### ਲੇਖਕ ਦੀਆਂ ਹੋਰ ਰਚਨਾਵਾਂ :

**ਪੰਜਾਬੀ :**

- *ਹਸ਼ੀਸ਼*
- *ਸਪਤ ਸ੍ਰਿੰਗ*
- *ਬਹੁ ਵਿਸਤਾਰ*
- *ਪ੍ਰੰਦ੍ਰੀਕ*
- *ਸਾਚੀ ਸਾਖੀ*
- *ਬਿਖੁ ਮਹਿ ਅੰਮ੍ਰਿਤ*
- *ਰਾਜ ਕਰੇਗਾ ਖ਼ਾਲਸਾ ਤੇ ਹੋਰ ਲੇਖ*
- *ਗੁਰੂ ਗੋਬਿੰਦ ਸਿੰਘ ਦੀ ਵੈਸਾਖੀ ਤੇ ਹੋਰ ਲੇਖ*

**English :**

- *Parasaraprasna*
- *Guru Nanak's Life and Thought*
- *Sikhism for Modern Man*
- *Guru Arjun and His Sukhmani*
- *Some Insights into Sikhism*
- *Me Judice*
- *Sikhism and the Sikhs*
- *Documents on Sikh Homeland and Speeches in Parliament*

### ਅਨੁਵਾਦਕ ਦੀਆਂ ਹੋਰ ਰਚਨਾਵਾਂ :

- *ਗੁਰੂ ਨਾਨਕ ਦਾ ਕੁਦਰਤ ਸਿਧਾਂਤ*
- *ਭਾਰਤ ਦੇ ਪੁਰਾਤਨ ਧਰਮ*
- *ਰਬਿੰਦਰ ਨਾਥ ਟੈਗੋਰ*
- *ਗੁਰਮਤਿ ਵਿਚ ਕਾਲ ਅਤੇ ਅਕਾਲ*
- *ਗੌਤਮ ਤੋਂ ਤਾਸਕੀ ਤੱਕ*
- *ਆਰਟ ਤੋਂ ਬੰਦਗੀ ਤੱਕ*
- *ਪੱਥਰ ਤੋਂ ਰੰਗ ਤੱਕ*
- *ਜੋਨ ਤੋਂ ਮਲਾਲਾ ਤੱਕ*
- *ਸਵੇਰ ਤੋਂ ਸ਼ਾਮ ਤੱਕ*
- *ਤੱਥ ਤੋਂ ਮਿੱਥ ਤੱਕ*
- *ਈਰਾਨ ਤੇ ਈਰਾਨੀ*

**ਸੰਪਾਦਨ :**

- *ਜਪੁ ਨੀਸਾਣੁ*
- *ਮਿਲਿੰਦ-ਪ੍ਰਸ਼ਨ*
- *ਤਸਨੀਫ਼ਾਤ-ਇ-ਗੋਯਾ*
- *ਮੁਨਾਜਾਤ-ਇ-ਬਾਮਦਾਦੀ*
- *ਭਾਈ ਰੂਪ ਚੰਦ*

**ਅਨੁਵਾਦ :**

- *ਮੇਰੀਆਂ ਮਨ ਪਸੰਦ ਕਿਤਾਬਾਂ*
- *ਰਾਜਸਥਾਨੀ ਕਥਾ-ਸਾਗਰ*
- *ਪੰਜਾਬ : ਔਰੰਗਜ਼ੇਬ ਤੋਂ ਮਾਊਂਟਬੈਟਨ ਤੱਕ*

**ਲਿਪੀਆਂਤਰਣ :**

- *ਖ਼ੁਮਾਰ ਦੀ ਸ਼ਾਇਰੀ*

# ਪਾਰਾਸ਼ਰ-ਪ੍ਰਸ਼ਨ

## ਖ਼ਾਲਸਾ ਪੰਥ ਦੀ ਉਤਪਤੀ ਅਤੇ
## ਵਿਲੱਖਣ ਚਰਿਤ੍ਰ ਉਪਰ ਅੰਤਰਝਾਤ
### ਸਿੱਖ ਸਿਧਾਂਤਾਂ ਦੀ ਝਲਕ ਸਮੇਤ


*ਲੇਖਕ :*

**ਕਪੂਰ ਸਿੰਘ**
(ICS)

*ਅਨੁਵਾਦਕ :*

**ਹਰਪਾਲ ਸਿੰਘ ਪੰਨੂ**






**ਗੁਰੂ ਗੋਬਿੰਦ ਸਿੰਘ ਚੇਅਰ**

**ਸੈਂਟਰਲ ਯੂਨੀਵਰਸਿਟੀ ਆਫ਼ ਪੰਜਾਬ**

**ਬਠਿੰਡਾ**

PĀRĀSHARAPRASHNA

[An Enquiry into the Genesis and unique character of the order of the Khalsa with an exposition of the Sikh Tenets]

*by*

KAPUR SINGH (ICS)

*Translated by*

HARPAL SINGH PANNU
Chairman, Guru Gobind Singh Chair,
Central University of Punjab, Bathinda, Punjab (INDIA)
Former Chairman & Professor, Department of Religious Studies
Dean Research, Punjabi University, Patiala, Punjab (India)
(Mob.) 094642-51454
E-mail : harpalsinghpannu@gmail.com
Website : www.harpalsinghpannu.com



ISBN 81-7205

First Edition

**Price :**

*Published by*

**Singh Brothers**

•

Bazar Mai Sewan, Amritsar - 143 006
Tele : 0183-2545787 Mob.: 99150-48005

•

S.C.O. 223-24, City Centre, Amritsar - 143 001
Tele : 0183-2543965, 2550739
*E-mail* : singhbro1@yahoo.co.in
*Website* : www.singhbrothers.com

*in association with*

CENTRAL UNIVERSITY OF PUNJAB
BATHINDA

*Printers :*

PRINTWELL, 146, INDUSTRIAL FOCAL POINT, AMRITSAR.

# ਤਤਕਰਾ

# ਅਨੁਵਾਦਕੀ

ਅਧਿਆਪਕਾਂ ਦੇ ਕਹਿਣ 'ਤੇ 1975 ਵਿਚ ਜਦੋਂ ਐਮ.ਏ. ਦਾ ਵਿਦਿਆਰਥੀ ਸਾਂ, ਇਹ ਕਿਤਾਬ ਪੜ੍ਹੀ। ਇਮਤਿਹਾਨ ਵਿਚ ਉੱਤਰ ਲਿਖਣ ਵਾਸਤੇ ਹਵਾਲੇ ਦੇਣ ਲਈ ਦਰਜਨ ਕੁ ਟੂਕਾਂ ਵੱਖ ਲਿਖ ਕੇ ਯਾਦ ਕਰ ਲਈਆਂ। ਉਦੋਂ ਇਹ ਕਿਤਾਬ ਔਖੀ ਨਹੀਂ ਲੱਗੀ, ਕਿਉਂਕਿ ਜਿਹੜੇ ਪ੍ਰਸੰਗ ਸਮਝ ਨਹੀਂ ਆਏ, ਉਹ ਨਜ਼ਰ-ਅੰਦਾਜ਼ ਕਰ ਦਿੱਤੇ। ਹੁਣ ਜਦ ਅਨੁਵਾਦ ਕਰਨ ਲੱਗਾ ਤਾਂ ਸਮਝਣ ਬਿਨ ਇਹ ਕੰਮ ਕਿਵੇਂ ਕਰਦਾ ? ਯੂਨਾਨੀ, ਲਾਤੀਨੀ, ਹਿਬਰੂ, ਫ਼ਾਰਸੀ, ਅਰਬੀ, ਸੰਸਕ੍ਰਿਤ ਦੇ ਜੋ ਲਫ਼ਜ਼ ਸਿੱਖ ਧਰਮ-ਸ਼ਾਸਤਰ ਦੀ ਵਿਆਖਿਆ ਵਾਸਤੇ ਵਰਤੇ ਗਏ ਹਨ, ਉਨ੍ਹਾਂ ਵਿੱਚੋਂ ਬਹੁਤਿਆਂ ਦੇ ਅਰਥ ਕੋਸ਼ਾਂ ਵਿਚ ਵੀ ਨਹੀਂ ਹਨ। ਮੈਂ ਇਹ ਨਹੀਂ ਕਹਿੰਦਾ ਕਿ **ਸੰਭਵ** ਹੈ, ਮੈਥੋਂ ਗ਼ਲਤੀਆਂ ਹੋਈਆਂ ਹੋਣ, ਸਗੋਂ ਖਿਮਾ ਜਾਚਕ ਵਜੋਂ ਪਾਠਕਾਂ ਅੱਗੇ ਹਕੀਕਤ ਰੱਖਣ ਵਿਚ ਸੰਕੋਚ ਨਹੀਂ ਕਿ ਗ਼ਲਤੀਆਂ **ਯਕੀਨਨ** ਹਨ। ਕਦੀ ਕਦੀ ਮੈਨੂੰ ਇਹ ਵੀ ਲੱਗਦਾ ਰਿਹਾ, ਜਿਵੇਂ ਸਿਰਦਾਰ ਨੇ ਜਾਣ-ਬੁੱਝ ਕੇ ਰੋਹਬ ਪਾਉਣ ਲਈ ਏਨੀ ਔਖੀ ਜ਼ਬਾਨ ਵਰਤੀ ਹੈ, ਪਰ ਸੰਸਾਰ ਧਰਮਾਂ ਦੀ ਸਹਾਇਤਾ ਨਾਲ ਗੁਰਮਤਿ ਦੀ ਵਿਆਖਿਆ ਕਰਨ ਵੇਲੇ ਹੋਰ ਕੋਈ ਚਾਰਾ ਹੈ ਵੀ ਨਹੀਂ ਸੀ। ਆਪਣੀ ਕਮਜ਼ੋਰੀ ਤੋਂ ਮੁਨਕਿਰ ਹੋਣ ਦਾ ਕੀ ਲਾਭ ? ਮੈਨੂੰ ਇਉਂ ਲੱਗਦਾ ਰਿਹਾ ਕਿ ਸਿਰਦਾਰ ਸਾਹਿਬ ਨੂੰ ਇਸ ਭਾਸ਼ਾ-ਸੰਕਟ ਦਾ ਅਹਿਸਾਸ ਸੀ, ਜਿਸ ਕਾਰਨ ਉਨ੍ਹਾਂ ਨੇ ਖ਼ੁਦ ਕਿਤਾਬ ਪੰਜਾਬੀ ਵਿਚ ਅਨੁਵਾਦ ਨਹੀਂ ਕੀਤੀ। ਮੇਰੇ ਕੰਮ ਤੋਂ ਤ੍ਰਿਪਤ ਨਾ ਹੋਣ ਸਦਕਾ ਸੰਭਵ ਹੈ ਕੋਈ ਹੋਰ ਪਾਠਕ ਇਸ ਦਾ ਅਨੁਵਾਦ ਕਰਨਾ ਚਾਹੇ, ਜੀ ਸਦਕੇ ਕਰੇ, ਗ਼ਲਤੀਆਂ ਉਹ ਵੀ ਕਰੇਗਾ, ਪਰ ਉਸ ਦੀਆਂ ਗ਼ਲਤੀਆਂ ਮੇਰੀਆਂ ਗ਼ਲਤੀਆਂ ਤੋਂ ਵੱਖਰੀਆਂ ਹੋਣਗੀਆਂ।

ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਫ਼ਲਸਫ਼ੇ ਦੀ ਐਮ.ਏ. ਦਾ ਗੋਲਡ ਮੈਡਲਿਸਟ ਸਿਰਦਾਰ ਜਦੋਂ ਲੰਡਨ ਟ੍ਰਾਈਪੋਸ ਦੀ ਡਿਗਰੀ ਕਰਨ ਗਿਆ, ਉਸ ਦੇ ਅਧਿਆਪਕ ਵਿਟਜਨਸਟੀਨ ਵਰਗੇ ਸੰਸਾਰ ਪ੍ਰਸਿੱਧ ਧਰਮ ਸ਼ਾਸਤ੍ਰੀ ਸਨ। ਆਈ.ਸੀ.ਐਸ. ਕੀਤੀ, ਵੱਡੇ ਰੁਤਬਿਆਂ 'ਤੇ ਜ਼ਿੰਮੇਵਾਰੀ ਨਿਭਾਈ। ਫਿਰ ਸਰਕਾਰ ਨਾਲ ਤਕਰਾਰ ਹੋਣ ਕਾਰਨ ਲੰਮਾ ਸਮਾਂ ਵਿਹਲੇ ਰਹੇ। ਵਿਹਲੇ ਨਾ ਕਹੋ ਤਾਂ ਕਹਿ ਸਕਦੇ ਹਾਂ ਸਿੱਖ ਰਾਜਨੀਤੀ ਵਿਚ ਸਰਗਰਮ ਰਹੇ। ਉਨ੍ਹਾਂ ਦਾ ਸਤਿਕਾਰ ਸਾਰੀਆਂ ਸਿਆਸੀ ਪਾਰਟੀਆਂ ਵਿਚ ਸੀ ਤੇ ਕਿਸੇ ਯੂਨੀਵਰਸਿਟੀ ਵਿਚ ਫ਼ਲਸਫ਼ੇ ਦਾ ਅਧਿਆਪਕ ਲੱਗਣਾ, ਉਨ੍ਹਾਂ ਲਈ ਮੁਸ਼ਕਲ ਕੰਮ ਨਹੀਂ ਸੀ। ਕਦੀ ਅਜਿਹਾ ਹੋ ਜਾਂਦਾ, ਤਦ ਉਨ੍ਹਾਂ ਦੀ ਨਿਗਰਾਨੀ ਵਿਚ ਸਿੱਖ ਧਰਮ ਸ਼ਾਸਤ੍ਰ ਦਾ ਇਕ ਉੱਚ-ਕੋਟੀ ਦਾ

ਸਕੂਲ ਕਾਇਮ ਹੋ ਜਾਂਦਾ। ਇਹ ਸਭ ਲਿਖਣ ਸੋਚਣ ਦਾ ਕੀ ਲਾਭ, ਜੋ ਹੋਣੀ ਨੇ ਚਾਹਿਆ, ਕੀਤਾ।

ਇਸ ਕਿਤਾਬ ਦੇ ਸਮਕਾਲ ਵਿਚ ਜਿਹੜੀਆਂ ਇਸੇ ਅਨੁਸ਼ਾਸਨ ਦੀਆਂ ਹੋਰ ਕਿਤਾਬਾਂ ਆਈਆਂ, ਉਹ ਹਨ : ਡਾ. ਸ਼ੇਰ ਸਿੰਘ ਦੀ *ਗੁਰਮਤਿ ਦਰਸ਼ਨ*, ਸਰਦੂਲ ਸਿੰਘ ਕਵੀਸ਼ਰ ਦੀ *ਸਿੱਖ ਧਰਮ ਦਰਸ਼ਨ* ਅਤੇ ਡਾ. ਧਰਮਾਨੰਤ ਸਿੰਘ ਦੀ *ਵੈਦਿਕ ਗੁਰਮਤਿ*। ਰਾਜਾ ਮ੍ਰਿਗੇਂਦਰ ਸਿੰਘ ਦੀ *ਸ੍ਰੀ ਜਪੁ ਨੀਸਾਣ* ਇਸੇ ਸ਼੍ਰੇਣੀ ਵਿਚ ਆਉਂਦੀ ਹੈ, ਪਰ ਉਹ ਛਪਣ ਵਿਚ ਹੀ ਨਹੀਂ ਆਈ। ਇਸ ਗ੍ਰੰਥ ਦਾ ਲੇਖਣ ਕਾਰਜ 1969 ਵਿਚ ਸ਼ੁਰੂ ਹੋ ਕੇ 1972 ਵਿਚ ਮੁਕੰਮਲ ਹੋ ਗਿਆ। ਕਰਤਾ ਆਪਣਾ ਖਰੜਾ ਪ੍ਰੋ. ਹਰਬੰਸ ਸਿੰਘ ਦੇ ਸਪੁਰਦ ਕਰ ਆਏ ਕਿ ਛਪਵਾ ਦਿਓ। ਕਿਸੇ ਨੇ ਨਹੀਂ ਗੌਲਿਆ। ਆਖ਼ਰ 2013 ਵਿਚ ਮੇਰੀ ਸੰਪਾਦਨਾ ਹੇਠ ਇਹ 1300 ਪੰਨਿਆਂ ਦਾ ਗ੍ਰੰਥ ਪ੍ਰਕਾਸ਼ਿਤ ਹੋਇਆ, ਜਿਸ ਦੀ ਭੂਮਿਕਾ 300 ਪੰਨਿਆਂ ਦੀ ਹੈ।

ਬਾਕੀ ਕਿਤਾਬਾਂ ਉਪਰ ਟਿਪਣੀ ਕਰਨ ਦੀ ਜ਼ਰੂਰਤ ਨਹੀਂ ਹੈ, ਕਿਉਂਕਿ ਸਿੱਖ ਜਗਤ ਉਨ੍ਹਾਂ ਦੀ ਸਾਰਥਿਕਤਾ ਜਾਣਦਾ ਹੈ। ਡਾ. ਧਰਮਾਨੰਤ ਸਿੰਘ ਦੀ ਦੋ ਜਿਲਦਾਂ ਵਿਚ ਛਪੀ ਕਿਤਾਬ ਦੇ ਪਾਠ ਉਪਰੰਤ ਲੱਗਦਾ ਹੈ ਜਿਵੇਂ ਗੁਰਮਤਿ ਅਤੇ ਵੈਦਿਕ ਮਤਿ ਵਿਚ ਕੋਈ ਫ਼ਰਕ ਨਹੀਂ। ਪ੍ਰਸ਼ਨ ਹੈ ਜੇ ਕੋਈ ਫ਼ਰਕ ਨਹੀਂ, ਤਦ ਗੁਰਮਤਿ ਦੀ ਲੋੜ ਨਹੀਂ ਸੀ। ਵੈਦਿਕ ਮਤਿ ਨੂੰ ਗੁਰਮੁਖੀ ਲਿਪੀ ਅਤੇ ਪੰਜਾਬੀ ਜ਼ਬਾਨ ਵਿਚ ਸਮਝਿਆ ਸਮਝਾਇਆ ਜਾ ਸਕਦਾ ਸੀ। ਸਿਰਦਾਰ ਕਪੂਰ ਸਿੰਘ ਗੁਰਮਤਿ ਦਾ ਪੁਰਾਤਨ ਸ੍ਰੋਤ ਵੈਦਿਕ ਮਤਿ ਨੂੰ ਮੰਨਣ ਤੋਂ ਝਿਜਕਦੇ ਨਹੀਂ, ਪਰ ਸਿੱਖ ਗੁਰੂ ਸਾਹਿਬਾਨ ਨੇ ਉਸ ਵਿੱਚੋਂ ਕੀ ਲਿਆ, ਕੀ ਛੱਡਿਆ, ਇਸ ਵਿਚ ਨਿਖੇੜਾ ਕਰਦੇ ਹਨ। ਪੰਜ ਹਜ਼ਾਰ ਸਾਲ ਪਹਿਲਾਂ ਦੇ ਆਰੀਆ ਜਦੋਂ ਸਿੰਧ ਪਾਰ ਕਰ ਕੇ ਭਾਰਤ ਵਿਚ ਆਏ, ਤਦ ਇਥੋਂ ਦੇ ਆਦਿਵਾਸੀ ਦ੍ਰਾਵੜਾਂ ਨਾਲ ਟੱਕਰ ਹੋਈ। ਮੁਢਲੀ ਟੱਕਰ ਵਿਚ ਆਰੀਆ ਹਾਰ ਗਏ। ਹਾਰ ਦੇ ਕਾਰਨ ਲੱਭਣ ਲੱਗੇ। ਤਦ ਇਸ ਨਤੀਜੇ 'ਤੇ ਪੁੱਜੇ ਕਿ ਆਦਿਵਾਸੀਆਂ ਪਾਸ ਇਕ ਰਾਜਾ ਹੈ। ਸਟੇਟ ਦਾ ਚੀਫ਼, ਸਾਡੇ ਵਿਚ ਇਹ ਪ੍ਰਥਾ ਮੌਜੂਦ ਨਹੀਂ। ਆਪਣਾ ਰਾਜਾ ਚੁਣੀਏ। ਸੰਕੇਤ ਹੈ ਕਿ ਦੁਸ਼ਮਣ ਤੋਂ ਵੀ ਸਿੱਖਿਆ ਹਾਸਲ ਕੀਤੀ ਜਾ ਸਕਦੀ ਹੈ। ਸਿਰਦਾਰ ਕਪੂਰ ਸਿੰਘ ਲਿਖਦੇ ਹਨ ਕਿ ਸਾਡੇ ਪੂਰਵਜ ਆਰੀਆ ਰਿਸ਼ੀ ਸਨ, ਪਰ ਉਨ੍ਹਾਂ ਵੱਲੋਂ ਚਲਾਈ ਵਰਣਾਸ਼ਰਮ ਪ੍ਰਥਾ ਸਿਹਤਮੰਦ ਸਮਾਜ ਨੂੰ ਘੁਣ ਵਾਂਗ ਖਾ ਗਈ, ਜਿਸ ਕਾਰਨ ਵਿਦੇਸ਼ੀ ਹਮਲਾਵਰ ਵਿਜਈ ਹੁੰਦੇ ਗਏ ਅਤੇ ਭਾਰਤ ਪਰਾਧੀਨ ਹੋ ਗਿਆ। ਸਿਰਦਾਰ ਕਪੂਰ ਸਿੰਘ ਆਪਣੇ ਵਿਰਸੇ ਨੂੰ ਯਾਦ ਰੱਖਦੇ ਹਨ, ਪਰ ਗੁਰਮਤਿ ਨੇ ਜਿਹੜਾ ਇਨਕਲਾਬ ਲਿਆਂਦਾ, ਉਸ ਨੇ ਨਵੇਂ ਦਿਸਹੱਦੇ ਦਿੱਤੇ। ਡਾ. ਧਰਮਾਨੰਤ ਸਿੰਘ ਦਾ ਮਤਿ ਹੈ ਕਿ ਜਿਥੋਂ ਅਸੀਂ ਮੁੱਦਤ ਪਹਿਲਾਂ ਤੁਰੇ ਸਾਂ, ਹੁਣ ਤਕ ਉਥੇ ਹੀ ਹਾਂ, ਜਦੋਂ ਕਿ ਸਿਰਦਾਰ ਆਪਣੇ ਵਿਰਸੇ ਦਾ ਫ਼ਖ਼ਰ ਕਰਦਿਆਂ ਦਾਅਵਾ ਕਰਦੇ ਹਨ ਕਿ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਅਦੁੱਤੀ ਰੂਹਾਨੀ ਮਾਹੌਲ ਦਿੱਤਾ, ਜਿਸ ਵਿਚ ਵੈਦਿਕ ਕਾਲ ਦੀਆਂ ਨੇਕੀਆਂ ਕਾਇਮ ਰੱਖੀਆਂ, ਪਰ ਨਵੀਂ ਧਰਤੀ ਨਵਾਂ ਅਸਮਾਨ ਸਿਰਜਿਆ, ਜਿਸ ਵਿਚ ਵਰਣਾਸ਼ਰਮ, ਜਾਤ-ਪਾਤ, ਕਬੀਲਾ, ਲਿੰਗ,

ਹਰ ਭੇਦ-ਭਾਵ ਖ਼ਤਮ ਕੀਤਾ। ਏਕਾਧਿਕਾਰ ਸ਼ਾਸਨ ਵਿਵਸਥਾ ਦੀ ਥਾਂ ਪੰਚ ਪ੍ਰਧਾਨੀ ਲੋਕਤੰਤਰ ਸਿਰਜਿਆ। ਵਿਸਾਖੀ 1699 ਨੂੰ ਜਦੋਂ ਖ਼ਾਲਸਾ ਪੰਥ ਪ੍ਰਗਟ ਹੋਇਆ ਤਦ ਪੰਜ ਪਿਆਰਿਆਂ ਤੋਂ ਬਾਅਦ ਜਿਸ ਸ਼ਖ਼ਸ ਨੇ ਛੇਵੀਂ ਥਾਂ ਅੰਮ੍ਰਿਤਪਾਨ ਕੀਤਾ, ਉਹ ਗੁਰੂ ਗੋਬਿੰਦ ਸਿੰਘ ਸਨ। ਇਹ ਐਲਾਨ ਸੀ ਕਿ ਗੁਰੂ, ਖ਼ਾਲਸਾ ਪੰਥ ਦਾ ਹਾਕਿਮ ਨਹੀਂ, ਪੰਥ ਵਿਚ ਮੌਜੂਦ ਹੈ। ਇਤਿਹਾਸ ਵਿਚ ਉਹ ਹਵਾਲੇ ਹਨ, ਜਦੋਂ ਪੰਥ ਨੇ ਗੁਰੂ ਜੀ ਨੂੰ ਹੁਕਮ ਦਿੱਤੇ ਤੇ ਉਨ੍ਹਾਂ ਨੇ ਮੰਨੇ।

1952 ਵਿਚ ਸ਼ੁਰੂ ਕਰ ਕੇ 1954 ਵਿਚ ਸਿਰਦਾਰ ਨੇ ਇਹ ਕਿਤਾਬ ਮੁਕੰਮਲ ਕਰ ਲਈ, ਜੋ 1959 ਵਿਚ ਹਿੰਦ ਪਬਲਿਸ਼ਰਜ਼ ਲਿਮਿ., ਜਲੰਧਰ ਨੇ ਪ੍ਰਕਾਸ਼ਿਤ ਕੀਤੀ। ਪਿੱਛੋਂ ਇਸ ਦਾ ਰੀਪ੍ਰਿੰਟ ਸੰਸਕਰਣ ਲਾਹੌਰ ਬੁਕ ਸ਼ਾਪ, ਲੁਧਿਆਣਾ ਨੇ ਵੀ ਪ੍ਰਕਾਸ਼ਿਤ ਕੀਤਾ। ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਜਦੋਂ ਇਸ ਨੂੰ ਛਾਪਣ ਦਾ ਫ਼ੈਸਲਾ ਕੀਤਾ, ਤਦ ਪਹਿਲੇ ਨਾਲੋਂ ਡਿਓਢੇ ਆਕਾਰ ਦਾ ਖਰੜਾ ਤਿਆਰ ਹੋ ਗਿਆ, ਕਿਉਂਕਿ ਸਿਰਦਾਰ ਨੇ ਇਸ ਵਿਚ ਹੋਰ ਵਾਧੇ ਕੀਤੇ ਤੇ ਮੂਲ ਪਾਠ ਵਿਚ ਤਬਦੀਲੀਆਂ ਵੀ ਕੀਤੀਆਂ ਸਨ। ਪਹਿਲੀ ਛਾਪ 470 ਪੰਨਿਆਂ ਦੀ ਸੀ ਤੇ ਵਰਕੇ ਛੋਟੇ ਸਾਈਜ਼ ਦੇ ਸਨ। ਆਖ਼ਰੀ ਛਾਪ 319 ਪੰਨਿਆਂ ਦੀ ਹੈ ਤੇ ਵਰਕੇ ਵੱਡੇ ਸਾਈਜ਼ ਦੇ ਹਨ। ਲਗਭਗ ਡੇਢ ਗੁਣਾ ਆਕਾਰ ਵਧ ਗਿਆ। ਹਥਲਾ ਅਨੁਵਾਦ ਇਸੇ ਪੋਥੀ ਨੂੰ ਆਧਾਰ ਬਣਾ ਕੇ ਕੀਤਾ ਗਿਆ ਹੈ।

ਡਾ. ਗੁਰਮੁਖ ਸਿੰਘ ਦੀ ਪੰਜਾਬੀ ਵਿਚ ਇਕ ਕਿਤਾਬ ਆਈ, ਜਿਸ ਦਾ ਟਾਈਟਲ ਸੀ, *ਗੁਰੂ ਗੋਬਿੰਦ ਸਿੰਘ ਜੀ ਦੀ ਵੈਸਾਖੀ*। ਇਹ 2018 ਵਿਚ ਵਾਰਿਸ ਸ਼ਾਹ ਫ਼ਾਊਂਡੇਸ਼ਨ ਨੇ ਛਾਪੀ, ਜੋ ਭੁਲੇਖਾ ਪਾਉਂਦੀ ਹੈ ਜਿਵੇਂ ਇਹ *ਪਾਰਾਸ਼ਰ-ਪ੍ਰਸ਼ਨ* ਦਾ ਅਨੁਵਾਦ ਹੋਵੇ, ਕਿਉਂਕਿ ਟਾਈਟਲ *ਪਾਰਾਸ਼ਰ-ਪ੍ਰਸ਼ਨ* ਹੇਠ The Baisakhi of Guru Gobind Singh ਲਿਖਿਆ ਹੋਇਆ ਹੈ। ਇਸ ਕਿਤਾਬ ਦੇ ਸੰਪਾਦਕ ਨੇ *ਪਾਰਾਸ਼ਰ-ਪ੍ਰਸ਼ਨ* ਦੇ ਪਹਿਲੇ ਅਧਿਆਇ ਦਾ ਕੁਝ ਹਿੱਸਾ ਅਨੁਵਾਦ ਕੀਤਾ ਹੈ, ਬਾਕੀ ਦੇ ਅਧਿਆਇ ਸਿਰਦਾਰ ਸਾਹਿਬ ਦੇ ਹੋਰ ਵਿਸ਼ਿਆਂ ਉਪਰ ਲਿਖੇ ਵੱਖ-ਵੱਖ ਲੇਖ ਹਨ। ਜਿਨ੍ਹਾਂ ਦੋਸਤਾਂ ਨੂੰ ਪਤਾ ਲੱਗਦਾ ਮੈਂ ਹੁਣ ਕੀ ਕੰਮ ਕਰ ਰਿਹਾ ਹਾਂ? ਉਹ ਪੁੱਛਦੇ, ਪਰ ਇਹ ਕੰਮ ਤਾਂ ਹੋ ਚੁੱਕਾ ਹੋਇਆ ਹੈ?

ਇਸ ਕਿਤਾਬ ਵਿਚ ਸਿਰਦਾਰ ਸਾਹਿਬ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਹੁਣ ਗ੍ਰੰਥ ਪ੍ਰਗਟ ਗੁਰਾਂ ਕੀ ਦੇਹ ਹੈ। ਇਸ ਕਥਨ ਨਾਲ ਸੰਮਤੀ ਨਹੀਂ ਹੋ ਸਕਦੀ, ਕਿਉਂਕਿ ਖ਼ਾਲਸਾ ਪੰਥ ਗੁਰੂ ਦੀ ਦੇਹ ਹੈ ਤੇ ਗੁਰੂ ਗ੍ਰੰਥ ਗੁਰੂ ਦੀ ਰੂਹ। ਉਹ ਪੰਜਵੇਂ ਤਖ਼ਤ ਦਮਦਮਾ ਸਾਹਿਬ ਦੀ ਸਥਾਪਨਾ ਦੇ ਵਿਰੁੱਧ ਹਨ ਤੇ ਚਾਰ ਦੇ ਹਿੰਦਸੇ ਦੀ ਮਹੱਤਤਾ ਦੱਸਦਿਆਂ ਪੰਜ ਦੇ ਅੰਕੜੇ ਨੂੰ ਤੁੱਛ ਦੱਸਦੇ ਹਨ। ਚਾਰ ਦਾ ਹਿੰਦਸਾ ਵੱਡੇ ਅਰਥਾਂ ਵਾਲਾ ਹੈ ਸੋ ਮੰਨਿਆ, ਪਰ ਪੰਥ ਵਿਚ ਪੰਜ ਦੀ ਗਿਣਤੀ ਕਿਹੜਾ ਘੱਟ ਮਹੱਤਵਪੂਰਨ ਹੈ? ਪੰਚ ਪਰਵਾਣ ਦੀਆਂ ਪੰਕਤੀਆਂ, ਪੰਜ ਪਿਆਲੇ ਪੰਜ ਪੀਰ (ਭਾ. ਗੁਰਦਾਸ), ਖ਼ਾਲਸਾ ਪੰਥ ਦੇ ਪਹਿਲੇ ਪੰਜ ਪਿਆਰੇ, ਪੰਜ ਦੀ ਗਿਣਤੀ ਮਹੱਤਵਪੂਰਨ ਮੰਨਦੇ ਹਨ। ਵਾਸਤਵ ਵਿਚ ਨਿਹੰਗ

ਆਪਣੇ ਚੱਲਦੇ ਵਹੀਰ ਘੁੜਸਵਾਰ ਖ਼ਾਲਸਾ ਨੂੰ ਪੰਜਵਾਂ ਤਖ਼ਤ ਆਖਦੇ ਰਹੇ ਹਨ ਤੇ ਬਾਬਾ ਦੀਪ ਸਿੰਘ ਦੇ ਵੇਲਿਆਂ ਤੋਂ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਉਨ੍ਹਾਂ ਦਾ ਕੇਂਦਰੀ ਪੜਾਅ ਰਿਹਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜਦੋਂ ਦਮਦਮਾ ਸਾਹਿਬ ਨੂੰ ਪੰਜਵਾਂ ਤਖ਼ਤ ਐਲਾਨਿਆ ਤਾਂ ਵੀ ਤਖ਼ਤ ਸਾਹਿਬ ਦਾ ਪ੍ਰਬੰਧ ਆਪਣੇ ਪਾਸ ਹੀ ਰੱਖਿਆ, ਨਿਹੰਗ ਦਲ ਨੂੰ ਨਹੀਂ ਦਿੱਤਾ।

ਕੜਾਹ ਪ੍ਰਸ਼ਾਦਿ ਤਿਆਰ ਕਰਨ ਅਤੇ ਅਰਦਾਸ ਉਪਰੰਤ ਵਰਤਾਉਣ ਤਕ ਦੀ ਵਿਧੀ ਨੂੰ ਲੇਖਕ ਨੇ ਰਿਗ ਵੈਦਿਕ ਬਲੀ ਤੇ ਯੱਗ ਦੀ ਪਰੰਪਰਾ ਨਾਲ ਜੋੜਿਆ ਹੈ। ਜਿਵੇਂ ਬਲੀ ਬਗ਼ੈਰ ਯੱਗ ਪੂਰਨ ਨਹੀਂ ਹੋ ਸਕਦਾ, ਉਵੇਂ ਹੀ ਕੜਾਹ ਉਦੋਂ ਪ੍ਰਸ਼ਾਦਿ ਬਣੇਗਾ, ਜਦੋਂ ਕਿਰਪਾਨ ਭੇਟ ਕੀਤਾ ਜਾਏਗਾ। ਇਹ ਖ਼ਾਲਸਈ ਯੱਗ ਹੈ।

ਸਿੱਖ ਅਤੇ ਸਿੰਘ ਦੀਆਂ ਵਿਸ਼ੇਸ਼ਤਾਈਆਂ ਨੂੰ ਜਿਵੇਂ ਬੋਧ ਮੱਤ ਦੇ ਪ੍ਰਮਾਣ ਦੇ ਦੇ ਕੇ ਸਪਸ਼ਟ ਕੀਤਾ ਹੈ, ਉਹ ਵਿਆਖਿਆ ਪਹਿਲੀ ਵਾਰ ਹੋਈ ਹੈ ਅਤੇ ਸਟੀਕ ਹੈ। ਸੰਸਾਰ ਧਰਮਾਂ ਅਤੇ ਸੱਭਿਅਤਾਵਾਂ ਦਾ ਵਿਸ਼ਲੇਸ਼ਣ ਕਰਦਿਆਂ ਜਿਵੇਂ ਗੁਰਮਤਿ ਸੰਕਲਪਾਂ ਨੂੰ ਉਜਾਗਰ ਕਰਦੇ ਹਨ, ਉਹ ਆਪਣੀ ਮਿਸਾਲ ਆਪ ਹਨ।

ਅੰਗਰੇਜ਼ੀ ਦੇ ਟਾਈਟਲ *Parasar Prasna* ਨੂੰ ਗੁਰਮੁਖੀ ਵਿਚ ਪ੍ਰਾਸ਼ਰ-ਪ੍ਰਸ਼ਨ ਲਿਖਾਂ ? ਇਹ ਦੁਬਿਧਾ ਦੇਰ ਤਕ ਬੇਚੈਨ ਕਰਦੀ ਰਹੀ। ਵਾਕਫ਼ਾਂ ਨੂੰ ਕਿਹਾ ਕਿ ਪ੍ਰਾਸ਼ਰ ਪਰਿਵਾਰ ਦਾ ਸੰਪਰਕ ਨੰਬਰ ਲੱਭੋ। ਲੱਭ ਗਿਆ। ਪਰਿਵਾਰ ਨੇ ਕਿਹਾ ਕਿ ਅਸੀਂ ਪ੍ਰਾਸ਼ਰ ਨਹੀਂ ਪਾਰਾਸ਼ਰ ਹਾਂ। ਮਸਲਾ ਹੱਲ ਹੋ ਗਿਆ।

ਇਹ ਕਿਤਾਬ ਅਤੇ ਕਿਤਾਬ ਦਾ ਲੇਖਕ ਆਮ ਨਹੀਂ ਹਨ। ਅਨੁਵਾਦਕ ਇਸ ਰਚਨਾ ਦੇ ਸਨਮੁਖ ਅੱਧਾ ਅਧੂਰਾ ਹੈ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਪਹਿਲੀ ਸਦੀ ਈਸਵੀ ਦਾ ਬੋਧ ਗ੍ਰੰਥ *ਮਿਲਿੰਦ-ਪ੍ਰਸ਼ਨ* ਜਦੋਂ ਅਨੁਵਾਦ ਕੀਤਾ, ਮੈਨੂੰ ਕੋਈ ਮੁਸ਼ਕਲ ਨਹੀਂ ਸੀ ਆਈ। ਰਾਈਸ ਡੇਵਿਡਜ਼ ਅਤੇ ਮੈਕਸਮੂਲਰ ਦੀ ਅੰਗਰੇਜ਼ੀ ਸਿਰਦਾਰ ਦੀ ਅੰਗਰੇਜ਼ੀ ਮੁਕਾਬਲੇ ਬਹੁਤ ਆਸਾਨ ਹੈ।

ਤਾਂ ਵੀ ਪੰਜਾਬੀ ਲਿਬਾਸ ਪਹਿਨ ਕੇ ਇਹ ਕਿਤਾਬ ਪਾਠਕਾਂ ਕੋਲ ਜਾਵੇਗੀ, ਤਦ ਭਲਾ ਕਰੇਗੀ। ਪਾਠਕ ਗ਼ਲਤੀਆਂ ਨੋਟ ਕਰ ਕੇ ਹੱਲ ਦੱਸਣਗੇ, ਤਦ ਅਗਲੀ ਛਾਪ ਸੰਪੂਰਨਤਾ ਵੱਲ ਕੁਝ ਕਦਮ ਹੋਰ ਵਧੇਗੀ। ਮੈਨੂੰ ਪ੍ਰਸੰਸਾ ਦੀ ਉੱਕਾ ਨਹੀਂ, ਖਿਮਾ ਦੀ ਯਕੀਨਨ ਉਮੀਦ ਹੈ।

**ਹਰਪਾਲ ਸਿੰਘ ਪੰਨੂ** (ਡਾ.)
10 ਅਗਸਤ, 2021
*ਪ੍ਰੋਫ਼ੈਸਰ*, ਗੁਰੂ ਗੋਬਿੰਦ ਸਿੰਘ ਚੇਅਰ,
ਪੰਜਾਬ ਕੇਂਦਰੀ ਯੂਨੀਵਰਸਿਟੀ,
ਬਠਿੰਡਾ।

# ਦੂਜੀ ਐਡੀਸ਼ਨ ਦਾ ਮੁਖਬੰਧ

1959 ਵਿਚ ਛਪੀ ਪਹਿਲੀ ਐਡੀਸ਼ਨ ਨੂੰ ਜਨਤਾ ਤੋਂ ਭਰਵਾਂ ਹੁੰਗਾਰਾ ਮਿਲਿਆ ਪਰ ਪਿਛਲੇ ਕਈ ਸਾਲਾਂ ਤੋਂ ਇਹ ਸਟਾਕ ਵਿੱਚੋਂ ਖ਼ਤਮ ਸੀ। ਕਈ ਸਾਲਾਂ ਤੋਂ ਦੂਜੀ ਐਡੀਸ਼ਨ ਦੀ ਪੁਰਜ਼ੋਰ ਮੰਗ ਨਿਰੰਤਰ ਹੋ ਰਹੀ ਸੀ। ਨਵੀਂ ਛਾਪ ਵਾਸਤੇ ਮੈਂ ਆਪਣਾ ਇਰਾਦਾ ਅਤੇ ਹੌਸਲਾ ਕਾਇਮ ਕੀਤਾ। ਇਸ ਨਵੀਂ ਛਾਪ ਵਿਚ ਵਾਧ-ਘਾਟ ਕੀਤਾ ਜਿਵੇਂ ਕਿ ਮਿੱਤਰਾਂ ਨੇ ਅਤੇ ਉਨ੍ਹਾਂ ਨੇ ਜਿਨ੍ਹਾਂ ਦਾ ਇਸ ਕਿਤਾਬ ਦੇ ਮੁੱਖ ਮੁੱਦੇ ਨਾਲ ਵਧੀਕ ਸਰੋਕਾਰ ਨਹੀਂ ਸੀ, ਸੁਝਾਅ ਦਿੱਤੇ ਸਨ।

ਪਹਿਲੀ ਐਡੀਸ਼ਨ ਦਾ ਉਪ-ਸਿਰਲੇਖ *ਦ ਬੈਸਾਖੀ ਆਫ਼ ਗੁਰੂ ਗੋਬਿੰਦ ਸਿੰਘ* ਹਟਾ ਦਿੱਤਾ ਜਿਹੜਾ ਕਿ ਇਸ ਕਿਤਾਬ ਦਾ ਹੁਣ ਪਹਿਲਾ ਅਧਿਆਇ ਬਣ ਗਿਆ ਹੈ। ਪਹਿਲੀ ਛਾਪ ਦੀਆਂ ਅੰਤਿਕਾਵਾਂ ਨੂੰ ਅਧਿਆਇਆਂ ਵਿਚ ਬਦਲ ਦਿੱਤਾ ਹੈ ਤਾਂ ਕਿ ਇਸ ਦੇ ਕੁਲ ਤੇਰਾਂ ਅਧਿਆਇ ਬਣ ਜਾਣ। ਤੇਰਾਂ ਦੀ ਗਿਣਤੀ ਸਿੱਖ ਧਰਮ ਵਿਚ ਸ਼ੁਭ ਮੰਨੀ ਜਾਂਦੀ ਹੈ, ਇਸ ਸ਼ਬਦ ਦਾ ਇਕ ਅਰਥ ਇਹ ਵੀ ਹੈ ਕਿ ਮੈਂ ਤੇਰਾ ਹਾਂ। ਇਸ ਸ਼ਬਦ ਨਾਲ ਇਲਹਾਮ ਦਾ ਪਹਿਲਾ ਪ੍ਰਕਾਸ਼ ਹੋਇਆ ਸੀ। ਸਾਲ 1495 ਵਿਚ ਸੁਲਤਾਨਪੁਰ ਦੇ ਮੋਦੀਖ਼ਾਨੇ ਵਿਚ ਅੰਨ ਤੋਲਦਿਆਂ ਗੁਰੂ ਨਾਨਕ ਦੇਵ ਜੀ ਜਦੋਂ ਤੇਰਾਂ ਦੀ ਗਿਣਤੀ 'ਤੇ ਪੁੱਜੇ, ਉਨ੍ਹਾਂ ਨੇ ਗਣਿਤਕ ਤੋਲਣ, ਮਿਣਨ ਦੇ ਅਰਥ ਛੱਡ ਕੇ ਨਿਰੰਤਰ ਤੇਰਾਂ, ਤੇਰਾਂ ਦਾ ਜਾਪ ਸ਼ੁਰੂ ਕਰ ਦਿੱਤਾ।

ਖ਼ਾਲਸਾ ਪੰਥ ਅਤੇ ਸਿੱਖ ਧਰਮ ਦੀ ਗਹਿਰਾਈ ਅਤੇ ਸਤਿ ਨੂੰ ਸਮਝਣ ਵਾਸਤੇ ਅਤੇ ਇਨ੍ਹਾਂ ਨਾਲ ਸੰਬੰਧਿਤ ਸਮੱਸਿਆਵਾਂ ਜਿਹੜੀਆਂ ਆਧੁਨਿਕ ਬੁੱਧੀਵਾਨ ਦੇ ਮਨ ਵਿਚ ਖਲਲ ਪਾਉਂਦੀਆਂ ਹਨ, ਨੂੰ ਹੱਲ ਕਰਨ ਵਾਸਤੇ ਇਹ ਕਿਤਾਬ ਸਹਾਈ ਹੋਏਗੀ।

ਆਭਾਰ ਲਈ ਇਕ ਸ਼ਬਦ। ਉਨ੍ਹਾਂ ਵੱਡੇ ਦਿਮਾਗਾਂ ਅਤੇ ਲੇਖਕਾਂ ਦਾ ਜਿਨ੍ਹਾਂ ਦੇ ਹਵਾਲੇ ਇਸ ਕਿਤਾਬ ਵਿਚ ਲਏ ਗਏ ਹਨ, ਹਰੇਕ ਪੰਨਾ ਉਨ੍ਹਾਂ ਦਾ ਕਰਜ਼ਈ ਹੈ। ਇਹ ਕਰਜ਼ਾ ਕਿੰਨਾ ਭਾਰੀ ਹੈ, ਇਸ ਬਾਰੇ ਰੋਮਨ ਨਾਟਕਕਾਰ ਤੇਰੇਂਸ (195-159 ਪੂ.ਈ.) ਦਾ ਹਵਾਲਾ ਸਰਬੋਤਮ ਹੋਵੇਗਾ। ਉਸ ਉੱਤੇ ਜਦੋਂ ਦੋਸ਼ ਲੱਗਾ ਕਿ ਉਸ ਨੇ ਯੂਨਾਨੀ ਨਾਟਕਕਾਰ ਮੇਨਾਂਦ੍ਰ ਦੀਆਂ ਲਿਖਤਾਂ ਦੇ ਹਿੱਸੇ ਬਗ਼ੈਰ ਹਵਾਲਾ ਦਿੱਤਿਆਂ ਵਰਤੇ ਹਨ, ਉੱਤਰ ਵਿਚ ਕਿਹਾ, 'ਕੋਈ ਕਥਨ ਅਜਿਹਾ ਨਹੀਂ ਜਿਸ ਦਾ ਪਹਿਲੋਂ ਕਥਨ ਨਾ ਹੋਇਆ ਹੋਵੇ।' ਇਹ ਵੀ ਦੱਸ ਦਿਆਂ ਕਿ ਇਹ ਕਿਤਾਬ ਕਿਸੇ ਪ੍ਰੌਢ਼, ਅਨੁਸ਼ਾਸਿਤ ਅਕਾਦਮਿਕ ਪ੍ਰੀਸ਼ਰਮ ਕਰਕੇ ਲਿਖੀ ਅਜਿਹੇ ਲੇਖਕ ਦੀ ਕ੍ਰਿਤ ਨਹੀਂ, ਜਿਸ ਪਾਸ ਲਾਇਬ੍ਰੇਰੀ ਹੋਵੇ; ਸਿਖਿਅਤ ਸਹਾਇਕ ਸਕਾਲਰ ਹੋਣ ਜਿਹੜੇ ਕਿ

ਹੋਇਆ ਹੀ ਕਰਦੇ ਹਨ। ਇਹ ਤਾਂ ਉਸ ਰਾਜਨੀਤੀਵਾਨ ਦੀ ਖਿੰਡੀ ਪੁੰਡੀ ਮਿਹਨਤ ਹੈ ਜੋ ਸੰਘਿਤਾ ਦੇ ਰੂਪ ਵਿਚ ਇਕੱਤਰ ਕੀਤੀ ਗਈ, ਜਿਹੜਾ ਏਨਾ ਅਨਜਾਣ ਹੈ ਕਿ ਸਮਝਦਾ ਹੈ ਸੱਤਾ ਹਥਿਆਉਣਾ ਨਹੀਂ, ਸਹੀ ਵਿਚਾਰ ਸਿਆਸਤ ਦਾ ਤਾਣਾ ਪੇਟਾ ਹਨ, ਟ੍ਰੇਨਿੰਗ ਵਜੋਂ ਨੌਕਰਸ਼ਾਹ ਵਾਂਗ ਉਹ ਏਨਾ ਕੁ ਜਾਣਦਾ ਹੈ ਕਿ ਆਜ਼ਾਦ ਭਾਰਤ ਦੇ ਸਿਆਸਤਦਾਨ ਦੀਆਂ ਨੀਤੀਆਂ ਦੇਸ ਦੇ ਨਿਯਮਾਂ ਕਾਨੂੰਨਾਂ ਅਨੁਸਾਰ ਕਿਵੇਂ ਲਾਗੂ ਕਰਨੀਆਂ ਹਨ, ਉਸ ਨੂੰ ਇਹ ਦੱਸਣ ਦਾ ਹੱਕ ਹੈ ਕਿ ਬੇਨਿਯਮੀਆਂ, ਅਨੁਚਿਤਤਾਈਆਂ ਕਿਥੇ ਹਨ, ਲੋੜ ਪੈਣ 'ਤੇ ਆਪਣੇ ਅਸੂਲਾਂ ਉੱਤੇ ਪਹਿਰਾ ਦਏ, ਲੂਥਰ ਦੀ ਤਰਜ਼ 'ਤੇ ਕਹੇ : ਇਹ ਹੈ ਮੇਰੀ ਜ਼ਮੀਰ ਦਾ ਫ਼ੈਸਲਾ ਜਿਸ ਤੋਂ ਮੈਂ ਇਧਰ ਉਧਰ ਨਹੀਂ ਹੋ ਸਕਦਾ। ਸੋ ਹੇ ਪਰਮੇਸ਼ਰ ਮੇਰੀ ਮਦਦ ਕਰ।

ਸਨਿਮਰ ਬੇਨਤੀ ਹੈ ਕਿ ਇਸ ਪਿਠਭੂਮੀ ਅਤੇ ਸਮਝ ਅਨੁਸਾਰ ਪੰਨਿਆਂ ਵਿੱਚੋਂ ਗੁਜ਼ਰਦਿਆਂ ਦਿਆਲੂ ਪਾਠਕ ਇਹ ਕਿਤਾਬ ਪੜ੍ਹੇ।

25 ਮਈ, 1975 ਤਿੰਨ ਜਾਮਣ, ਖਾਜਾਬਾਜੂ, **ਕਪੂਰ ਸਿੰਘ**
ਜਗਰਾਉਂ (ਪੰਜਾਬ)

# ਪਹਿਲੀ ਐਡੀਸ਼ਨ ਦੀ ਭੂਮਿਕਾ

ਦਸ ਕੁ ਸਾਲ ਪਹਿਲੋਂ 1949 ਦੇ ਸਾਲ ਇਸ ਕਿਤਾਬ ਦੇ ਕਰਤਾ ਨੂੰ ਸ਼ਿਮਲੇ ਮਜਬੂਰਨ ਦੋ ਮਹੀਨੇ ਦੀ ਛੁੱਟੀ ਬਿਤਾਣੀ ਪਈ। ਇਸ ਨੂੰ ਮੇਰੇ ਉਪਰ ਠੋਸੀ ਗਈ ਅੱਯਾਸ਼ੀ ਸਮਝੋ। ਹਾਲਾਤ ਇਉਂ ਬਣਦੇ ਗਏ ਕਿ ਇਹ ਪੜਾਅ ਲਮੇਰਾ ਹੁੰਦਾ ਗਿਆ ਜਿਸ ਦੇ ਫਲਸਰੂਪ ਉਹ ਲੰਮੀਆਂ ਸੈਰਾਂ ’ਤੇ ਨਿਕਲ ਜਾਂਦਾ ਜਿਸ ਵਾਸਤੇ ਹਿਮਾਲਾ ਪਰਬਤਾਂ ਵਿਚ ਸ਼ਿਮਲੇ ਦੀ ਵਾਦੀ ਅਦਭੁਤ ਮੌਕੇ ਦੇ ਕੇ ਧ੍ਰੂ ਪਾਉਂਦੀ ਹੈ। ਬੇਚੈਨ ਦਿਲ ਨੂੰ ਸ਼ਾਂਤ ਕਰਨ ਵਾਸਤੇ ਲੰਮੀਆਂ ਸੈਰਾਂ ਕਲਿਆਣਕਾਰੀ ਹਨ। ਜਦੋਂ ਜੀਵਨ ਦੀ ਨਿਰੰਤਰਤਾ ਵਿਚ ਸੰਕਟ ਆ ਪਏ, ਜੀਵਨ ਦਾ ਸਾਧਾਰਨ ਸਿਲਸਿਲਾ ਟੁੱਟ ਜਾਏ, ਆਦਮੀ ਬੇਗਾਨਗੀ ਦੇ ਦੌਰ ਵਿੱਚੋਂ ਗੁਜ਼ਰਦਾ ਡਿਕ ਡੋਲੇ ਖਾਂਦਾ ਹੋਵੇ, ਉਦੋਂ ਬੰਦਾ ਬੁਨਿਆਦੀ ਸਵਾਲ ਖੜੇ ਕਰ ਕੇ ਸੰਤੋਖ-ਜਨਕ ਜਵਾਬ ਲਭਦਾ ਹੈ।

ਲੇਖਕ ਇਹੋ ਜਿਹੇ ਹਾਲਾਤ ਅਤੇ ਮਾਨਸਿਕ ਅਵਸਥਾ ਵਿੱਚੋਂ ਦੀ ਗੁਜ਼ਰ ਰਿਹਾ ਸੀ ਜਦੋਂ 1950 ਵਿਚ ਜਦ ਉਹ ਆਪਣੇ ਪੁਰਾਣੇ ਮਿੱਤਰ ਸ਼੍ਰੀ ਸਰਦਾਰੀ ਲਾਲ ਪਾਰਾਸ਼ਰ ਐਮ.ਏ. ਨੂੰ ਮਿਲਿਆ ਜੋ ਗੌਰਮੈਂਟ ਸਕੂਲ ਆਫ਼ ਆਰਟਸ, ਸ਼ਿਮਲੇ ਨਵ-ਨਿਯੁਕਤ ਹੋ ਕੇ ਆਇਆ ਸੀ। ਹਿਮਾਲਾ ਦੇ ਜੰਗਲਾਂ, ਬਰਫ਼ਾਂ ਵਿਚ ਲੇਖਕ ਨਾਲ ਲੰਮੀਆਂ ਸੈਰਾਂ ਕਰਨੀਆਂ ਉਸ ਦਾ ਨਿਤਨੇਮ ਬਣ ਗਿਆ। ਉਨ੍ਹਾਂ ਹੀ ਦਿਨਾਂ ਵਿਚ ਇਸ ਕਿਤਾਬ *ਪਾਰਾਸ਼ਰ-ਪ੍ਰਸ਼ਨ* ਜਾਂ *ਗੁਰੂ ਗੋਬਿੰਦ ਸਿੰਘ ਦੀ ਬੈਸਾਖੀ* ਦਾ ਇਤਫ਼ਾਕਨ ਜਨਮ ਹੋਇਆ। ਫ਼ਾਰਸੀ ਦੀ ਇਕ ਲਿਖਤ, ਕਾਜ਼ੀ ਨੂਰ ਮੁਹੰਮਦ ਦੇ ਜੰਗਨਾਮੇ (1765) ਵਿੱਚੋਂ ਹਵਾਲੇ ਦਿੱਤੇ। ਇਸ ਗ੍ਰੰਥ ਵਿਚ ਅਹਿਮਦਸ਼ਾਹ ਅਬਦਾਲੀ ਦੇ ਭਾਰਤ ਉਪਰ ਸੱਤਵੇਂ ਹਮਲੇ ਵੇਲੇ ਦੀਆਂ ਘਟਨਾਵਾਂ ਦਰਜ ਹਨ। ਕਾਜ਼ੀ, ਹਮਲਾਵਰਾਂ ਨਾਲ ਆਇਆ ਸੀ ਤੇ ਚਸ਼ਮਦੀਦ ਗਵਾਹ ਹੈ। ਇਸ ਲਿਖਤ ਵਿਚ, ਜਿਹੜੀ 1939 ਵਿਚ ਛਪੀ, ਉਮੀਦ ਦੇ ਉਲਟ ਕਾਜ਼ੀ ਸਿੱਖਾਂ ਬਾਰੇ ਬਹੁਤ ਦਿਲਚਸਪ ਟਿੱਪਣੀਆਂ ਦਿੰਦਾ ਹੈ। ਥਾਂ ਥਾਂ ਤੇ ਸਿੱਖਾਂ ਨਾਲ ਉਸ ਦੀਆਂ ਝੜਪਾਂ ਹੋਈਆਂ। ਇਸ ਲਿਖਤ ਦੀ ਜ਼ਬਾਨ ਸ਼ਰ੍ਹੇਆਮ ਸਿੱਖਾਂ ਅਤੇ ਗੁਰਮਤਿ ਦੇ ਦੁਸ਼ਮਣ ਦੀ ਜ਼ਬਾਨ ਹੈ ਪਰ ਪ੍ਰਸੰਗ ਦੀ ਤਲਖ਼ੀ ਉਦੋਂ ਘਟ ਜਾਂਦੀ ਹੈ ਜਦੋਂ ਵਕਤ ਬਵਕਤ ਸਿੱਖਾਂ ਦੀ ਪ੍ਰਸ਼ੰਸਾ ਕਰਨ ਲਗਦਾ ਹੈ। ਉਸ ਵਿਚ ਸੰਵੇਦਨਸ਼ੀਲਤਾ ਅਤੇ ਨਿਰਪੱਖਤਾ ਮੌਜੂਦ ਹੈ। ਹਵਾਲੇ ਅਧੀਨ ਪ੍ਰਸੰਗ ਵਿਚ ਲਿਖਿਆ ਹੈ :

ਸਿੱਖਾਂ ਦਾ ਧਰਮ ਅਤੇ ਰਹਿਤ (ਗੁਰੂ) ਨਾਨਕ ਦੀਆਂ ਸਿੱਖਿਆਵਾਂ ’ਤੇ ਆਧਾਰਿਤ ਹੈ। ਉਸ ਦੇ ਉਤਰਾਧਿਕਾਰੀ (ਗੁਰੂ) ਗੋਬਿੰਦ ਸਿੰਘ ਨੇ ਇਨ੍ਹਾਂ ਨੂੰ ਸਿੰਘ ਦਾ ਖ਼ਿਤਾਬ ਦਿੱਤਾ, ਇਉਂ ਉਹ

ਸ਼ੇਰ ਹੋ ਗਏ। ਇਹ ਕੁੱਤੇ, ਹਿੰਦੂ ਨਹੀਂ ਹਨ, ਨਾ ਉਨ੍ਹਾਂ ਤੋਂ ਪ੍ਰਭਾਵਿਤ ਹਨ। ਇਨ੍ਹਾਂ ਕਾਫ਼ਰਾਂ ਦੀ ਰਹਿਤ ਬਿਲਕੁਲ ਵੱਖਰੀ ਹੈ।[1]

ਲੇਖਕ ਨੇ ਇਹ ਹਵਾਲਾ ਆਪਣੇ ਕਿਸੇ ਥੀਸਿਜ ਦੀ ਪ੍ਰੋੜ੍ਹਤਾ ਲਈ ਨਹੀਂ ਦਿੱਤਾ ਕਿ ਹਿੰਦੂਆਂ ਨਾਲ ਸਿੱਖਾਂ ਦੀ ਪਰਸਪਰ ਸਾਂਝ ਕੀ ਹੈ ਕਿਉਂਕਿ ਵਾਰਤਾਲਾਪ ਦਾ ਵਿਸ਼ਾ ਭਾਰਤੀ ਇਤਿਹਾਸ ਦੇ ਵਿਦੇਸ਼ੀ ਸ੍ਰੋਤਾਂ ਬਾਰੇ ਸੀ। ਕਾਜ਼ੀ ਨੂਰ ਮੁਹੰਮਦ ਵਲੋਂ ਸਿੱਖਾਂ ਦੇ ਮੁਲਾਂਕਣ ਬਾਰੇ ਪਾਰਾਸ਼ਰ ਨੇ ਗੰਭੀਰ ਪ੍ਰਤਿਕਰਮ ਦਿੱਤਾ ਤੇ ਜਾਣਨਾ ਚਾਹਿਆ ਕਿ ਇਹ ਪਰਦੇਸੀ, ਗੁਰਮਤਿ ਅਤੇ ਵੈਦਿਕ ਮੱਤ, ਸਿੱਖਾਂ ਅਤੇ ਹਿੰਦੂਆਂ ਵਿਚਕਾਰ ਪਾੜ ਪਾਉਣ ਵਿਚ ਕਿਉਂ ਰੁਚਿਤ ਸੀ।

ਮੂਲ ਮੁੱਦਾ ਪਾਰਾਸ਼ਰ ਦੇ ਸਵਾਲਾਂ ਦੇ ਜਵਾਬ ਦੇਣਾ ਸੀ ਜੋ ਲਗਭਗ ਡੇਢ ਸਾਲ ਦੇ ਅਰਸੇ ਦੌਰਾਨ ਲੰਮੀਆਂ ਸੈਰਾਂ ਕਰਦਿਆਂ ਹੋਇਆਂ ਕਿਤਾਬ ਨੇ ਵਜੂਦ ਧਾਰਨ ਕਰ ਲਿਆ। ਪਾਰਾਸ਼ਰ ਨੇ ਆਪਣੀ ਨਿਜੀ ਵਰਤੋਂ ਲਈ ਅਰਜ਼ ਕੀਤੀ ਕਿ ਇਹ ਸੰਵਾਦ ਕਿਤਾਬ ਵਜੋਂ ਛਪਣ, ਇਉਂ 1952 ਦੇ ਸ਼ੁਰੂ ਵਿਚ ਇਸ ਕਿਤਾਬ ਨੇ ਹਥਲਾ ਰੂਪ ਧਾਰਨ ਕੀਤਾ। ਪਾਰਾਸ਼ਰ ਸ਼ੁੱਧ ਜਗਿਆਸੂ, ਆਪਣੇ ਸਖ਼ਤ ਰੁਝੇਵਿਆਂ ਵਿੱਚੋਂ ਮਹੀਨੇ ਖੰਡ ਕਿਤਾਬ ਦੇ ਕਿਸੇ ਪੱਖ ਉਪਰ ਸਵਾਲ ਕਰਨ ਆ ਜਾਂਦਾ। ਕਿਤਾਬ ਦੇ ਟਾਈਪ ਕੀਤੇ ਖਰੜੇ ਦੀ ਇਕ ਨਕਲ ਉਸ ਪਾਸ ਮੌਜੂਦ ਸੀ। ਇਸੇ ਸੰਵਾਦ ਵਿੱਚੋਂ ਬਾਰਾਂ ਅੰਤਿਕਾਵਾਂ ਜੋੜ ਦਿੱਤੀਆਂ ਹਨ।

1959 ਵਿਚ ਇਹ ਕਿਤਾਬ ਛਪ ਗਈ, ਯਾਨੀ ਕਿ ਲੰਮਾ ਅਰਸਾ ਪ੍ਰਕਾਸ਼ਕਾਂ, ਛਾਪਕਾਂ ਦੇ ਹੱਥਾਂ ਵਿਚ ਰਹੀ, ਕਿਤਾਬ ਵਿਚ ਵਾਧੇ-ਘਾਟੇ ਹੋਏ, ਗ਼ਲਤੀਆਂ ਦੀ ਲੰਮੀ ਸੂਚੀ ਅਖ਼ੀਰ ਵਿਚ ਨੱਥੀ ਕਰਨੀ ਪਈ। ਕਿਤਾਬ ਦੇ ਅਣਵਿਉਂਤੇ ਅਣਕਿਆਸੇ ਵਿਸ਼ੇ-ਵਸਤੂ ਅਤੇ ਨੁਕਸਦਾਰ ਪ੍ਰਕਾਸ਼ਨ ਵਾਸਤੇ ਲੇਖਕ, ਪਾਠਕ ਅੱਗੇ ਖਿਮਾ ਦਾ ਜਾਚਕ ਹੈ। ਇਕ ਤਾਂ ਸੋਧਾਂ ਕਰਨ ਦਾ ਵਕਤ ਨਹੀਂ ਸੀ ਤੇ ਦੂਜਾ ਹਾਲਾਤ ਸਾਜ਼ਗਾਰ ਨਹੀਂ ਸਨ। ਕਦੇ ਜੇ ਅਗਲੀ ਐਡੀਸ਼ਨ ਛਪੀ, ਲੇਖਕ ਦੋਵੇਂ ਦਾਗ਼ ਧੋ ਦਏਗਾ।

1957 ਕ੍ਰਿਸਮਸ ਦੀ ਸ਼ਾਮ ਪਾਰਾਸ਼ਰ ਨੇ ਕਰਤਾ ਨੂੰ ਦੱਸਿਆ ਕਿ ਉਸ ਨੇ ਸੰਸਾਰ ਪ੍ਰਸਿਧ ਇਤਿਹਾਸਕਾਰ ਅਰਨੋਲਡ ਤਾਇਨਬੀ ਦੀ ਕਿਤਾਬ ਵਿਚ ਇਕ ਪ੍ਰਸੰਗ ਪੜ੍ਹਿਆ ਹੈ। ਉਹ ਗੁਰਮਤਿ ਅਤੇ ਖ਼ਾਲਸਾ ਪੰਥ ਦੀ ਸ਼ੁੱਧ ਨੀਤ ਬਾਰੇ ਉਹੀ ਕੁਝ ਲਿਖਦਾ ਹੈ ਜੋ ਇਸ ਕਰਤਾ ਨੇ ਕਿਹਾ ਸੀ। ਇਹ ਪ੍ਰਸੰਗ ਨਿਮਨ ਅਨੁਸਾਰ ਹੈ :

ਪੱਛਮੀ ਮੱਧ ਵਰਗ ਵਲੋਂ ਸਮਾਜ ਨੂੰ ਨਫ਼ਰਤ ਕਰਨ ਸਦਕਾ ਬੇਕਿਰਕ ਬੁੱਧੀਵਾਨਾਂ ਨੂੰ ਇਸ ਵਰਗ ਦੀਆਂ ਪ੍ਰਾਪਤੀਆਂ ਨਜ਼ਰ ਨਹੀਂ ਆਈਆਂ। ਹੁਣ ਤਕ ਦੀ ਸਟੀਕ ਉਦਾਹਰਣ ਰੂਸੀ ਇਨਕਲਾਬ ਹੈ, 1917 ਤੋਂ ਪਹਿਲਾਂ ਦੇ ਇਨਕਲਾਬ ਫ਼ੇਲ੍ਹ ਹੋਣ ਬਾਦ ਵੀ ਬੁੱਧੀਜੀਵੀਆਂ ਨੇ ਲੋਕਤੰਤਰੀ ਰਾਜ ਪ੍ਰਣਾਲੀ ਕਾਇਮ ਕਰਨ ਵੱਲ ਧਿਆਨ ਨਹੀਂ ਦਿੱਤਾ ਜੋ ਉਨ੍ਹਾਂ ਦੀ ਭਿਆਨਕ

---

1. رسومات ایشاں راز نانک فزود    جداگانہ راہے بہ سکھاں نمود
پس از دے خلف ماند گوبند سنگھ    از دیافتند ایں لقب سنگھ سنگھ
ازیں ہُنداں نیسندایں سگاں    جداگانہ راہیست ایں بدرگاں

ਗ਼ਲਤੀ ਸੀ। ਕ੍ਰਿੰਸਕੀ ਨਿਜ਼ਾਮ ਨਿਰਾ ਮਜ਼ਾਕ ਸਾਬਤ ਹੋਇਆ ਜੋ ਘਾਹ ਫੂਸ ਦੀਆਂ ਇੱਟਾਂ ਬਣਾ ਰਿਹਾ ਸੀ। ਮੱਧ ਵਰਗੀ ਮਜ਼ਬੂਤ, ਯੋਗ, ਅਨੁਭਵੀ ਅਤੇ ਖ਼ੁਸ਼ਹਾਲ ਸਮਾਜ ਬਗ਼ੈਰ ਪਾਰਲੀਮਾਨੀ ਸਰਕਾਰ ਕਿਵੇਂ ਚੱਲ ਸਕਦੀ ਹੈ ? ਲੈਨਿਨ ਮੁਕਾਬਲਤਨ ਸਫਲ ਹੋਇਆ ਕਿਉਂਕਿ ਉਹ ਹਾਲਾਤ-ਇ-ਹਾਜ਼ਰਾ ਦੇ ਰੂਬਰੂ ਰਿਹਾ। ਉਸ ਦੀ ਆਲ ਯੂਨੀਅਨ ਕਮਿਊਨਿਸਟ ਪਾਰਟੀ ਬਿਨਾਂ ਕਿਸੇ ਆਧਾਰ ਦੇ ਨਹੀਂ ਸੀ। ਇਸਲਾਮਿਕ ਮੁਸਲਿਮ ਇਤਿਹਾਸ ਵਿਚ ਓਟੋਮਾਨ ਬਾਦਸ਼ਾਹ ਦੇ ਗ਼ੁਲਾਮਖ਼ਾਨੇ ਵਿਚ ਇਸ ਨੂੰ ਚਿਤਵਿਆ ਗਿਆ, ਕਿਜ਼ਲਬਾਸ਼ ਭਾਈਚਾਰੇ ਦੇ ਸਫਵੀ ਸ਼ਰਧਾਲੂਆਂ ਨੇ ਇਸ ਦੀ ਕਲਪਣਾ ਕੀਤੀ, ਅਤੇ ਸਿੱਖ ਖ਼ਾਲਸਾ ਨੇ ਆਪਣੇ ਹਥਿਆਰਾਂ ਨਾਲ ਮੁਗ਼ਲ ਸਲਤਨਤ ਵਿਰੁੱਧ ਯੁੱਧ ਲੜਨ ਦਾ ਫ਼ੈਸਲਾ ਲਿਆ। ਇਨ੍ਹਾਂ ਇਸਲਾਮਿਕ ਅਤੇ ਹਿੰਦੂ ਭਾਈਚਾਰਿਆਂ ਵਿਚ ਰੂਸੀ ਕਮਿਊਨਿਸਟ ਪਾਰਟੀ ਦੀ ਅੰਤਰਾਤਮਾ ਸਾਫ਼ ਦਿਸਦੀ ਹੈ।[2]

ਲੇਖਕ ਲਈ ਜ਼ਰੂਰੀ ਹੋ ਗਿਆ ਕਿ ਉਹ ਸ਼੍ਰੀ ਪਾਰਾਸ਼ਰ ਨੂੰ ਓਟੋਮਾਨ ਪਾਦਸ਼ਾਹ ਦੇ ਗ਼ੁਲਾਮ ਭਾਈਚਾਰੇ ਦੇ ਸਹੀ ਸੁਭਾਅ ਅਤੇ ਵਰਤਾਰੇ ਬਾਰੇ ਵਿਸਥਾਰ ਸਹਿਤ ਦੱਸੇ ਅਤੇ ਕਿਜ਼ਲਬਾਸ਼ ਭਾਈਚਾਰੇ ਵਲੋਂ ਈਰਾਨ ਦੀ ਸਫਵੀ ਸਲਤਨਤ (1499-1736) ਕਾਇਮ ਰੱਖਣ ਵਾਸਤੇ ਅਥਾਹ ਕੁਰਬਾਨੀਆਂ ਦੇਣ ਦੇ ਕੀ ਕਾਰਨ ਸਨ, ਦੱਸੇ। ਇਹ ਦੋ ਸਲਤਨਤਾਂ ਦਾ ਸੱਭਿਆਚਾਰ ਖ਼ਾਲਸਾ ਪੰਥ ਤੋਂ ਬਿਲਕੁਲ ਵੱਖਰਾ ਹੈ ਤਾਂ ਵੀ ਰੂਸੀ ਕਮਿਊਨਿਸਟ ਪਾਰਟੀ ਨਾਲ ਇਸ ਦੀ ਕੀ ਪ੍ਰਤੱਖ ਸਾਂਝ ਹੈ, ਦੇਖਣਾ ਹੈ। ਓਟੋਮਾਨ ਪਾਦਸ਼ਾਹ ਦੇ ਗ਼ੁਲਾਮਾਂ ਦੀ ਹੋਣੀ ਬਾਦਸ਼ਾਹੀ ਸੱਤਾ ਨਾਲ ਅਟੁੱਟ ਜੁੜੀ ਹੋਈ ਸੀ। ਉਨ੍ਹਾਂ ਦੋਵਾਂ ਧਿਰਾਂ ਦੀ ਵਫ਼ਾਦਾਰੀ ਨਿਰਛਲ, ਸਾਦੀ ਅਤੇ ਆਪਣੇ ਭਲੇ ਵਿਚ ਨਿਹਿਤ ਰਹੀ। ਸਫਵੀ ਸਲਤਨਤ ਵੱਲ ਕਿਜ਼ਲਬਾਸ਼ਾਂ ਦੀ ਵਫ਼ਾਦਾਰੀ ਦਾ ਆਧਾਰ ਫ਼ਿਰਕਾਦਾਰਾਨਾ ਸ਼ੁਕਰਾਨਾ, ਦੇਸ਼ਭਗਤੀ ਸੀ। ਕਬੀਲਾਈ ਸ਼ੁਕਰਾਨਾ ਇਸ ਗੱਲ ਦਾ ਕਿਉਂਕਿ ਕਿਜ਼ਲਬਾਸ਼ ਉਨ੍ਹਾਂ ਜਾਰਜੀਅਨਾਂ ਦੇ ਵਾਰਸ ਸਨ ਜਿਹੜੇ ਤੈਮੂਰ ਦੀ ਬੰਦੀ ਵਿੱਚੋਂ ਉਦੋਂ ਬਚਾਏ ਸਨ, ਜਦੋਂ ਉਸ ਦੀ ਜੰਗ ਬੈਜ਼ੀਦ ਨਾਲ ਹੋਈ ਸੀ। ਨੇਕਬਖਤ ਸੂਫ਼ੀ ਫ਼ਕੀਰ ਸ਼ੇਖ ਸੈਫੂੱਦੀਨ ਇਸਹਾਕ ਦੇ ਦਖ਼ਲ ਦੇਣ ਸਦਕਾ ਇਨ੍ਹਾਂ ਜੰਗੀ ਕੈਦੀਆਂ ਦੀ ਰਿਹਾਈ ਸੰਭਵ ਹੋਈ ਸੀ। ਇਹ ਸ਼ੇਖ ਉਸ ਵਡੇਰੇ ਦਾ ਪੜਪੋਤਾ ਸੀ ਜਿਸ ਨੇ ਸਫਵੀ ਸਲਤਨਤ ਦੀ ਨੀਂਹ ਰੱਖ ਕੇ 1499 ਵਿਚ ਖ਼ੁਦ ਨੂੰ ਈਰਾਨ ਦਾ ਸ਼ਾਹ ਐਲਾਨਿਆ, ਉਸੇ ਨੂੰ ਇਸਮਾਈਲ ਪਹਿਲਾ ਕਰਕੇ ਜਾਣਿਆ ਜਾਂਦਾ ਹੈ। ਆਪਣੇ ਸ਼ੁੱਧ ਮੂਲ ਅਤੇ ਜਜ਼ਬੇ ਵਿਚ ਸਫਵੀ ਈਮਾਨਦਾਰ ਸਨ, ਈਰਾਨੀਆਂ ਨੇ ਉਨ੍ਹਾਂ ਵਿਚ ਕੌਮੀ ਦੇਸ਼ਭਗਤੀ ਆਪਣੇ ਪੱਖ ਵਿਚ ਸਜੀਵ ਕਰ ਦਿੱਤੀ, ਕਿਜ਼ਲਬਾਸ਼ ਭਾਈਚਾਰਾ ਮਜ਼ਬੂਤ ਹੋਇਆ। ਇਥੇ ਇਹ ਮੁਗਾਲਤਾ ਨਹੀਂ ਲੱਗਣਾ ਚਾਹੀਦਾ ਕਿ ਉਨ੍ਹਾਂ ਦੀ ਵਫ਼ਾਦਾਰੀ ਖ਼ਾਲਸਾ ਪੰਥ ਵਰਗੀ ਸੀ। ਖ਼ਾਲਸਾ ਵਿਸ਼ਵ ਦੇ ਸ਼੍ਰੋਮਣੀ ਆਦਰਸ਼ ਨੂੰ ਕਾਇਮ ਰੱਖਣ ਲਈ ਅਕਾਲਪੁਰਖ ਅੱਗੇ ਪ੍ਰਣ ਕਰਦਾ ਹੈ ਕਿ ਇਸ ਮੰਜ਼ਲ ਦੀ ਪ੍ਰਾਪਤੀ ਹਿਤ ਜਾਨ ਦੀ ਪ੍ਰਵਾਹ ਨਹੀਂ ਕਰੇਗਾ।

ਇਸੇ ਖ਼ਾਲਸਈ ਜਜ਼ਬੇ ਤੋਂ ਲੈਨਿਨ ਦੀ ਕਮਿਊਨਿਸਟ ਪਾਰਟੀ ਆਫ਼ ਰਸ਼ੀਆ ਪ੍ਰੇਰਿਤ ਹੁੰਦੀ ਹੈ, ਖ਼ਾਲਸਾ ਪੰਥ ਉਸ ਦਾ ਪ੍ਰੇਰਨਾ ਸ੍ਰੋਤ ਹੈ। ਲੈਨਿਨ ਦਾ ਇਹ ਖ਼ਿਆਲ

2. Arnold Toynbee, *A Study of History,* (Abridged), pp.187-188.

ਗ਼ਲਤਫ਼ਹਿਮੀ ਦੀ ਉਪਜ ਹੈ ਕਿ ਉਸ ਦੀ ਪਾਰਟੀ ਮਨੁੱਖੀ ਸਮਾਜਾਂ ਦੇ ਇਤਿਹਾਸ ਵਿਚ ਅਨੂਪਮ ਹੈ, ਵਿਲੱਖਣ ਹੈ, ਮੌਲਿਕ ਹੈ। ਆਰਨੋਲਡ ਤਾਇਨਬੀ ਮੁਤਾਬਕ ਖ਼ਾਲਸਾ ਸਮੇਂ ਦੀ ਨਿਰੰਤਰਤਾ ਵਿਚਲਾ ਪ੍ਰਪੰਚ ਹੈ ਜੋ ਗੁਰੂ ਨਾਨਕ ਦੀ ਬਾਣੀ ਵਿਚ, ਜਪੁ ਜੀ ਵਿਚਲਾ ਤਰਕਸੰਗਤ ਪ੍ਰਤੱਖ ਵਿਕਾਸ ਹੈ। ਮੁਗ਼ਲ ਸੱਤਾ ਵਿਰੁੱਧ ਜੰਗ ਇਕ ਦੁਰਘਟਨਾ ਤਾਂ ਹੈ, ਖ਼ਾਲਸਾ ਪੰਥ ਦੇ ਪ੍ਰਗਟ ਹੋਣ ਦਾ ਇਹ ਇੱਕੋ ਕਾਰਨ ਨਹੀਂ ਹੈ।

ਸ਼੍ਰੀ ਪਾਰਾਸ਼ਰ ਨੇ ਖਰਾ ਸਵੀਕਾਰ ਕੀਤਾ ਕਿ ਲੇਖਕ ਵਲੋਂ ਸਿੱਖੀ ਦੀ ਕੀਤੀ ਇਹ ਵਿਆਖਿਆ ਉਸ ਲਈ ਅਸਲੋਂ ਨਵੀਂ ਹੈ ਤੇ ਸ਼ੰਕਾਵਾਦ ਤੋਂ ਮੁਕਤ ਹੈ, ਪਹਿਲੋਂ ਲਗਦਾ ਸੀ ਕਿ ਲੇਖਕ ਮਨਚਾਹੀ ਵਿਆਖਿਆ ਕਰ ਰਿਹਾ ਹੈ। ਇਹ ਹੈ ਯੋਰਪੀ ਵਿਦਵਤਾ, ਭਾਰਤੀ, ਜਿਸ ਦਾ ਆਨੰਦ ਮਾਣ ਰਹੇ ਹਨ।

ਮਹਿੰਦਰਾ ਕਾਲਜ, ਪਟਿਆਲਾ ਦੇ ਪ੍ਰੋਫ਼ੈਸਰ ਪ੍ਰੀਤਮ ਸਿੰਘ ਐਮ.ਏ. ਦਾ ਸ਼ੁਕਰਾਨਾ ਕਰਨਾ ਬਣਦਾ ਹੈ ਜਿਨ੍ਹਾਂ ਨੇ ਆਪਣੀਆਂ ਬਹੁਪੱਖੀ ਮਸਰੂਫ਼ੀਆਤ ਵਿੱਚੋਂ ਵਕਤ ਕੱਢ ਕੇ ਗ਼ਲਤੀਆਂ ਦੀ ਸੂਚੀ ਅਤੇ ਇੰਡੈਕਸ ਤਿਆਰ ਕੀਤਾ। ਕਿਤਾਬ ਦਾ ਵਰਤਮਾਨ ਰੂਪ ਉਨ੍ਹਾਂ ਦੀ ਹੌਸਲਾ ਅਫ਼ਜ਼ਾਈ ਸਦਕਾ ਸੰਭਵ ਹੋਇਆ। ਡਾ. ਮੋਹਨ ਸਿੰਘ ਐਮ.ਏ., ਪੀਐਚ.ਡੀ., ਡੀ.ਲਿਟ, ਮੁਖੀ ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਯੋਗਤਾ ਅਤੇ ਵਿਦਵਤਾ ਬਾਰੇ ਤਾਂ ਸਾਰੇ ਜਾਣਦੇ ਹਨ, ਉਨ੍ਹਾਂ ਦੇ ਦਿਆਲੂ ਮਿਜਾਜ਼ ਬਾਰੇ ਥੋੜ੍ਹਿਆਂ ਨੂੰ ਪਤਾ ਹੈ। ਡਾ. ਮੋਹਨ ਸਿੰਘ ਦੀਵਾਨਾ ਨੇ ਇਸ ਦਾ ਮੁਖਬੰਧ ਲਿਖ ਕੇ ਅਤੇ ਆਪਣਾ ਨਾਮ ਕਿਤਾਬ ਵਿਚ ਛਾਪਣ ਦੀ ਆਗਿਆ ਦੇ ਕੇ ਲੇਖਕ ਦਾ ਮਾਣ ਵਧਾਇਆ ਹੈ।

ਜਿਸ ਤਰੀਕੇ ਕਿਤਾਬ ਲਿਖੀ ਗਈ, ਉਸ ਤੋਂ ਇਸ ਦਾ ਨਾਮ *ਪਾਰਾਸ਼ਰ-ਪ੍ਰਸ਼ਨ* ਸਹੀ ਸਾਬਤ ਹੁੰਦਾ ਹੈ ਕਿਉਂਕਿ ਪਾਰਾਸ਼ਰ ਜੀ ਦੇ ਪੁੱਛੇ ਪ੍ਰਸ਼ਨਾਂ ਦੇ ਜਵਾਬ ਹਨ, ਤਾਂ ਵੀ ਵਿਸ਼ਵ ਪ੍ਰਸਿੱਧ ਪਾਲੀ ਗ੍ਰੰਥ ਨਾਗਸੇਨ ਦੇ 'ਮਿਲਿੰਦ ਪਨਹ' ਨਾਲ ਇਸ ਦਾ ਕੋਈ ਮੁਕਾਬਲਾ ਨਹੀਂ। ਇਸ ਦਾ ਉਪ ਸਿਰਲੇਖ *ਬੈਸਾਖੀ ਆਫ਼ ਗੁਰੂ ਗੋਬਿੰਦ ਸਿੰਘ* ਦੋਹਾਂ ਸਿਰਲੇਖਾਂ ਵਿੱਚੋਂ ਪਹਿਲਾਂ ਸੁੱਝਿਆ ਸੀ। ਪ੍ਰਤੱਖ ਕਾਰਨਾਂ ਸਦਕਾ ਉਹ ਵੀ ਰਹਿਣ ਦਿੱਤਾ।

ਸ਼ਿਮਲਾ, 12 ਜਨਵਰੀ 1958 **ਕਪੂਰ ਸਿੰਘ**

# ਪਹਿਲੀ ਛਾਪ ਨਾਲ ਵਾਕਫ਼ੀ

ਨਾ ਕਿਤਾਬ ਦਾ ਲੇਖਕ ਜੋ ਕੱਦਾਵਰ ਬੁੱਧੀਵਾਨ ਹੈ, ਨਾ ਇਹ ਕਿਤਾਬ ਜੋ ਖ਼ਾਲਸੇ ਦੇ ਵਿਕਾਸ ਦੀ ਸ਼੍ਰੋਮਣੀ, ਸੰਤੁਲਿਤ, ਨਿਧੜਕ ਵਿਆਖਿਆ ਹੈ, ਕਿਸੇ ਤੋਂ ਪ੍ਰਮਾਣ-ਪੱਤਰ ਲੈਣ ਦੇ ਮੁਥਾਜ ਹਨ। ਜੇ ਮੈਨੂੰ ਕੁਝ ਕਹਿਣਾ ਪੈ ਰਿਹਾ ਹੈ ਤਾਂ ਇਹੀ ਕਹਾਂਗਾ ਕਿ ਮੈਂ ਅਤੇ ਮੇਰੀ ਕੌਮ ਸ਼ੁਕਰਗੁਜ਼ਾਰ ਹੈ ਉਸ ਕੰਮ ਲਈ ਜੋ ਲੇਖਕ ਨੇ ਸਿਰੇ ਚਾੜ੍ਹਿਆ। ਉਸਦੇ ਪਰਪੱਕ ਨਿਰਣਿਆਂ ਸਾਹਮਣੇ ਮੇਰੀ ਸੋਚ ਅਤੇ ਖੋਜ ਤੁੱਛ ਹੈ।

ਸਿਰਦਾਰ ਕਪੂਰ ਸਿੰਘ, ਜਿਸ ਨੂੰ ਮੈਂ 1930 ਤੋਂ ਜਾਣਦਾ ਹਾਂ, ਸ਼ਾਨਦਾਰ ਅਕਾਦਮਿਕ ਕੈਰੀਅਰ ਦਾ ਮਾਲਕ ਹੈ। ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਉਸ ਨੇ ਫ਼ਿਲਾਸਫ਼ੀ ਦੀ ਡਿਗਰੀ ਫ਼ਸਟ ਕਲਾਸ ਫ਼ਸਟ ਪ੍ਰਾਪਤ ਕੀਤੀ ਅਤੇ ਫਿਰ ਕੈਂਬਰਿਜ ਤੋਂ ਨੈਤਿਕ ਵਿਗਿਆਨ ਵਿਚ ਟ੍ਰਾਈਪੋਸ ਫ਼ਸਟ ਪੋਜ਼ੀਸ਼ਨ ਲੈ ਕੇ ਡਿਗਰੀ ਹਾਸਲ ਕੀਤੀ। ਇਸ ਦੇ ਨਾਲ ਹੋਰ ਵਾਧਾ ਇਹ ਕਿ ਉਹ ਪੰਜਾਬ ਦਾ ਤਿਖੀਆਂ ਰਮਜ਼ਾਂ ਵਾਲਾ ਮੌਲਿਕ ਸ਼ਾਇਰ ਹੈ। ਜੇ ਮੈਨੂੰ ਆਪਣਾ ਇਕਬਾਲੀਆ ਬਿਆਨ ਜਨਤਕ ਕਰਨ ਸਦਕਾ ਖਿਮਾ ਕਰ ਦਿਉ ਤਾਂ ਮੈਂ ਕਹਾਂਗਾ, ਵਿਚਾਰ ਅਤੇ ਵਿਹਾਰ ਦੀ ਸੁਤੰਤਰਤਾ ਉਸ ਦਾ ਮੁਕਾਮ ਰਿਹਾ, ਜਿਸ ਸਦਕਾ ਮੇਰੇ ਵਾਂਗ ਉਸ ਨੂੰ ਦੁਖ ਭੋਗਣੇ ਪਏ।

ਗ਼ੈਰ-ਭਾਰਤੀ ਲੋਕਾਂ ਨੇ ਸਿੱਖਾਂ ਨੂੰ ਵੱਖਰੀ ਕੌਮ, ਲਗਭਗ ਵੱਖਰੀ ਨਸਲ ਕਿਹਾ, ਸਿੱਖੀ ਬਾਰੇ ਪੱਛਮੀ ਲੇਖਕਾਂ ਨੇ ਕਿਹਾ ਇਹ ਰੂਹਾਨੀ ਗਣਤੰਤਰ ਹੈ, ਸੈਨਿਕ ਗਣਤੰਤਰ ਹੈ। ਮੇਰੇ ਵਾਸਤੇ ਖ਼ਾਲਸਾ ਪੰਥ ਦਾ ਮੈਂਬਰ ਹੋਣਾ ਉਹ ਇਨਾਮ ਹੈ ਜੋ ਸੰਤ-ਸਿਪਾਹੀ ਦਾ ਸੁਮੇਲ ਹੈ ਤੇ ਖੰਡੇ ਬਾਟੇ ਦੀ ਪਾਹੁਲ ਲੈ ਕੇ ਹਾਸਲ ਕਰੀਦਾ ਹੈ, ਇਸ ਵਾਸਤੇ ਨਿਸ਼ਕਾਮ ਲੋਕ ਸੇਵਾ ਤੇ ਅਭਿਲਾਖੀ ਲਈ ਵਿਅਕਤੀਗਤ ਸ਼੍ਰੋਮਣੀ ਨੈਤਿਕ ਆਦਰਸ਼ ਲੋੜੀਂਦੇ ਹਨ।

ਪਹਿਲੇ ਅਧਿਆਇ ਵਿਚ ਲੇਖਕ ਦੋ ਧਾਰਾ ਖੰਡੇ ਦੇ ਜ਼ਾਹਰ ਅਤੇ ਗੁਪਤ ਲੱਛਣ ਬਿਆਨ ਕਰਦਾ ਹੈ ਜੋ ਗੁਰੂ ਗੋਬਿੰਦ ਸਿੰਘ ਨੇ ਪਹਿਲੇ ਪੰਜ ਪਿਆਰਿਆਂ ਨੂੰ ਛਕਾਣ ਹਿਤ ਇਸਤੇਮਾਲ ਕੀਤਾ। ਖ਼ਾਲਸਾ ਅਕਾਲ ਪੁਰਖ ਦਾ ਪੰਥ ਹੈ ਅਤੇ ਵੱਖਰੀ ਰਹਿਤ ਮਰਯਾਦਾ, ਵੱਖਰੇ ਲੋਕਾਂ ਦਾ ਤੀਸਰਾ ਪੰਥ ਹੈ। ਉਹ ਸਰ ਚਾਰਲਸ ਇਲੀਅਟ ਦੇ ਹਵਾਲੇ ਨਾਲ ਲਿਖਦਾ ਹੈ ਜਿਸ ਨੇ ਕਿਹਾ ਸੀ ਕਿ ਗੁਰੂ ਗੋਬਿੰਦ ਸਿੰਘ ਦੇ ਹੁਕਮਾਂ ਸਦਕਾ ਨਵੇਂ ਕਬੀਲੇ, ਨਵੀਂ ਕੌਮ ਦਾ ਜਨਮ ਹੋਇਆ। ਗ਼ੌਰਤਲਬ, ਪਹਿਲੇ ਪੰਜ ਪਿਆਰਿਆਂ ਦੇ ਨਾਮ ਵੀ ਸੰਕੇਤਵਾਚਕ ਹਨ, ਧਰਮ ਦਾ ਸ਼ੇਰ (ਧਰਮ ਸਿੰਘ), ਦਯਾ ਦਾ ਸ਼ੇਰ (ਦਯਾ ਸਿੰਘ), ਹਿੰਮਤ ਦਾ ਸ਼ੇਰ (ਹਿੰਮਤ ਸਿੰਘ), ਦ੍ਰਿੜ੍ਹਤਾ ਦਾ ਸ਼ੇਰ (ਮੁਹਕਮ

ਸਿੰਘ), ਖ਼ੁਦਮੁਖ਼ਤਾਰੀ ਦਾ ਸ਼ੇਰ (ਸਾਹਿਬ ਸਿੰਘ) । ਪਹਿਲੇ ਦੋ ਨਾਮ ਸੰਸਕ੍ਰਿਤ ਵਿੱਚੋਂ ਹਨ ਅਤੇ ਪਿਛਲੇ ਤਿੰਨ ਨਾਮ ਫ਼ਾਰਸੀ ਜ਼ਬਾਨ ਵਿੱਚੋਂ।

ਇਸ ਵੈਸਾਖੀ ਨੂੰ ਅੰਮ੍ਰਿਤ ਸੰਸਕਾਰ ਦੀ ਰਸਮ ਬਾਰੇ ਕੁਝ ਹੋਰ ਨਵੀਂ ਜਾਣਕਾਰੀ ਹਾਸਲ ਹੋਈ ਹੈ ਕਿ ਗੁਰੂ ਜੀ ਹਰੇਕ ਸਿੱਖ ਨੂੰ ਤੰਬੂ ਵਿਚ ਲਿਜਾਂਦੇ, ਆਪਣੀ ਕਿਰਪਾਨ ਉਸ ਦੇ ਹੱਥ ਵਿਚ ਫੜਾ ਕੇ ਆਖਦੇ— ਇਹ ਬੱਕਰਾ ਝਟਕਾਓ। ਅਜਿਹਾ, ਸਿੰਘ ਦਾ ਹੌਸਲਾ ਪਰਖਣ ਲਈ ਕੀਤਾ ਜਾਂਦਾ। ਮੇਰੇ ਵਲੋਂ ਲੱਭੇ ਗਏ ਤਿੰਨ ਹੱਥ-ਲਿਖਤ ਗ੍ਰੰਥਾਂ ਵਿਚ ਇਹ ਲਿਖਿਆ ਮਿਲਿਆ ਹੈ। ਪਹਿਲੀ ਅੰਤਿਕਾ ਵਿਚ ਸਿਰਦਾਰ ਕਪੂਰ ਸਿੰਘ ਨਿਰਸੰਦੇਹ ਬਹੁਤੇ ਗਹਿਰੇ ਉਤਰ ਕੇ ਅੰਮ੍ਰਿਤ ਸੰਸਕਾਰ ਦੀ ਤੁਲਨਾ ਭਾਰਤੀ ਸ਼ੈਵ ਮੱਤ, ਬੋਧ ਮੱਤ, ਵੈਦਿਕ ਮੱਤ ਅਤੇ ਇਸਲਾਮ ਦੇ ਧਰਮ ਪ੍ਰਵੇਸ਼ ਸੰਸਕਾਰ ਨਾਲ ਕਰਦਾ ਹੈ। ਦੀਖਿਆ ਦਾ ਮਨੋਰਥ ਅਤੇ ਮੁਢਲੀਆਂ ਸ਼ਰਤਾਂ ਵਰਣਿਤ ਕੀਤੀਆਂ ਹਨ। ਅੰਤਿਕਾ-ਦੋ ਵਿਚ ਰਿਗਵੇਦ ਦੇ ਪੁਰਸ਼ ਸੂਕਤ ਦੇ ਹਵਾਲੇ ਦਿੰਦਿਆਂ ਸਵੀਡਨਬਰਗ ਦੀ ਥਿਊਰੀ ਆਫ਼ ਕਾਰਸਪਾਂਡੈਂਸ, ਜੋ ਮਿਸਰੀ ਤੇ ਸੁਮੇਰੀ ਸਭਿਤਾਵਾਂ ਜਿੰਨੀ ਪੁਰਾਣੀ ਹੈ, ਦਾ ਜ਼ਿਕਰ ਕੀਤਾ ਹੈ। ਸਿਖਰ ਉੱਤੇ ਲੇਖਕ ਉਦੋਂ ਪੁਜਦਾ ਹੈ ਜਦੋਂ ਉਹ ਕੇਸਾਂ ਦੀ ਮਹੱਤਤਾ ਦਸਦਿਆਂ ਲਿਖਦਾ ਹੈ ਕਿ ਗੁਰੂ ਨੇ ਕੇਸ ਕੁਤਰਨ ਦੀ ਮਨਾਹੀ ਕਿਉਂ ਕੀਤੀ। ਕੋਈ ਅਗੰਮੀ ਰੂਹ ਹੀ ਇਹ ਕਹਿਣ ਦੇ ਸਮਰੱਥ ਹੈ, "ਗੁਰੂ ਵਲੋਂ ਕੇਸਾਂ ਦੀ ਬੇਅਦਬੀ ਦੀ ਮਨਾਹੀ ਦੇ ਕਾਰਨ, ਪਰਾਭੌਤਿਕਤਾ ਵਿਚ, ਅਲੌਕਿਕ ਸੌਂਦਰਯ ਸ਼ਾਸਤਰ ਵਿਚ ਨਿਹਿਤ ਹਨ।"

ਅੰਤਿਕਾ-ਤਿੰਨ ਵਿਚ ਹੁਕਮ ਹੈ : "ਤੰਬਾਕੂ ਦੀ ਵਰਤੋਂ ਮਨ੍ਹਾ ਹੈ।" ਅੰਤਿਕਾ-ਚਾਰ ਵਿਚ ਬਾਕੀ ਤਿੰਨ ਕਕਾਰਾਂ ਵਿਚ ਅੰਤਰੀਵੀ ਮਾਨਸਿਕਤਾ ਦੇ ਪ੍ਰਕਾਰ ਵਰਣਿਤ ਕੀਤੇ ਹਨ। ਇਥੇ ਵੀ ਲੇਖਕ ਦਸਦਾ ਹੈ ਗੁਰੂ ਦੇ ਬਾਕੀ ਤਿੰਨ ਹੁਕਮਾਂ ਦਾ ਪਿਛੋਕੜ ਕੀ ਹੈ।

ਗੁਰੂ ਗੋਬਿੰਦ ਸਿੰਘ ਦੇ ਦੈਵੀ ਸਰੂਪ ਦਾ ਵਰਣਨ ਕਰਦਿਆਂ ਲੇਖਕ ਨੇ ਜੋ ਕਮਾਲ ਕੀਤੀ ਹੈ, ਵਿਸ਼ਵ ਧਰਮ, ਵਿਸ਼ਵ ਮਿਥਿਹਾਸ ਦਾ ਵਿਸ਼ਾਲ ਤੁਲਨਾਤਮਕ ਅਧਿਐਨ ਕੀਤਾ ਹੈ, ਮੈਂ ਉਸ ਅੱਗੇ ਨਤਮਸਤਕ ਹੁੰਦਾ ਹਾਂ, ਨੀਲਾ ਬਾਣਾ, ਸਰਬਲੋਹ ਜ਼ਰਾ ਬਕਤਰ, ਨੇਜ਼ਾ, ਸਫ਼ੈਦ ਬਾਜ਼, ਹੀਰੇ ਜੜਿਤ ਕਲਗੀ, ਨੀਲਾ ਘੋੜਾ ਬਹੁਤ ਅਹਿਮ ਸਮੱਗਰੀ ਦਾ ਚਿਤ੍ਰਣ ਕੀਤਾ ਹੈ। ਇਹ ਕੋਈ ਅਤਿਕਥਨੀ ਨਹੀਂ ਜਦੋਂ ਮੈਂ ਕਹਿੰਦਾ ਹਾਂ ਘੱਟ ਆਧੁਨਿਕ ਭਾਰਤੀ ਲਿਖਾਰੀਆਂ ਵਿਚ ਉਸ ਵਰਗੀ ਲੰਮੀ ਨਦਰਿ ਤੇ ਗਹਿਰਾਈ ਹੈ। ਸੱਤਵੀਂ ਅੰਤਿਕਾ ਸਰਦਾਰ ਕਪੂਰ ਸਿੰਘ ਦੀ ਰੂਹਾਨੀ ਸਮਝ ਦਾ ਸਿਖਰ ਹੈ। 'ਪਾਰਥਿਨੋਜੈਨਿਸਿਸ' (ਕੁਆਰੀ ਵੰਸ਼ਵ੍ਰਿਧੀ) ਦੇ ਸਿਰਲੇਖ ਹੇਠ, ਅੰਮ੍ਰਿਤ ਸੰਸਕਾਰ ਵਿਧੀ ਦੌਰਾਨ ਸਰਬਲੋਹ ਖੰਡਾ ਮਿੱਠੇ ਪਾਣੀ ਵਿਚ ਕੀ ਕੌਤਕ ਵਰਤਾਉਂਦਾ ਹੈ, ਇਹ ਵਰਣਨ ਸ਼ੰਕੇ ਨਵਿਰਤ ਕਰਦਾ ਹੈ।

ਹੋਰ ਗੱਲਾਂ ਤੋਂ ਇਲਾਵਾ ਲੇਖਕ ਇਸ ਲਈ ਵੀ ਵਧਾਈ ਦਾ ਹੱਕਦਾਰ ਹੈ ਕਿ ਉਸ ਨੇ ਇਤਿਹਾਸਕਾਰੀ ਦੀਆਂ ਗ਼ਲਤ ਪਰਤਾਂ, ਗ਼ਲਤ ਵਿਆਖਿਆਵਾਂ ਵਲ ਧਿਆਨ ਦਿਵਾਇਆ ਹੈ, ਖ਼ਾਸ ਕਰ ਤੇਜਾ ਸਿੰਘ ਤੇ ਗੰਡਾ ਸਿੰਘ ਰਚਿਤ

*ਸਿੱਖਾਂ ਦਾ ਸੰਖੇਪ ਇਤਿਹਾਸ (A Short History of Sikhs)* ਵਿਚ। 'ਸਿੱਖ ਰਾਜ' ਅਤੇ 'ਹਿੰਦੂ ਜਾਤ ਪ੍ਰਣਾਲੀ' ਅਜਿਹੇ ਅਧਿਆਇ ਹਨ ਜਿਨ੍ਹਾਂ ਬਾਰੇ ਅਨੇਕ ਵਿਆਖਿਆਵਾਂ ਹੋ ਸਕਦੀਆਂ ਹਨ ਪਰ ਇਨ੍ਹਾਂ ਉਪਰ ਕੋਈ ਬੰਦਾ ਤੱਥਮੂਲਕ ਗ਼ਲਤੀਆਂ ਜਾਂ ਪੱਖਪਾਤੀ ਨਜ਼ਰੀਏ ਦਾ ਦੋਸ਼ ਨਹੀਂ ਲਾ ਸਕਦਾ। ਸਿੱਖ ਸੰਗਤੀ ਅਰਦਾਸ ਦਾ ਅਧਿਆਇ ਅਤੇ ਅਰਦਾਸ ਦਾ ਸ਼ਾਨਦਾਰ ਅੰਗਰੇਜ਼ੀ ਤਰਜਮਾ ਹਰੇਕ ਸਿੱਖ ਦਾ ਹਿਰਦਾ ਅਨੰਦਿਤ ਕਰਦਾ ਹੈ ਅਤੇ ਅਰਦਾਸ ਦੇ ਚਮਤਕਾਰ ਵਿਚ, ਬੰਦਗੀ ਵਿਚ ਸਿਦਕ ਪੱਕਾ ਕਰਦਾ ਹੈ ਜੋ ਸਿੱਖ ਦਾ ਸਮਾਜਿਕ, ਸਿਆਸੀ ਅਤੇ ਰੂਹਾਨੀ ਧੁਰਾ ਹੈ।

ਇਸ ਆਸ ਨਾਲ ਸਮਾਪਤੀ ਕਰਦਾ ਹਾਂ ਕਿ ਸਿਰਦਾਰ ਕਪੂਰ ਸਿੰਘ ਦੀ ਇਹ ਯਾਦਗਾਰੀ ਦੇਣ, ਉਹ ਪ੍ਰਵਾਨਗੀ ਹਾਸਲ ਕਰੇਗੀ ਜਿਸਦੀ ਸੰਸਾਰ ਦੇ ਸਾਰੇ ਭਾਗਾਂ ਵਿਚ ਰਹਿੰਦੇ ਤੁਲਨਾਤਮਕ ਧਰਮਾਂ ਦੇ ਵਿਦਿਆਰਥੀਆਂ ਪਾਸੋਂ ਲੈਣ ਦੀ ਹੱਕਦਾਰ ਹੈ।

ਪੰਜਾਬ ਯੂਨੀਵਰਸਿਟੀ,
ਚੰਡੀਗੜ੍ਹ 4-1-1959

**ਮੋਹਨ ਸਿੰਘ ਦੀਵਾਨਾ (ਡਾ.)**
ਐਮ.ਏ., ਪੀਐਚ.ਡੀ., ਡੀ.ਲਿਟ.,
ਮੁਖੀ ਪੰਜਾਬੀ ਵਿਭਾਗ

### ਅਧਿਆਇ ਪਹਿਲਾ

# ਗੁਰੂ ਗੋਬਿੰਦ ਸਿੰਘ ਦੀ ਬੈਸਾਖੀ

ਬੈਸਾਖੀ ਦਿਵਸ, 30 ਮਾਰਚ, 1699 ਨੂੰ ਜਿਸ ਪ੍ਰਕਾਰ ਗੁਰੂ ਗੋਬਿੰਦ ਸਿੰਘ ਨੇ ਆਪਣੀ ਨਾਟਕੀਯ ਕੁਸ਼ਲਤਾ ਦਾ ਸਬੂਤ ਦਿੱਤਾ, ਉਸ ਬਾਰੇ ਸਭ ਜਾਣਦੇ ਹਨ ਪਰ ਜਿਨ੍ਹਾਂ ਇਨਕਲਾਬੀ ਖ਼ਿਆਲਾਂ ਨੇ ਇਸ ਨੂੰ ਪ੍ਰੇਰਿਤ ਕੀਤਾ, ਉਸ ਦਾ ਬਹੁਤਿਆਂ ਨੂੰ ਪਤਾ ਨਹੀਂ। ਇਸ ਯਾਦਗਾਰੀ ਦਿਨ ਅਨੰਦਪੁਰ ਸਾਹਿਬ ਵਿਖੇ ਗੁਰੂ ਜੀ ਨੇ ਸੰਗਤ ਨੂੰ ਸੱਦਿਆ ਸੀ, ਇਸ ਦਾ ਆਮ ਲੋਕਾਂ ਨੂੰ ਪਤਾ ਹੈ। ਜਦੋਂ ਸਾਰੇ ਬੈਠ ਗਏ, ਉਨ੍ਹਾਂ ਨੇ ਮਿਆਨ ਵਿੱਚੋਂ ਕਿਰਪਾਨ ਧੂਈ ਅਤੇ ਉਚੀ ਆਵਾਜ਼ ਵਿਚ ਪੁਕਾਰਿਆ, "ਕੋਈ ਹੈ ਇਥੇ ਜੋ ਧਰਮ ਹੇਤ ਆਪਣੀ ਜਾਨ ਵਾਰਨ ਲਈ ਤਿਆਰ ਹੋਵੇ ?" ਇਹ ਸੁਣ ਕੇ ਸਾਰੀ ਸੰਗਤ ਸੁੰਨ ਹੋ ਗਈ ਪਰ ਗੁਰੂ ਜੀ ਆਪਣੀ ਮੰਗ ਦੁਹਰਾਉਂਦੇ ਰਹੇ। ਅਖ਼ੀਰ ਤੀਜੇ ਬੋਲ 'ਤੇ ਲਾਹੌਰ ਦਾ ਇਕ ਮਝੈਲ ਖੱਤਰੀ ਆਪਣੀ ਥਾਂ ਤੋਂ ਉਠਿਆ ਅਤੇ ਆਪਣੇ ਆਪ ਨੂੰ ਪੇਸ਼ ਕੀਤਾ। ਗੁਰੂ ਜੀ ਉਸ ਨੂੰ ਨਾਲ ਤਾਣੇ ਹੋਏ ਤੰਬੂ ਅੰਦਰ ਲੈ ਗਏ, ਥੋੜ੍ਹੀ ਦੇਰ ਬਾਅਦ ਲਹੂ ਨਾਲ ਨੁਚੜਦੀ ਕਿਰਪਾਨ ਸਣੇ ਬਾਹਰ ਆਏ, ਹਵਾ ਵਿਚ ਕਿਰਪਾਨ ਲਹਿਰਾਉਂਦਿਆਂ ਫਿਰ ਬੋਲੇ, "ਕੋਈ ਹੋਰ ਹੈ ਜਿਹੜਾ ਧਰਮ ਵਾਸਤੇ ਆਪਣਾ ਆਪ ਕੁਰਬਾਨੀ ਲਈ ਭੇਟ ਕਰੇ ?" ਇਹ ਸੁਣ ਕੇ ਦਿੱਲੀ ਵੱਲ ਦਾ ਇਕ ਜੱਟ ਧਰਮ ਦਾਸ ਅੱਗੇ ਵਧਿਆ, ਗੁਰੂ ਜੀ ਉਸ ਨੂੰ ਤੰਬੂ ਵਿਚ ਲੈ ਗਏ। ਗੁਰੂ ਜੀ ਫਿਰ ਲਹੂ ਲਿਬੜੀ ਕਿਰਪਾਨ ਸਮੇਤ ਬਾਹਰ ਆਏ ਤੇ ਆਪਣੀ ਮੰਗ ਦੁਹਰਾਈ। ਇਸ ਤਰੀਕੇ ਵਾਰੋ-ਵਾਰੀ ਤਿੰਨ ਹੋਰ ਸਿੱਖ ਉਠੇ ਅਤੇ ਆਪਣੇ ਆਪ ਨੂੰ ਕੁਰਬਾਨੀ ਲਈ ਅਰਪਣ ਕੀਤਾ। ਇਕ ਦਵਾਰਕਾ (ਗੁਜਰਾਤ ਪ੍ਰਾਂਤ) ਤੋਂ ਮੁਹਕਮ ਚੰਦ ਧੋਬੀ, ਇਕ ਜਗਨਨਾਥ (ਉੜੀਸਾ ਪ੍ਰਾਂਤ) ਤੋਂ ਰਸੋਈਆ ਹਿੰਮਤ, ਤੇ ਤੀਜਾ ਬਿਦਰ (ਮੈਸੂਰ ਪ੍ਰਾਂਤ) ਤੋਂ ਸਾਹਿਬ ਚੰਦ ਨਾਈ ਸੀ। ਸਾਰਿਆਂ ਨੂੰ ਸੁੰਦਰ ਬਾਣੇ ਪਹਿਨਾ ਕੇ ਗੁਰੂ ਜੀ ਬਾਹਰ ਸੰਗਤ ਦੇ ਸਨਮੁੱਖ ਲੈ ਆਏ।[1]

ਇਨ੍ਹਾਂ ਪੰਜਾਂ ਨੂੰ ਫਿਰ ਧਰਮ ਦੀਖਿਆ ਦਿੱਤੀ ਗਈ ਜਿਸ ਨੂੰ ਖੰਡੇ ਦੀ ਪਾਹੁਲ ਕਿਹਾ ਜਾਂਦਾ ਹੈ, ਉਪਰੰਤ ਸਿੰਘ ਦਾ ਖ਼ਿਤਾਬ ਦਿੱਤਾ ਗਿਆ, ਪੰਜ ਪਿਆਰੇ ਅਖਵਾਏ। ਖ਼ਾਲਸਾ ਪੰਥ ਪ੍ਰਗਟ ਹੋਣ ਵਕਤ ਇਹ ਪਹਿਲੇ ਪੰਜ ਸਦੱਸ ਹਨ ਜਿਨ੍ਹਾਂ ਤੋਂ ਗੁਰੂ ਜੀ ਨੇ ਅੰਮ੍ਰਿਤ ਦੀ ਦਾਤ ਮੰਗੀ ਤੇ ਇਉਂ, ਗੁਰੂ ਜੀ ਅੰਮ੍ਰਿਤ ਛਕ ਕੇ ਪੰਥ ਵਿਚ ਸ਼ਾਮਲ ਹੋਣ ਵਾਲੇ ਛੇਵੇਂ ਮੈਂਬਰ ਸਨ।

---

1. Teja Singh Ganda Singh, *A Short History of the Sikhs,* Vol. I, p. 68.

ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਇਕ ਸਰਕਾਰੀ ਇਤਿਹਾਸਕਾਰ ਸੋਹਨ ਲਾਲ ਸੂਰੀ ਭਰਤੀ ਕੀਤਾ ਗਿਆ। ਉਹ ਸਿੱਖਾਂ ਦਾ ਵਿਸਤ੍ਰਿਤ ਇਤਿਹਾਸਕ ਗ੍ਰੰਥ ਲਿਖ ਗਿਆ ਜਿਸ ਨੂੰ *ਉਮਦਾਤ-ਉਤ-ਤਵਾਰੀਖ਼* ਕਿਹਾ ਜਾਂਦਾ ਹੈ। ਪਿਛਲੀ ਸਦੀ ਦੇ ਨੱਬੇਵਿਆਂ ਵਿਚ (1890) ਅੰਗਰੇਜ਼ ਸ਼ਾਸਕਾਂ ਨੇ ਇਸ ਨੂੰ ਪੰਜ ਜਿਲਦਾਂ ਵਿਚ ਛਾਪਿਆ। ਹੁਣ ਪਤਾ ਲਗਿਆ ਹੈ, ਇਤਫ਼ਾਕਨ ਸੋਹਨ ਲਾਲ ਸੂਰੀ ਮਾਨਯੋਗ ਈਸਟ ਇੰਡੀਆ ਕੰਪਨੀ, ਜਿਸਦਾ ਮੁੱਖ ਦਫ਼ਤਰ ਕਲਕੱਤੇ ਸੀ, ਦਾ ਭਾੜੇ 'ਤੇ ਤੈਨਾਤ ਏਜੈਂਟ ਸੀ, ਵਾਹਵਾ ਚੰਗੀ ਤਨਖ਼ਾਹ ਸਵਾ ਸੌ ਰੁਪਿਆ ਮਾਸਿਕ ਮਿਲਦੀ ਸੀ। ਪੰਜਾਬ ਉਪਰ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ ਤਾਂ ਇਹੋ ਤਨਖ਼ਾਹ ਪੈਨਸ਼ਨ ਵਿਚ ਤਬਦੀਲ ਕਰ ਦਿੱਤੀ ਤੇ ਇਸ ਨੂੰ ਪੁਸ਼ਤੈਨੀ ਕਰ ਦਿੱਤਾ। ਪੀੜ੍ਹੀ ਦਰ ਪੀੜ੍ਹੀ ਇਹ ਪੈਨਸ਼ਨ 1947, ਪੰਜਾਬ ਦੀ ਵੰਡ ਤਕ ਜਾਰੀ ਰਹੀ। ਇਕ ਲੇਖਕ ਅਹਿਮਦ ਸ਼ਾਹ ਬਟਾਲਵੀ ਹੋਇਆ ਜਿਸ ਨੇ 1818 ਵਿਚ *ਤਵਾਰੀਖ਼-ਇ-ਹਿੰਦ* ਲਿਖੀ, ਹੁਣ ਤਕ ਹਥ-ਲਿਖਤ ਰੂਪ ਵਿਚ ਪਈ ਹੈ। ਇਸ ਦਾ ਇਕ ਹਿੱਸਾ 1880 ਵਿਚ ਸੋਹਨ ਸਾਲ ਸੂਰੀ ਦੀ *ਉਮਦਾਤ-ਉਤ-ਤਵਾਰੀਖ਼* ਦੀ ਅੰਤਿਕਾ ਵਜੋਂ ਪਹਿਲੀ ਜਿਲਦ ਨਾਲ ਛਾਪਿਆ ਗਿਆ। ਇਕ ਹੋਰ ਇਤਿਹਾਸਕਾਰ ਬੂਟੇ ਸ਼ਾਹ ਉਰਫ਼ ਗ਼ੁਲਾਮ ਮੁਹੱਈਉਦੀਨ ਨੇ ਸਿੱਖਾਂ ਦਾ ਵਿਸਤ੍ਰਿਤ ਇਤਿਹਾਸ ਲਿਖਿਆ ਜਿਸ ਦੇ ਸੰਪੂਰਨ ਹੋਣ ਦੀ ਤਰੀਕ 1848 ਲਿਖੀ ਮਿਲੀ ਹੈ, ਇਹ ਵੀ ਅਜੇ ਖਰੜੇ ਦੇ ਰੂਪ ਵਿਚ ਪਿਆ ਹੈ। ਇਸ ਵਿਚ ਸਿੱਖ ਰਾਜ ਦੀਆਂ ਆਖ਼ਰੀ ਝਲਕਾਂ ਦਿਸਦੀਆਂ ਹਨ। ਦੋਵੇਂ ਮੁਸਲਮਾਨ ਇਤਿਹਾਸਕਾਰ ਉਸ ਘਟਨਾ ਦਾ ਇੱਕੋ ਜਿਹਾ ਵਰਣਨ ਕਰਦੇ ਹਨ, ਜਦੋਂ ਗੁਰੂ ਜੀ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਦਾ ਖ਼ਿਤਾਬ ਦਿੱਤਾ ਤੇ ਉਹ ਪੰਥ ਖ਼ਾਲਸਾ ਦੇ ਪਹਿਲੇ ਮੈਂਬਰ ਹੋਏ। ਬਹੁਤ ਵੱਡੀ ਸੰਗਤ ਨੂੰ ਸੰਬੋਧਨ ਕਰਦਿਆਂ ਗੁਰੂ ਜੀ ਨੇ ਹੋਰ ਗੱਲਾਂ ਤੋਂ ਇਲਾਵਾ ਇਹ ਕਿਹਾ:

ਸਾਡੀ ਇੱਛਾ ਹੈ ਤੁਸੀਂ ਇਕ ਧਰਮ ਇਕ ਪੰਥ ਧਾਰਨ ਕਰੋ, ਧਰਮਾਂ ਦੇ ਹੁਣ ਵਾਲੇ ਪਰਸਪਰ ਵਿਤਕਰਿਆਂ ਤੋਂ ਉਪਰ ਉਠੋ। ਹਿੰਦੂਆਂ ਦੇ ਸ਼ਾਸਤਰਾਂ ਵਿਚ ਜਿਹੜੀਆਂ ਜਾਤਾਂ ਪਾਤਾਂ ਨਿਰਧਾਰਿਤ ਕੀਤੀਆਂ ਹੋਈਆਂ ਹਨ (ਵਰਣ ਆਸ਼ਰਮ ਪ੍ਰਥਾ), ਹਮੇਸ਼ ਲਈ ਤਿਆਗ ਦਿਉ, ਇਕ ਦੂਜੇ ਦੀ ਮਦਦ ਕਰਨ ਦਾ ਰਸਤਾ ਅਖ਼ਤਿਆਰ ਕਰੋ, ਇਕ ਦੂਜੇ ਨਾਲ ਪੂਰੀ ਤਰ੍ਹਾਂ ਘੁਲ ਮਿਲ ਜਾਉ। ਸਨਾਤਨ ਗ੍ਰੰਥਾਂ ਨੂੰ ਮੰਨਣਾ ਛੱਡ ਦਿਉ। ਹਿੰਦੂ ਧਰਮ ਵਿਚਲੇ ਗੰਗਾ ਆਦਿਕ ਤੀਰਥ ਇਸ਼ਨਾਨ ਕਰਨੇ ਬੰਦ ਕਰੋ ਜਿਨ੍ਹਾਂ ਨੂੰ ਪਵਿੱਤਰ ਕਾਰਜ ਮੰਨਿਆਂ ਜਾਂਦਾ ਹੈ, ਹਿੰਦੂ ਅਵਤਾਰਾਂ ਰਾਮ, ਕ੍ਰਿਸ਼ਨ, ਬ੍ਰਹਮਾ, ਦੁਰਗਾ ਆਦਿਕ ਦੇਵੀ ਦੇਵਤਿਆਂ ਦੀ ਥਾਂ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਦੀਆਂ ਸਿਖਿਆਵਾਂ ਉਪਰ ਅਮਲ ਕਰੋ। ਚਾਰ ਵਰਣਾਂ ਦੇ ਲੋਕ ਦੋ ਧਾਰੇ ਖੰਡੇ ਦਾ ਮੇਰਾ ਅੰਮ੍ਰਿਤ ਪਾਨ ਕਰਨ, ਇਕ ਬਰਤਨ ਵਿਚ ਭੋਜਨ ਛਕਣ, ਇਕ ਦੂਜੇ ਨਾਲ ਦੂਰੀਆਂ ਵਿਤਕਰੇ ਬੰਦ ਕਰਨ।[2]

ਜਿਵੇਂ ਕਿ ਪਹਿਲੋਂ ਜ਼ਿਕਰ ਆ ਚੁੱਕਾ ਹੈ, ਪੰਜ ਪਿਆਰਿਆਂ ਨੂੰ ਅੰਮ੍ਰਿਤ

---

2. Sohan Lal Suri, *Umdat-ut-Tawarikh,* Vol. I, p. 5; and Bute Shah, *Tawarikh-i-Punjab* (Persian), pp. 405-406.

ਛਕਾਉਣ ਪਿੱਛੋਂ ਗੁਰੂ ਜੀ ਉਨ੍ਹਾਂ ਅੱਗੇ ਹੱਥ ਜੋੜ ਕੇ ਖਲੋ ਗਏ ਤੇ ਕਿਹਾ— ਜਿਵੇਂ ਅੰਮ੍ਰਿਤ ਛਕ ਕੇ ਪੰਥ ਹੋ ਗਏ ਹੋ, ਅਸਾਨੂੰ (ਗੁਰੂ ਨੂੰ) ਵੀ ਅੰਮ੍ਰਿਤ ਛਕਾ ਕੇ ਖ਼ਾਲਸਾ ਪੰਥ ਵਿਚ ਬਤੌਰ ਸਿੱਖ ਸ਼ਾਮਲ ਕਰੋ। ਬੂਟੇ ਸ਼ਾਹ ਇਸ ਘਟਨਾ ਦੀ ਤਸਦੀਕ ਕਰਦਾ ਹੈ।

ਇਨ੍ਹਾਂ ਦੋਵਾਂ ਮੁਸਲਮਾਨ ਇਤਿਹਾਸਕਾਰਾਂ ਵਿੱਚੋਂ ਇਕ ਪੰਜਾਬ ਵਿਚ ਸਿੱਖ ਰਾਜ ਦੀ ਸਥਾਪਨਾ ਤੋਂ ਪਹਿਲਾਂ ਦਾ ਹੈ ਤੇ ਦੂਜਾ ਸਿੱਖ ਰਾਜ ਦੀ ਸਮਾਪਤੀ ਤੋਂ ਬਾਦ ਦਾ ਹੈ, ਦੋਵੇਂ ਇਸ ਤੱਥ 'ਤੇ ਇਕ ਮੱਤ ਹਨ ਕਿ ਯਾਦਗਾਰੀ ਬੈਸਾਖੀ ਦੇ ਪਹਿਲੇ ਕੁਝ ਕੁ ਦਿਨਾਂ ਵਿਚ ਹੀ ਲਗਭਗ ਅੱਸੀ ਹਜ਼ਾਰ ਬੰਦਿਆਂ ਨੇ ਦੋ ਧਾਰੇ ਖੰਡੇ ਬਾਟੇ ਦਾ ਅੰਮ੍ਰਿਤ ਛਕਿਆ ਤੇ ਖ਼ਾਲਸਾ ਪੰਥ ਵਿਚ ਸ਼ਾਮਲ ਹੋਏ।[3]

*ਸ੍ਰੀ ਗੁਰੂ ਸੋਭਾ* ਅਤੇ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਜਿਹੜਾ *ਸੂਰਜ ਪ੍ਰਕਾਸ਼* ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਦੋਵੇਂ ਵਿਸਥਾਰ ਨਾਲ ਦਸਦੇ ਹਨ ਕਿ ਗੁਰੂ ਜੀ ਨੇ ਸਾਰੇ ਭਾਰਤ, ਆਸਾਮ, ਗਜ਼ਨੀ ਅਤੇ ਕਾਬਲ ਤਕ ਦੀਆਂ ਸਿੱਖ ਸੰਗਤਾਂ ਨੂੰ ਜਿਹੜਾ ਪਹਿਲਾ ਹੁਕਮਨਾਮਾ ਜਾਰੀ ਕੀਤਾ, ਉਹ ਇਹ ਸੀ :

> ਭਵਿਖ ਵਿਚ ਸਿੱਖ ਕੇਸਾਧਾਰੀ ਹੋ ਕੇ ਸਾਡੇ ਹਜ਼ੂਰ ਆਉਣ। ਅੰਮ੍ਰਿਤ ਛਕਣ ਪਿੱਛੋਂ ਮੇਰੇ ਸਿੱਖ ਕੇਸਾਂ ਦੀ ਬੇਅਦਬੀ ਨਾ ਕਰਨ, ਤੰਬਾਕੂ ਅਤੇ ਹੋਰ ਨਸ਼ੇ ਜਿਹੜੇ ਬੁਧੀਹੀਣ ਕਰ ਦਿੰਦੇ ਹਨ, ਨਾ ਵਰਤਣ, ਸਾਰੇ ਸਿੱਖ ਅੱਗੋਂ ਤੋਂ ਦੋ ਧਾਰੇ ਖੰਡੇ ਦੀ ਪਾਹੁਲ ਲੈਣ।

ਯਾਦ ਰਹੇ ਕਿ ਸਮਕਾਲੀ ਪ੍ਰਭਾਵ ਉਲਟ ਅਤੇ ਗ਼ਲਤਫ਼ਹਿਮੀ ਉਪਰ

---

3. *ਸਧਰਮਪੁੰਡ੍ਰਿਕਾ*, ਅਧਿਆਇ ਪਹਿਲੇ ਵਿਚ ਬੋਧੀਸਤਵ ਮੰਜੂਸਰੀ ਦਾ ਸਰੂਪ ਇਉਂ ਬਿਆਨ ਕੀਤਾ ਹੈ, "ਜਿਸ ਨੇ ਉਹ ਦੋ-ਧਾਰਾ ਖੰਡਾ ਧਾਰਨ ਕੀਤਾ ਹੋਇਆ ਹੈ, ਜਿਹੜਾ ਸੂਖਮ ਹਥਿਆਰਾਂ ਨੂੰ ਸਾਫ਼ ਕਰਦਾ ਹੈ।" ਜਿਸ ਖੰਡੇ ਨਾਲ 30 ਮਾਰਚ, 1699 ਨੂੰ ਗੁਰੂ ਗੋਬਿੰਦ ਸਿੰਘ ਨੇ ਅੰਮ੍ਰਿਤ, ਅਨੰਦਪੁਰ ਸਾਹਿਬ ਵਿਖੇ ਤਿਆਰ ਕੀਤਾ ਸੀ ਤੇ ਜੋ ਤਖ਼ਤ ਕੇਸਗੜ੍ਹ, ਅਨੰਦਪੁਰ ਸਾਹਿਬ ਵਿਚ ਸੰਭਾਲਿਆ ਹੋਇਆ ਹੈ, ਉਸ ਨਾਲ, ਪਦਮਾਸਣ ਵਿਚ ਬੈਠੇ ਮੰਜੂਸਰੀ ਦੇ ਕਾਂਸੀ ਦੇ ਬੁੱਤ ਵਿਚ ਸੱਜੇ ਹੱਥ ਨਾਲ ਜਿਹੜਾ ਖੰਡਾ ਫੜਿਆ ਹੋਇਆ ਹੈ, ਇਸ ਦੀ ਗ਼ਜ਼ਬ ਦੀ ਸਮਰੂਪਤਾ ਹੈ। ਇਹ ਬੁੱਤ ਜਾਵਾ ਵਿਖੇ ਘੜਿਆ ਗਿਆ ਸੀ, ਹੁਣ ਬਰਲਿਨ ਦੇ ਅਜਾਇਬਘਰ ਵਿਚ ਹੈ। ਗਰੁਨਵੀਦਲ ਦੀ ਕਿਤਾਬ *ਬੁਧਿਸਟ ਆਰਟ ਇਨ ਇੰਡੀਆ* ਵਿਚ ਇਸ ਨੂੰ ਮੁੜ ਪ੍ਰਕਾਸ਼ਿਤ ਕੀਤਾ ਗਿਆ ਹੈ। ਇਹ ਕਿਤਾਬ 1901 ਵਿਚ ਅੰਗਰੇਜ਼ੀ ਤਰਜਮੇ ਨਾਲ ਛਪੀ, ਜਿਸ ਦੇ ਪੰਨਾ ਨੰ. 200 'ਤੇ ਇਸ ਦੀ ਤਸਵੀਰ ਹੈ।

ਗਿਆਨਹਿ ਕੀ ਬਢਨੀ ਮਨਹੁ ਹਾਥੇ ਲੈ ਕਾਤਰਤਾ ਕੁਤਵਾਰ ਬੁਹਾਰੈ।

*(ਕ੍ਰਿਸ਼ਨਾਵਤਾਰ, ਦ. ਗ੍ਰੰ., ਪੰ. 570)*

ਇਸ ਦੀ *ਭਗਵਦ ਗੀਤਾ* ਨਾਲ ਵੀ ਤੁਲਨਾ ਕਰੋ :

तस्मादज्ञान संभूतं हृतस्थं ज्ञानासिनात्मनः।
छित्वैनं संषयं योगमतिश्ठोत्तिश्ठ भारत।।
(ਤਸਮਾਦਗਯਾਨ ਸੰਭੂਤੰ ਹ੍ਰਿਤਸਥੰ ਗਿਆਨਾਸਿਨਾਤ੍ਮਹ।
ਛਿਤ੍ਵੈਨੰ ਸੰਸ਼ਯ ਯੋਗਮਤਿਸ਼੍ਠੋਤਿਸ਼ਠ ਭਾਰਤ॥) *(iv.42)*

[ਗਿਆਨ ਦੀ ਕਿਰਪਾਨ ਨਾਲ ਅਗਿਆਨਤਾ ਅਤੇ ਭਟਕਣ, ਜਿਹੜੀਆਂ ਮਨ ਨੂੰ ਜਕੜੀ ਰੱਖਦੀਆਂ ਹਨ, ਦੀਆਂ ਜੜ੍ਹਾਂ ਵੱਢ ਦਿੰਦਾ ਹੈ।]

ਆਧਾਰਿਤ ਹੈ ਕਿ ਦੋ ਧਾਰੇ ਖੰਡੇ ਦਾ ਅੰਮ੍ਰਿਤ ਕੋਈ ਨਵੀਂ ਈਜਾਦ ਨਹੀਂ, ਤੰਬਾਕੂ ਆਦਿਕ ਨਸ਼ਿਆਂ, ਕੇਸਾਂ ਦੀ ਬੇਅਦਬੀ ਆਦਿਕ ਮਨਾਹੀਆਂ ਪੂਰਬਲੇ ਗੁਰੂਆਂ ਨੇ ਵੀ ਕੀਤੀਆਂ ਸਨ, ਉਨ੍ਹਾਂ ਨੂੰ ਹੀ ਸਖ਼ਤੀ ਨਾਲ ਲਾਗੂ ਕੀਤਾ ਗਿਆ। ਕੁਝ ਕੁ ਜੋ ਸਮਕਾਲੀ ਸਿੱਖ ਲਿਖਤਾਂ ਪ੍ਰਾਪਤ ਹਨ ਉਨ੍ਹਾਂ ਵਿੱਚੋਂ ਸਾਫ਼ ਪ੍ਰਮਾਣ ਮਿਲਦੇ ਹਨ ਕਿ ਗੁਰੂ ਨਾਨਕ ਦੇਵ ਦੇ ਵੇਲੇ ਤੋਂ ਲੈ ਕੇ ਸਭ ਗੁਰੂ ਸਾਹਿਬਾਨ ਨੇ ਸਪਸ਼ਟ ਸੰਕੇਤ ਦਿੱਤੇ ਹਨ ਕਿ ਮਾਨਵ ਰੂਪ ਵਿਚ ਸਮਾਜ ਸਿਰਜਣਾ ਦਾ ਜਿਹੜਾ ਉਨ੍ਹਾਂ ਦਾ ਮੰਤਵ ਸੀ, ਉਸ ਵਿਚ ਵਿਅਕਤੀ ਯਕੀਨਨ ਕੇਸਾਧਾਰੀ ਹੋਵੇਗਾ। ਕੇਸ ਰੂਹਾਨੀ ਪ੍ਰਤਿਬਧਤਾ ਦੀ ਅਸਲ ਨਿਸ਼ਾਨੀ ਹੋਣਗੇ।

ਇਹ ਹੈ ਸੰਖੇਪ ਵਿਚ ਉਹ ਜੋ 30 ਮਾਰਚ, 1699 ਦੀ ਬੈਸਾਖੀ ਦੇ ਦਿਨ ਵਾਪਰਿਆ, ਇਹ ਖ਼ਾਲਸਾ ਪੰਥ ਦਾ ਪ੍ਰਕਾਸ਼ ਹੈ ਜਿਸ ਨੇ ਆਪਣੇ ਜਨਮ ਵਕਤ ਹੀ ਤੀਸਰ ਪੰਥ ਹੋਣ ਦਾ ਐਲਾਨ ਕੀਤਾ, ਜਿਸ ਦੀ ਆਪਣੀ ਨਵੀਂ ਰਹਿਤ ਮਰਯਾਦਾ ਹੈ, ਵੱਖਰਾ ਸਮਾਜ, ਵੱਖਰੇ ਲੋਕ। ਪੂਰਬ, ਪੱਛਮ ਅਤੇ ਭਾਰਤ ਵਿਚ ਦੋ ਤਰ੍ਹਾਂ ਦੀ ਮਰਯਾਦਾ ਵਾਲੇ ਲੋਕ ਸਨ। ਇਕ ਹਿੰਦੁਸਤਾਨੀ ਅਤੇ ਅਨਮਤਿ ਬੋਧ ਮੱਤ ਤੇ ਜੈਨ ਮੱਤ ਦੀ ਰਹਿਤ, ਆਰੀਅਨ ਰਹਿਤ, ਦੂਜੀ ਸਾਮੀ ਰਹਿਤ ਜੋ ਮੁਖ ਤੌਰ ’ਤੇ ਈਸਾਈਆਂ ਮੁਸਲਮਾਨਾਂ ਦੀ ਰਹਿਤ ਸੀ। ਗੁਰੂ ਜੀ ਨੇ ਬਗ਼ੈਰ ਕਿਸੇ ਸ਼ੱਕ ਸ਼ੁਬਹੇ ਦੇ ਇਹ ਐਲਾਨ ਕੀਤਾ ਕਿ ਖ਼ਾਲਸਾ ਪੰਥ ਨਵਾਂ ਅਤੇ ਨਿਰਾਲਾ ਪੰਥ ਹੈ। ਗੁਰੂ ਜੀ ਦੇ ਇਸ ਦਾਅਵੇ ਦੀ ਪ੍ਰਮਾਣਿਕਤਾ ਗ਼ੈਰ-ਸਿੱਖ ਸਮਕਾਲੀ ਇਤਿਹਾਸਕਾਰਾਂ ਨੇ ਕੀਤੀ ਹੈ :

> ਸਾਮੀ ਧਰਮ ਗ੍ਰੰਥ ਅਤੇ ਆਰੀਅਨ ਧਰਮ ਗ੍ਰੰਥਾਂ ਨੇ ਅਨੇਕ ਪੱਖ ਬਿਆਨੇ ਹਨ, ਮੈਂ ਉਨ੍ਹਾਂ ਦੀ ਪ੍ਰਮਾਣਿਕਤਾ ਸਵੀਕਾਰ ਨਹੀਂ ਕਰਦਾ। ਇਨ੍ਹਾਂ ਉਪਰ ਲਿਖੇ ਗਏ ਟੀਕੇ, ਚਿੰਤਨ ਦੇ ਬਥੇਰੇ ਭੇਦ ਦਸਦੇ ਹਨ ਜਿਨ੍ਹਾਂ ਨੂੰ ਮੈਂ ਨਹੀਂ ਮੰਨਦਾ।[4]

ਇਹ ਹੈ ਸਿੱਖਾਂ ਦਾ ਪੱਕਾ ਵਿਸ਼ਵਾਸ ਅਤੇ ਬੁਨਿਆਦੀ ਮਨੋਵੇਗ ਅਤੇ ਇਹ ਹੈ ਉਨ੍ਹਾਂ ਦਾ ਇਤਿਹਾਸ, ਖੁੱਲ੍ਹੇ ਦਿਲੋ ਦਿਮਾਗ਼ ਨਾਲ ਕੋਈ ਵੀ ਨਿਰਪੱਖ ਬੰਦਾ ਪਰਖ ਨਿਰਖ ਲਵੇ।

ਨਿਧੜਕ ਹੋ ਕੇ ਜਦੋਂ ਕੋਈ ਸਿੱਖ ਅਜਿਹਾ ਦਾਅਵਾ ਕਰਦਾ ਹੈ, ਬਹੁਤ ਸਾਰੇ ਈਮਾਨਦਾਰ ਸਿਆਸੀ ਤੌਰ ’ਤੇ ਤੀਖਣ ਬੁੱਧ ਹਿੰਦੂਆਂ ਨੂੰ ਉਲਝਣ ਵਿਚ ਪਾ ਦਿੰਦਾ ਹੈ, ਨਾਰਾਜ਼ ਕਰ ਦਿੰਦਾ ਹੈ, ਭਾਰਤ ਦੀ ਸਮਕਾਲੀ ਤਵਾਰੀਖ਼ ਦਾ ਇਹ ਬੜਾ ਮੰਦਭਾਗਾ ਪ੍ਰਪੰਚ ਹੈ। ਵਿਚਾਰਾਂ ਦਾ ਇਹ ਵਖਰੇਵਾਂ ਕੇਵਲ ਭਾਰਤੀ ਸਿੱਖਾਂ ਅਤੇ ਗ਼ੈਰ-ਸਿੱਖਾਂ ਵਿਚ ਨਹੀਂ। ਵਿਦੇਸ਼ੀ, ਯੋਰਪੀ, ਪੂਰਨ ਸੁਸਿਖਿਅਤ ਆਲੋਚਕ, ਵਿਗਿਆਨਕ, ਬੌਧਿਕ ਸਾਜ਼ੋ-ਸਾਮਾਨ ਨਾਲ ਲੈਸ ਲੋਕ ਵੀ ਸਿੱਖਾਂ ਅਤੇ ਸਿੱਖੀ ਬਾਰੇ ਭਿੰਨ ਭਿੰਨ ਰਾਵਾਂ ਪ੍ਰਗਟਾਉਂਦੇ ਹਨ, ਇਸ ਮਸਲੇ ’ਤੇ ਉਹ ਵੀ ਦੋ ਭਾਰਤੀ ਧੜਿਆਂ

---

4. ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ।
ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ।
*(ਰਾਮਾਵਤਾਰ, ਦ. ਗ੍ਰੰ., ਪੰ. 254)*

ਵਿੱਚੋਂ ਇਕ ਨੂੰ ਚੁਣ ਕੇ ਭੁਲੇਖੇ ਦਾ ਸ਼ਿਕਾਰ ਹੋ ਜਾਂਦੇ ਹਨ। *ਹਿੰਦੂਇਜ਼ਮ ਐਂਡ ਬੁੱਧਿਜ਼ਮ* ਦੇ ਵਿਦਵਾਨ ਕਰਤਾ ਸਰ ਚਾਰਲਸ ਇਲੀਅਟ ਨਿਰਣਾ ਕਰਦਾ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਫ਼ੁਰਮਾਨ ਇਕ ਕਬੀਲਾ, ਲਗਭਗ ਇਕ ਕੌਮ ਪੈਦਾ ਕਰਨ ਵਿਚ ਸਫਲ ਹੋ ਗਏ ਹਨ।[5] ਦੂਜੇ ਪਾਸੇ ਆਰਨੋਲਡ ਤਾਇਨਬੀ ਆਪਣੀ ਕਿਤਾਬ *ਏ ਸਟੱਡੀ ਆਫ਼ ਹਿਸਟਰੀ* ਵਿਚ ਐਨ ਸਾਧਾਰਨ ਕਥਨ ਨਾਲ ਦਾਅਵਾ ਕਰਦਾ ਹੈ ਕਿ ਸਿੱਖ, 'ਅਸਲ ਵਿਚ ਹਿੰਦੂਆਂ ਦੀ ਇਕ ਜਾਤ ਹਨ।'[6]

ਇਸ ਕਰਕੇ ਉਨ੍ਹਾਂ ਵਿਚਾਰਾਂ ਅਤੇ ਨਤੀਜਿਆਂ ਦਾ ਅਹਿਮ ਵਿਸ਼ਲੇਸ਼ਣ ਕਰਨਾ ਲਾਭਦਾਇਕ ਹੋਵੇਗਾ ਜਿਹੜੇ 30 ਮਾਰਚ 1699 ਦੀ ਭਾਰਤੀ ਪੰਜਾਬ ਦੇ ਨੀਮ-ਪਹਾੜੀ ਕਸਬੇ ਅਨੰਦਪੁਰ ਵਿਚ ਗੁਰੂ ਗੋਬਿੰਦ ਸਿੰਘ ਵਲੋਂ ਮਨਾਈ ਬੈਸਾਖੀ ਦਾ ਆਧਾਰ ਅਤੇ ਪਿਛੋਕੜ ਬਣੇ।

ਕਿਹੜੇ ਸਨ ਉਹ ਵਿਚਾਰ ਜਿਨ੍ਹਾਂ ਨੂੰ ਇਸ ਬੈਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਨੇ ਠੋਸ ਰੂਪ ਦਿੱਤਾ ?

ਲਗਦਾ ਹੈ ਮੁਢਲੇ ਸੰਕਲਪ ਗਿਣਤੀ ਵਿਚ ਪੰਜ ਸਨ ਜੋ ਆਪਣੀ ਬਣਤਰ, ਇਕਸੁਰਤਾ ਅਤੇ ਸਮਸ਼ਟੀ ਵਜੋਂ ਸਮਕਾਲੀ ਚਿੰਨ੍ਹ ਹਨ, ਖ਼ਾਲਸਾ ਪੰਥ ਦੇ ਪ੍ਰਕਾਸ਼ ਵਕਤ ਜੋ ਪੰਜ ਪਿਆਰੇ ਸਾਜੇ, ਉਨ੍ਹਾਂ ਵਿੱਚੋਂ ਇਨ੍ਹਾਂ ਦਾ ਉਦਗਮ ਨਹੀਂ ਹੁੰਦਾ।

ਪੰਜ ਵਿਚਾਰ ਇਹ ਹਨ : (1) ਮਨੁੱਖਾ ਜੀਵਨ ਦਾ ਪਰਮ ਆਦਰਸ਼ ਆਤਮਾ ਦਾ ਪਰਮਾਤਮਾ ਵਿਚ ਅਭੇਦ ਹੋ ਜਾਣਾ, ਅਨੰਤ ਨਾਲ ਇਕ ਰੂਪ ਹੋ ਜਾਣਾ, ਫਲਸਰੂਪ ਧਰਮ ਅਤੇ ਧਰਮ ਦੇ ਕਾਰਜ ਨਿਭਾਉਣੇ ਜੋ ਗੰਭੀਰ ਮਨ ਦੇ ਯੋਗ ਹੋਣ; (2) ਬਰਾਬਰੀ ਵਾਲਾ ਵਿਸ਼ਵ ਭਾਈਚਾਰਾ ਜਿਸ ਵਿਚ ਇਸ ਆਦਰਸ਼ ਦੀਆਂ ਜੜ੍ਹਾਂ ਹੋਣ ਤੇ ਉਸ ਵਿਚ ਹੀ ਇਹ ਆਦਰਸ਼ ਸਮਾ ਜਾਵੇ; (3) ਸਦਾਚਾਰ ਸ਼ਾਸਤਰ ਨੂੰ ਪ੍ਰਣਾਏ ਸਿਆਸਤ ਦੇ ਨਵੀਨ ਅਸੂਲ ਜਿਨ੍ਹਾਂ ਸਦਕਾ ਸੁਤੰਤਰ ਕੂਟਨੀਤੀ ਵਿਸ਼ਵ ਪ੍ਰਵਾਣਿਤ ਹੋਵੇ; (4) ਇਨ੍ਹਾਂ ਵਿਚਾਰਾਂ ਦੇ ਪ੍ਰਸਾਰਨ ਵਾਸਤੇ ਖ਼ਾਲਸਾ ਪੰਥ ਜਥੇਬੰਦੀ ਜਿਸ ਵਿਚ ਉਹ ਲੋਕ ਸ਼ਾਮਲ ਹੋਣ ਜੋ ਆਪਣੇ ਆਦਰਸ਼ ਦੀ ਪ੍ਰਾਪਤੀ ਵਾਸਤੇ ਜਾਨਾਂ ਲੇਖੇ ਲਾ ਦੇਣ ਦੇ ਪਾਬੰਦ ਹੋਣ; ਅਤੇ (5) 30 ਮਾਰਚ, 1699 ਦੇ ਦਿਨ ਦੀ ਬੈਸਾਖੀ ਦੁਆਰਾ ਚਿਹਨਿਤ ਨਵੀਂ ਊਰਜਿਤ ਮਨੁੱਖਤਾ ਦਾ ਦ੍ਰਿਸ਼ ਉਦੈ ਹੋਵੇ।

ਇਨ੍ਹਾਂ ਪੰਜ ਵਿਚਾਰਾਂ ਸਦਕਾ ਜੋ ਗੁਰੂ ਗੋਬਿੰਦ ਸਿੰਘ ਦੇ ਕਾਰਜਾਂ ਅਤੇ ਸਿਖਿਆਵਾਂ ਨੂੰ ਰੂਹੇ-ਰਵਾਂ ਕਰਦੇ ਹਨ, ਸਿੱਖ ਇਤਿਹਾਸ ਦਾ ਤੱਤਸਾਰ ਸਮਝ ਸਕਣਾ ਸੰਭਵ ਹੈ ਅਤੇ ਬਤੌਰ ਧਾਰਮਿਕ ਪੈਗ਼ੰਬਰ ਗੁਰੂ ਗੋਬਿੰਦ ਸਿੰਘ ਦੀ ਸੱਚੀ ਮਹਾਨਤਾ ਦੀ ਥਾਹ ਪਾਈ ਜਾ ਸਕਦੀ ਹੈ।

ਬਿਹਤਰੀਨ ਹਿੰਦੂ ਦਿਮਾਗ਼ਾਂ ਵਿਚ ਜੁੱਗਾਂ ਤੋਂ ਪਰਮਾਰਥ ਦਾ ਸਰੂਪ ਕੀ ਰਿਹਾ ਹੈ, ਦੀ ਵਿਆਖਿਆ ਦੇ ਵਿਸਥਾਰ ਵਿਚ ਜਾਣਾ ਜ਼ਰੂਰੀ ਨਹੀਂ ਹੈ। ਫ਼ਿਲਾਸਫ਼ੀ ਇਸ ਦਾ ਅਨੁਸ਼ਾਸਨ ਹੈ ਜੋ ਰਹੱਸ ਅਨੁਭਵ ਦੀ ਥਾਹ ਪਾਉਂਦੀ ਹੈ, ਉਸ ਅਨੁਸਾਰ

---

5. Charles Eliot, Sir, *Hinduism and Buddhism,* II, p. 272.
6. Arnold Toynbee, *A Study of History,* VIII, p. 415.

ਅਪਣੀਆਂ ਮਨੌਤਾਂ ਘੜਦੀ ਹੈ। ਸੀਮਤ ਹੋਂਦ ਦੀ ਵਿਭਿੰਨਤਾ ਹੀ ਪਰਮ ਸਤਿ ਹੈ, ਇਹੋ ਆਪਣਾ ਪ੍ਰਪੰਚ ਜਗਤ ਹੈ। ਇਸ ਸੀਮਤ ਹੋਂਦ ਵਿੱਚੋਂ ਪਾਰ ਨਿਕਲਣਾ ਮੋਕਸ਼ ਹੈ, ਹਰੇਕ ਗੰਭੀਰ ਸ਼ਖ਼ਸ ਦਾ ਆਦਰਸ਼, ਮੁਕਤ ਹੋਣਾ ਹੈ। ਭਾਰਤ ਦੇ ਸਾਰੇ ਫ਼ਿਰਕੇ, ਦਰਸ਼ਨ ਅਤੇ ਫ਼ਲਸਫ਼ੇ ਸਦੀਆਂ ਤੋਂ ਮੁਕਤੀ ਪ੍ਰਾਪਤ ਕਰਨ ਦੇ ਮਾਰਗ ਤਲਾਸ਼ਦੇ ਰਹੇ ਹਨ। ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤੱਕ, ਸਾਰੇ ਸਿੱਖ ਗੁਰੂ ਇਸ ਤਲਾਸ਼ ਨਾਲ ਸੰਬੰਧਿਤ ਸ਼ਬਦ, ਸੰਕਲਪ ਇਸਤੇਮਾਲ ਕਰਦੇ ਹਨ ਜਿਵੇਂ ਬ੍ਰਹਮ ਅਤੇ ਸੰਸਾਰ ਵਰਗੇ ਬੁਨਿਆਦੀ ਸੰਕਲਪ। ਹਿੰਦੂ ਵਰਗ ਦੇ ਮਹਾਂ ਪੰਡਤਾਂ ਵਾਂਗ ਗੁਰੂ ਸਾਹਿਬਾਨ ਨੇ ਇਨ੍ਹਾਂ ਸੰਕਲਪਾਂ ਨੂੰ ਸ੍ਵੈਸਿੱਧ ਮੰਨਿਆ ਤੇ ਹਿੰਦੂਆਂ ਨਾਲ ਇਸ ਗੱਲ 'ਤੇ ਸਹਿਮਤ ਹੋਏ ਕਿ ਮਨੁੱਖ ਦਾ ਵਿਅਕਤੀਗਤ ਪਰਮ ਫ਼ਰਜ਼ ਅਜਿਹੇ ਰਸਤੇ ਤਲਾਸ਼ਣਾ ਹੈ ਜਿਹੜੇ ਉਸ ਕੰਧ ਨੂੰ ਹਟਾ ਦੇਣ ਜਿਹੜੀ ਸੰਸਾਰ ਨਾਲੋਂ ਬ੍ਰਹਮ ਨੂੰ ਨਿਖੇੜਦੀ ਹੈ। ਜਪੁ ਬਾਣੀ ਦੀ ਪਹਿਲੀ ਪਉੜੀ ਵਿਚ ਗੁਰੂ ਨਾਨਕ ਦੇਵ ਇਹ ਪ੍ਰਸ਼ਨ ਕਰਦੇ ਹਨ : 'ਸਚਿਆਰਾ ਕਿਵੇਂ ਹੋਵਾਂ, ਕੂੜ ਦੀ ਕੰਧ ਕਿਵੇਂ ਟੁੱਟੇ ?'[7]

ਇਸ ਦਾ ਉੱਤਰ ਹੈ :

> ਤੈਨੂੰ ਮਨੁੱਖਾ ਸਰੀਰ ਮਿਲ ਗਿਆ ਹੈ। ਪ੍ਰਭੂ ਨੂੰ ਮਿਲਣ ਦਾ ਇਹੋ ਮੌਕਾ ਹੈ। ਬਾਕੀ ਦੀ ਸਭ ਦੌੜ ਭੱਜ ਵਿਅਰਥ ਹੈ।[8]

ਇਸ ਤਰੀਕੇ ਦੇਖਦਿਆਂ ਸਿੱਖ ਧਰਮ ਮੂਲ ਰੂਪ ਵਿਚ ਹਿੰਦੂ ਪ੍ਰਤਿਭਾ ਵਾਲਾ ਹੈ।

ਸਿੱਖ ਗੁਰੂ ਸਾਹਿਬਾਨ ਹਿੰਦੂ ਦਰਸ਼ਨ ਤੋਂ ਜਿਥੇ ਅਲਹਿਦਾ ਹੁੰਦੇ ਹਨ ਉਹ ਹੈ ਇਸ ਦੀ ਸਮਾਜਿਕ ਫ਼ਿਲਾਸਫ਼ੀ, ਜੋ ਲੋਕਾਂ ਨੂੰ ਆਪਸ ਵਿਚ ਵੰਡਦੀ ਹੈ। ਸੋ ਹਿੰਦੂ ਵਰਗ ਦੇ ਅਸੂਲ ਤੇ ਸਿੱਖ ਵਰਗ ਦੇ ਅਸੂਲ ਭਿੰਨ ਭਿੰਨ ਹੋ ਗਏ ਹਨ। ਵਿਦਵਾਨਾਂ ਅਤੇ ਵਿਦਿਆਰਥੀਆਂ ਵਾਸਤੇ ਹਿੰਦੂ ਧਰਮ ਜਾਂ ਕਲਚਰ ਨੂੰ ਪਰਿਭਾਸ਼ਿਤ ਕਰਨਾ ਬੜਾ ਦੁਰਗਮ ਕਾਰਜ ਹੈ। ਆਮ ਕਰਕੇ ਹਿੰਦੂ ਮੱਤ ਦੀ ਪਛਾਣ ਇਨ੍ਹਾਂ ਚਾਰ ਪੱਖਾਂ ਤੋਂ ਹੁੰਦੀ ਹੈ : (1) ਇਹ ਨਸਲੀ, ਜਾਤੀ ਵਰਗ ਹੈ; (2) ਇਹ ਉਨ੍ਹਾਂ ਲੋਕਾਂ ਦਾ ਵਰਗ ਹੈ ਜਿਨ੍ਹਾਂ ਦੇ ਅਤਿ ਗੁੰਝਲਦਾਰ ਦਾਰਸ਼ਨਿਕ ਸੰਕਲਪ ਹਨ; (3) ਇਹ ਵਿਸ਼ਾਲ, ਸਮੂਰਤ ਧਾਰਮਿਕ ਅਤੇ ਸਮਾਜਿਕ ਵਿਹਾਰਾਂ ਦੀ ਪ੍ਰਤਿਨਿਧਤਾ ਕਰਦਾ ਹੈ; (4) ਇਸ ਦੀ ਬੁਨਿਆਦ ਖ਼ਾਸ ਸਮਾਜਿਕ ਸੰਸਥਾਨ ਵਿਚ ਹੈ। ਨਸਲੀ ਅਤੇ ਜਾਤੀ ਪਛਾਣ ਵਾਲੇ ਆਧੁਨਿਕ ਹਿੰਦੂ ਮੱਤ ਨੇ ਆਪਣਾ ਅੰਤਿਮ ਰੂਪ ਗੁਪਤਾ ਸਲਤਨਤ ਵੇਲੇ ਤੀਜੀ ਚੌਥੀ ਈਸਾਈ ਸਦੀ ਵਕਤ ਧਾਰਿਆ ਅਤੇ ਅਗਲੀਆਂ ਸੱਤ ਅੱਠ ਸਦੀਆਂ ਵਿਕਸਿਤ ਹੁੰਦਾ ਗਿਆ ਜਦੋਂ ਬੁੱਧ ਮੱਤ ਦਾ ਵਿਕਾਸ ਤੇ ਪਤਨ ਹੋ ਰਿਹਾ ਸੀ। ਜਿਸ ਨੂੰ ਅਜ ਭਾਰਤਵਰਸ਼ ਕਿਹਾ ਜਾਂਦਾ ਹੈ ਪ੍ਰਾਚੀਨ ਬ੍ਰਹਿਮੰਡ ਵਿਗਿਆਨ ਵਿਚ ਇਹ ਉਸ ਖੇਤਰ ਦਾ ਹਿੱਸਾ ਸੀ ਜਿਸ ਨੂੰ 'ਜੰਬੂਦੀਪ' ਕਹਿੰਦੇ ਹਨ। ਇਸ ਦੇ ਉੱਤਰ ਵਿਚ ਹਿਮਾਲਾ ਅਤੇ ਬਾਕੀ ਤਿੰਨ ਪਾਸੇ ਸਮੁੰਦਰ ਹੈ।

---

7. ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ *(ਜਪੁ, ਪੰ. 1)*
8. ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨ ਕਾਮ॥... *(ਆਸਾ ਮ: ੫, ਪੰ. 12)*

ਸਮੁੰਦਰ ਦੇ ਉੱਤਰ ਵੱਲ ਅਤੇ ਬਰਫ਼ਾਨੀ ਪਹਾੜਾਂ ਤੋਂ ਦੱਖਣ ਵੱਲ ਜਿਹੜਾ ਦੇਸ ਹੈ ਉਹ ਭਾਰਤ ਹੈ, ਉਥੇ ਭਰਤ ਦੀ ਸੰਤਾਨ ਵਸਦੀ ਹੈ, ਖਰੇ ਹਿੰਦੂ।[9]

ਇਸ ਭਾਗ ਭਰੇ ਇਲਾਕੇ ਵਿਚ :

ਪ੍ਰਭੂ ਦੀ ਅਪਾਰ ਕ੍ਰਿਪਾ ਸਦਕਾ ਹੀ ਕੋਈ ਮਨੁੱਖ ਜਨਮ ਲੈ ਸਕਦਾ ਹੈ।[10]

ਸਭ ਨੂੰ ਸਾਫ਼ ਸਮਝ ਆਵੇ, ਭਾਰਤ ਦੇ ਖੇਤਰ ਤੋਂ ਬਾਹਰ ਚਾਹੇ ਕੋਈ ਸੌ ਵਾਰ ਜਨਮ ਲੈ ਲਵੇ, ਬਿਲਕੁਲ ਫ਼ਜ਼ੂਲ ਅਤੇ ਬੇਮਤਲਬ ਹੈ।[11]

ਖਰੇ ਹਿੰਦੂ ਮੱਤ ਨਾਲੋਂ ਗੁਰੂਆਂ ਦਾ ਪ੍ਰਚਾਰਿਆ ਸਿੱਖ ਮੱਤ ਯਕੀਨਨ ਸੰਪੂਰਣ ਵੱਖਰਾ ਹੈ ਜੋ ਵਿਸ਼ਵ ਦਾ ਕਲਚਰ ਅਤੇ ਧਰਮ ਹੋਣ ਕਰਕੇ ਨਸਲੀ ਜਾਂ ਖੇਤਰੀ ਬੰਧਨਾਂ ਤੋਂ ਪਾਰ ਹੈ।

"ਮੂਲ ਰੂਪ ਵਿਚ ਮਨੁੱਖਾ ਨਸਲ ਇਕ ਹੈ, ਵਿਸ਼ਵ ਭਾਈਚਾਰਾ ਹੈ, ਇਸ ਦੀ ਬੁਨਿਆਦ ਨਸਲ, ਧੜਾ ਜਾਂ ਰੰਗ ਨਹੀਂ,"[12] ਇਹ ਗੁਰੂ ਗੋਬਿੰਦ ਸਿੰਘ ਜੀ ਦਾ ਕਥਨ ਹੈ। ਇਹ ਰਵੱਈਆ, ਇਹ ਫ਼ੁਰਮਾਨ, ਹਿੰਦੂ ਦ੍ਰਿਸ਼ਟੀਕੋਣ ਤੋਂ ਬਿਲਕੁਲ ਵੱਖਰਾ ਹੈ, ਨਾ ਇਹ ਕਿਹਾ ਜਾ ਸਕਦਾ ਹੈ ਕਿ ਇਹ ਸਨਾਤਨ ਵੈਦਿਕ ਮੱਤ ਜਾਂ ਬੁੱਧ ਮੱਤ ਦੀ ਪੁਨਰ ਵਿਆਖਿਆ ਹੈ ਕਿ ਸਾਰੀ ਮਨੁੱਖੀ ਨਸਲ ਸਤਿ ਦੀ ਮੁਤਲਾਸ਼ੀ ਹੈ, ਇਹ ਨਿਰੋਲ ਹਿੰਦੂ ਮੱਤ ਦੀ ਪ੍ਰਤਿਭਾ ਦੀ ਖੋਜ ਨਹੀਂ। ਸਾਰੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈਣ ਦਾ ਦਾਅਵਾ ਆਧੁਨਿਕ ਸ਼੍ਰੀ ਅਰਬਿੰਦੋ ਦੇ ਆਦਰਸ਼, ਫ਼ਿਲਾਸਫ਼ੀ, ਵਿਆਖਿਆਕਾਰੀ ਦੀ ਉਪਜ ਹੈ। ਪੁਰਾਤਨ ਅਨਮਤਿ ਪਰੰਪਰਾ ਦੀ ਪ੍ਰਤਿਨਿਧਤਾ ਕਰਦਿਆਂ ਉਹ ਆਖਦਾ ਹੈ ਕਿ ਸਤਿ ਜੋ ਮਨੁੱਖਤਾ ਨੂੰ ਬਚਾਏਗਾ, ਹਮੇਸ਼ ਹਿੰਦੂ

---

9. उत्तर यत्समुद्रस्य हिमाद्रष्चैव दक्षिणम्।
वर्श तद्धारतं नाम भारती यत्र सन्ततिः।।
(ਉੱਤਰ ਯਤ੍ਸਮੁਦ੍ਰਸਯ ਹਿਮਾਦ੍ਰਸ਼ਚੈਵ ਦਕਸ਼ਿਣਮ।
ਵਰਸ਼ ਤਦਾਸਤੰ ਨਾਮ ਭਾਰਤੀ ਯਤ੍ਰ ਸੰਤਤਿਹ॥)
10. कृशणानुग्रहतो लब्ध्वा मानवम् जन्म भारते।
(ਕ੍ਰਿਸ਼ਣਾਨੁਗ੍ਰਿਹਤੋ ਲਬਧਵਾ ਮਾਨਵਮ੍ ਜਨਮ ਭਾਰਤੇ।)
11. अन्य स्थाने वष्था जन्म निश्फलंच गतागतम्।
(ਅਨ੍ਯ ਸਥਾਨੇ ਵ੍ਰਿਥਾ ਜਨਮ ਨਿਸ਼ਫਲੰਚ ਗਤਾਗਤਮ੍।) *(Visnupurana, 2.3.1)*
12. ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਭੈ ਏਕੋ ਪਹਚਾਨਬੋ। *(ਅਕਾਲ ਉਸਤਤ, ਦ. ਗ੍ਰੰ., ਪੰ. 19)*
ਪ੍ਰਾਚੀਨ ਚੀਨ ਦੇ ਕਨਫ਼ਿਊਸ਼ਿਅਸ ਰਾਹੀਂ ਆਏ ਗਿਆਨ ਅਨੁਸਾਰ, "ਸਾਰੇ ਮਨੁੱਖਾਂ ਦਾ ਇੱਕੋ ਸਾਂਝਾ ਪਰਿਵਾਰ ਹੈ", ਜਿਸ ਦੀ ਸ਼ਕਤੀਸ਼ਾਲੀ ਗੂੰਜ ਪੈਗ਼ੰਬਰ ਮੁਹੰਮਦ ਦੇ ਕੁਰਾਨ (11:20) ਵਿਚ ਬਾਰ ਬਾਰ (11:119, 16:94 ਅਤੇ 43:34) ਦੁਹਰਾਈ ਗਈ ਹੈ, ਜਿਸ ਸਦਕਾ 'ਅੰਤਰਰਾਸ਼ਟਰੀ ਸ਼ਕਤੀਸ਼ਾਲੀ ਮੁਸਲਿਮ ਭਾਈਚਾਰਾ ਪ੍ਰਗਟ ਹੋਇਆ। ਇਸੇ ਸਿਧਾਂਤ ਨੂੰ ਬਰਕਰਾਰ ਰੱਖਦਿਆਂ ਬਿਨਾਂ ਸ਼ੱਕ ਗੁਰੂ ਜੀ ਨੇ ਸਮਾਨਤਾ ਵਾਲੇ ਭਾਈਚਾਰੇ ਦੀ ਬੁਨਿਆਦ ਰੱਖੀ, ਜਿਸ ਦੀਆਂ ਝਲਕਾਂ ਸਾਨੂੰ ਖ਼ਾਲਸਾ ਪੰਥ ਦੀ ਬਣਤਰ ਵਿੱਚੋਂ ਦਿੱਸਦੀਆਂ ਹਨ।

ਪ੍ਰਤਿਭਾ ਵਿੱਚੋਂ ਪੈਦਾ ਹੋਵੇਗਾ, ਤੇ ਇਹੋ ਸਚ ਮਾਨਵਤਾ ਦਾ ਕਲਿਆਣ ਕਰੇਗਾ।[13] ਬੁੱਧ ਮੱਤ ਅਤੇ ਜੈਨ ਮੱਤ ਆਦਿਕ ਅਨਮਤੀਆਂ ਨੇ ਵੀ ਅਜਿਹੇ ਦਾਅਵੇ ਕੀਤੇ ਕਿ ਬੁੱਧ ਅਤੇ ਤੀਰਥਾਂਕਰ ਭਾਰਤ ਦਾ ਕਲਿਆਣ ਕਰਨ ਹਿਤ ਆਉਣਗੇ। ਪਾਂਡੀਚਰੀ ਦਾ ਅਰਬਿੰਦੋ ਉਪਨਿਸ਼ਦ ਪਰੰਪਰਾ ਦਾ ਪਹਿਰੇਦਾਰ ਵਰਤਮਾਨ ਸਮੇਂ ਉਹੀ ਧੁਨੀ ਦੁਹਰਾ ਰਿਹਾ ਹੈ। ਸਿੱਖ ਗੁਰੂ ਸਾਹਿਬਾਨ ਦਾ ਪੈਂਤੜਾ ਉਚੇਰਾ ਅਤੇ ਭਵਿਖ ਦੇ ਵਿਸ਼ਵ ਕਲਚਰ ਲਈ ਵੱਖਰੇ ਨਜ਼ਰੀਏ ਦਾ ਹੈ। ਉਨ੍ਹਾਂ ਨੇ ਪ੍ਰਫੁਲਤ ਹੁੰਦੇ ਕਲਚਰ ਦਾ ਸਿਧਾਂਤ ਦਿੱਤਾ ਹੈ ਜਿਸ ਵਿਚ ਮਿਸ਼ਰਿਤ ਕਲਚਰਲ ਪ੍ਰਗਤੀ ਦੀ ਪ੍ਰਕ੍ਰਿਆ ਹੋਵੇਗੀ, ਪੂਰੀ ਮਨੁੱਖਤਾ ਦੀ ਸਰਬ ਸਾਂਝੀ ਚੇਤਨਾ ਦਾ ਪ੍ਰਕਾਸ਼ ਹੋਵੇਗਾ, ਸਤਿ ਦਾ ਸਰਬਾਂਗੀ ਪਸਾਰ ਹੋਵੇਗਾ :

ਸਾਮੀ, ਆਰੀਅਨ ਅਤੇ ਅਨਮਤੀਆਂ ਇੱਕੋ ਸ੍ਰੋਤ ਤੋਂ ਪ੍ਰਕਾਸ਼ਿਤ ਹੁੰਦੀਆਂ ਹਨ ਤੇ ਫਿਰ ਉਸੇ ਸ੍ਰੋਤ ਵਿਚ ਸਮਾ ਜਾਂਦੀਆਂ ਹਨ। ਸਭ ਦੀ ਮੰਜ਼ਲ ਉਹੀ ਹੈ।[14] ਇਹ ਹੈ ਗੁਰੂ ਗੋਬਿੰਦ ਸਿੰਘ ਦਾ ਐਲਾਨਨਾਮਾ।[15]

ਹਿੰਦੂ ਮੱਤ ਦੇ ਦੂਜੇ ਪਹਿਲੂ ਵਿਚ ਕੁਝ ਖ਼ਾਸ ਬੁਨਿਆਦੀ ਦਾਰਸ਼ਨਿਕ ਸੰਕਲਪਾਂ ਦਾ ਮਿਸ਼ਰਣ ਹੈ ਜੋ ਸਾਡੇ ਖ਼ਿਆਲ ਮੁਤਾਬਕ ਗਿਣਤੀ ਵਿਚ ਚਾਰ ਹਨ। ਸਾਰੇ ਹਿੰਦੂਇਜ਼ਮ ਦਾ ਤਾਣਾ ਪੇਟਾ ਇਹੋ ਮਿਸ਼ਰਣ ਹੈ।

ਇਹ ਹਨ : (1) ਕਰਮ ਦਾ ਸਿਧਾਂਤ; (2) ਆਵਾਗੌਣ ਦਾ ਸਿਧਾਂਤ; (3) ਧਰਮ ਦਾ ਸਿਧਾਂਤ; ਅਤੇ (4) ਮਾਇਆ ਦਾ ਸਿਧਾਂਤ।

ਆਧੁਨਿਕ ਵਿਗਿਆਨ ਜਿਸ ਨੂੰ ਕਾਰਨ ਕਾਰਜ ਦਾ ਨਾਮ ਦਿੰਦੀ ਹੈ, ਕਰਮ ਦਾ ਸਿਧਾਂਤ ਹੈ ਤਾਂ ਉਹੀ ਪਰ ਸਦਾਚਾਰ ਸ਼ਾਸਤਰ ਦੇ ਧਰਾਤਲ ਉੱਤੇ ਆਵਾਗੌਣ ਦੇ ਸਿਧਾਂਤ ਦਾ ਵਿਸ਼ਵਾਸ ਹੈ ਕਿ ਸਰੀਰ ਦੇ ਜਨਮ ਮਰਨ ਦੇ ਬਾਵਜੂਦ ਮਨੁੱਖੀ ਸ਼ਖ਼ਸੀਅਤ ਤੱਤ ਰੂਪ ਵਿਚ ਨਿਰੰਤਰ ਕਾਇਮ ਰਹਿੰਦੀ ਹੈ। ਧਰਮ ਸਿਧਾਂਤ ਅਨੁਸਾਰ ਸਭ ਵਸਤਾਂ ਤੇ ਵਿਅਕਤੀਆਂ ਦੇ ਅੰਦਰੂਨੀ ਸਾਰ ਤੱਤ ਨੈਤਿਕ ਵਿਵੇਕ ਦੇ ਆਦੇਸ਼ ਦੇ ਸਮਰੂਪ ਹਨ। ਮਾਇਆ ਸਿਧਾਂਤ ਅਜਿਹੀ ਧਾਰਨਾ ਹੈ ਕਿ ਦ੍ਰਿਸ਼ਟਮਾਨ ਜਗਤ ਦੀ ਹੋਂਦ, ਜਿਵੇਂ ਸਾਡੇ ਗਿਆਨ ਇੰਦਰੇ ਅਤੇ ਮਨ ਸਾਨੂੰ ਦਸਦੇ ਹਨ ਉਹ ਸਤਿ ਨਹੀਂ, ਭਰਮ ਤੇ ਛਲਾਵਾ ਹੈ।

---

13. *Mother India* (February, 1952), Pondicherry, p. 7; Sri Aurobindo, *Life Divine,* Vol. I, Ch. 1.
14. ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਭੈ ਏਕੈ ਜੋਤ ਜਾਨਬੋ ॥
*(ਅਕਾਲ ਉਸਤਤ, ਦ. ਗ੍ਰੰ., ਪੰ. 19)*
15. ਸਿੱਖ ਧਰਮ ਸ਼ਾਸਤ੍ਰੀ ਭਾਈ ਗੁਰਦਾਸ (1558-1637) ਦੇ ਪੂਰਬਲੇ ਕਥਨ ਨਾਲ ਵੀ ਇਸ ਦੀ ਤੁਲਨਾ ਕਰੋ :
ਬਾਹਰ ਪੰਥ ਇਕਤ੍ਰ ਕਰਿ ਗੁਰਮੁਖਿ ਗਾਡੀ ਰਾਹੁ ਚਲਾਇਆ।
*(ਵਾਰਾਂ ਭਾਈ ਗੁਰਦਾਸ, 18.14)*
ਯਾਨੀ ਕਿ ਸਿੱਖ ਧਰਮ ਆਰੀਅਨ, ਸਾਮੀ ਅਤੇ ਦੂਜੀਆਂ ਧਾਰਾਵਾਂ ਦਾ ਸੰਗਮ ਹੈ, ਜਿਹੜਾ ਹੁਣ ਵਿਸ਼ਾਲ ਮਾਰਗ ਬਣ ਗਿਆ ਹੈ।

ਸਿੱਖ ਧਰਮ ਇਨ੍ਹਾਂ ਚਾਰੇ ਮੂਲ ਸੰਕਲਪਾਂ ਨੂੰ ਪ੍ਰਵਾਨ ਕਰਦਾ ਹੈ ਭਾਵੇਂ ਕਿ ਸਿੱਖ ਧਰਮ ਦੁਆਰਾ ਕੁਝ ਪਹਿਲੂਆਂ ਤੋਂ ਇਨ੍ਹਾਂ ਸੰਕਲਪਾਂ ਦੀ ਵਿਆਖਿਆ ਅਤੇ ਮੁਲਾਂਕਣ ਵਿਭਿੰਨ ਹਿੰਦੂ ਸੰਪ੍ਰਦਾਵਾਂ ਵਲੋਂ ਕੀਤੀ ਜਾਂਦੀ ਵਿਆਖਿਆ ਤੇ ਮੁਲਾਂਕਣ ਤੋਂ ਵੱਖਰਾ ਹੈ। ਇਸ ਨਜ਼ਰੀਏ ਤੋਂ ਦੇਖਿਆਂ ਸਿੱਖ ਧਰਮ, ਹਿੰਦੂ ਧਰਮ ਵਰਗਾ ਲਗ ਸਕਦਾ ਹੈ। ਇਨ੍ਹਾਂ ਵਖਰੇਵਿਆਂ ਦੀ ਨਿਸ਼ਾਨਦੇਹੀ ਕਰਨੀ, ਚਾਰੇ ਪਰਾਭੌਤਿਕ ਸੰਕਲਪਾਂ ਬਾਰੇ ਵਿਸਤ੍ਰਿਤ ਵਿਆਖਿਆ ਕਰਕੇ ਦੱਸਣਾ ਕਿ ਸਿੱਖ ਧਰਮ ਸਨਾਤਨ ਹਿੰਦੂ ਪਰੰਪਰਾ ਤੋਂ ਕਿਵੇਂ ਭਿੰਨ ਹੈ, ਇਸ ਖੋਜ-ਪ੍ਰਬੰਧ ਦੀ ਸੀਮਾ ਰੇਖਾ ਇਸ ਦੀ ਆਗਿਆ ਨਹੀਂ ਦਿੰਦੀ। ਜਿਸ ਨੂੰ ਅਸੀਂ ਹਿੰਦੂ ਮੱਤ ਆਖਦੇ ਹਾਂ, ਉਸ ਦੇ ਕਰਮ ਕਾਂਡ, ਸੰਪ੍ਰਦਾਵਾਂ, ਧਰਮ ਸੰਪ੍ਰਦਾਵਾਂ, ਇਨ੍ਹਾਂ ਚਾਰ ਦਾਰਸ਼ਨਿਕ ਸੰਕਲਪਾਂ ਵਿਚ ਜੜਿਤ ਅਤੇ ਉਗਮਿਤ ਹਨ। ਇਨ੍ਹਾਂ ਪਰੰਪਰਾਵਾਂ ਦੀ ਪ੍ਰਤਿਨਿਧਤਾ ਹਿੰਦੂ ਧਰਮ ਦੇ ਦਰਿਆਂ ਦੀਆਂ ਚਾਰ ਮੁਖ ਲਹਿਰਾਂ ਕਰਦੀਆਂ ਹਨ, ਜੋ ਹਿੰਦੂ ਧਰਮ ਦਾ ਤੀਸਰਾ ਪਹਿਲੂ ਹੈ, ਹਰ ਦਾਰਸ਼ਨਿਕ ਪ੍ਰਣਾਲੀ, ਹਰ ਦਰਸ਼ਨ, ਹਰ ਕਿਸਮ ਦੀ ਹਿੰਦੂ ਸਨਾਤਨਪੰਥੀ ਪਰੰਪਰਾ ਇਸ ਅਧੀਨ ਆਉਂਦੀ ਹੈ ਜਾਂ ਇਨ੍ਹਾਂ ਚਾਰ ਪਰੰਪਰਾਵਾਂ ਦੀ ਸਹਾਇਕ ਬਣਦੀ ਹੈ, ਇਹ ਹਨ: (1) ਸਮ੍ਰਤ; (2) ਵੈਸ਼ਨਵ; (3) ਸ਼ੈਵ; ਅਤੇ (4) ਸ਼ਾਕਤ।

ਸਮ੍ਰਤ ਪਰੰਪਰਾ ਵਿਚ ਮੂਲ ਅਧਿਆਤਮਕ ਕਰਮ ਯੱਗ ਅਤੇ ਬਲੀ ਹੈ ਜੋ ਪਰਾ ਮਾਨਵੀ ਸ਼ਕਤੀਆਂ ਨੂੰ ਪ੍ਰਸੰਨ ਕਰ ਕੇ, ਬੰਨ੍ਹ ਕੇ, ਮਾਨਵ ਭਲਾਈ ਹਿਤ ਵਰਤਣ ਦੀ ਵਿਧੀ ਹੈ। ਇਹ ਸਰਬੋਤਮ ਵੈਦਿਕ ਪੂਜਾ ਪੱਧਤੀ ਹੈ, ਪਰੰਪਰਾ ਹੈ ਜਿਸ ਵਿਚ ਧਰਮ ਦਾ ਸੰਸਕਾਰ, ਕ੍ਰਿਆ ਰੂਹਾਨੀ ਜਗਤ ਨੂੰ ਨਿਯੰਤਰਿਤ ਕਰਦਾ ਹੈ, ਨਿਰਦੇਸ਼ਿਤ ਕਰਦਾ ਹੈ। ਇਹ ਕ੍ਰਿਆ ਜੇ ਸ਼ੁੱਧਤਾ ਨਾਲ ਨਿਭਾਈ ਜਾਵੇ ਤਾਂ ਵਿਸ਼ਵ ਥਿਰ ਰਹਿੰਦਾ ਹੈ। ਇਸ ਦੀ ਗ਼ੈਰ-ਹਾਜ਼ਰੀ ਵਿਚ ਵਿਸ਼ਵ ਨੂੰ ਉਦਕਰਖਣ, ਵਿਪਰੀਤ ਦਿਸ਼ਾ, ਸਮਾਪਤੀ ਦੇ ਖ਼ਤਰੇ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਬ੍ਰਾਹਮਣ ਗ੍ਰੰਥ ਜਿਨ੍ਹਾਂ ਨੇ ਪਹਿਲਾਂ ਵੈਦਿਕ ਕਰਮਕਾਂਡ ਦਾ ਸਿਧਾਂਤ ਨਿਯਮਿਤ ਕੀਤਾ, ਦਾ ਦਾਅਵਾ ਹੈ ਕਿ ਕੁਦਰਤ ਦੀ ਪ੍ਰਕ੍ਰਿਆ ਅਤੇ ਇਥੋਂ ਤੱਕ ਕਿ ਦੇਵਤੇ ਵੀ ਯੱਗ ਦੀਆਂ ਰਸਮਾਂ ਅਧੀਨ ਹਨ, ਨਿਯੰਤਰਣ ਵਿਚ ਹਨ। ਮੀਮਾਂਸਾ ਦਰਸ਼ਨ, ਜਿਸ ਨੇ ਸਭ ਤੋਂ ਪਹਿਲਾਂ ਪ੍ਰਾਭੌਤਿਕ ਨਿਯਮਾਵਲੀ ਤਿਆਰ ਕੀਤੀ ਦਾ ਦਾਅਵਾ ਹੈ ਕਿ ਯੱਗ ਬਗ਼ੈਰ ਗਿਆਨ ਵਿਅਰਥ ਹੈ, ਨੇਕ ਕਰਮ ਫ਼ਜ਼ੂਲ ਹਨ ਅਤੇ ਸੱਚਾ ਅਨੰਦ ਅਸੰਭਵ ਹੈ। ਯੱਗ ਦਾ ਬੁਨਿਆਦੀ ਵਿਧਾਨ, ਮੰਤਰ ਦਾ ਸਿਧਾਂਤ ਹੈ ਜਿਸ ਦੀ ਮਾਨਤਾ ਹੈ ਕਿ ਸ਼ਬਦ ਵਸਤਾਂ ਦੀ ਪ੍ਰਤਿਨਿਧਤਾ ਕਰਦੇ ਹਨ। ਯਜੁਰਵੇਦ, ਮੁਖ ਤੌਰ 'ਤੇ ਤਾਂ ਰਿਗਵੇਦ ਦੇ ਮੰਤਰਾਂ ਤੋਂ ਹੀ ਤਿਆਰ ਕੀਤਾ ਗਿਆ ਪਰ ਮੂਲ ਪਾਠ ਨਾਲੋਂ ਇਸ ਵਿਚ ਬਹੁਤ ਸਾਰੀਆਂ ਭਿੰਨਤਾਵਾਂ ਹਨ। ਇਹ ਸਮ੍ਰਤ ਸੰਪਰਦਾਇ ਦੀ ਮੂਲ ਪਾਠ ਪੋਥੀ ਹੈ। ਯਜੁਰਵੇਦ ਦੀ ਇਸ ਪਰੰਪਰਾ ਵਿਚ ਧਰਮ ਪੂਰਨ ਮਕਾਨਕੀ ਰਸਮਾਂ ਦਾ ਸੰਸਕਾਰ ਹੋ ਗਿਆ ਜਿਸ ਵਿਚ ਕਰਮਕਾਂਡ ਕਰਨ ਵਾਲੇ ਪੁਜਾਰੀਆਂ ਦੀਆਂ ਭੀੜਾਂ ਆ ਸ਼ਾਮਲ ਹੋਈਆਂ ਤੇ ਇਹ ਭੀੜਾਂ ਗੁੰਝਲਦਾਰ ਰਸਮਾਂ ਨਿਭਾਉਂਦੀਆਂ, ਮੰਤਰ ਉਚਾਰਨ ਕਰਦੀਆਂ ਤੇ ਮੰਨਿਆ ਜਾਂਦਾ ਕਿ ਇਨ੍ਹਾਂ ਦਾ ਅਸਰ ਦੂਰ ਸੁਰਗਾਂ ਤਕ ਪੁਜਦਾ ਹੈ। ਯੱਗ ਦੇ ਪਰੋਖ

ਅਸੂਲਾਂ ਦੀ ਧਾਰਣਾ ਇਹ ਸੀ ਕਿ ਪੁਜਾਰੀਆਂ ਦੀ ਸ਼ਕਤੀ ਬ੍ਰਹਿਮੰਡ ਦੇ ਵਿਧਾਨ ਨੂੰ ਸੁਰਜੀਤ ਜਾਂ ਨਸ਼ਟ ਕਰਨ ਦੇ ਸਮਰੱਥ ਹੈ। ਆਧੁਨਿਕ ਵਿਗਿਆਨੀ ਨੂੰ ਇਹ ਉਲਝੇ ਮਨ ਦਾ ਊਟਪਟਾਂਗ ਪ੍ਰਤੀਤ ਹੁੰਦਾ ਹੈ। ਵੈਦਿਕ ਸਾਹਿਤ ਦੇ ਕੁਝ ਯੋਰਪੀ ਵਿਦਵਾਨਾਂ ਨੇ ਬੇਝਿਜਕ ਹੋ ਕੇ ਇਹੋ ਜਿਹੇ ਕਥਨ ਕੀਤੇ ਹਨ।

ਹੁਣ ਯਜੁਰਵੇਦ ਦੇ ਦੋ ਸੋਧੇ ਹੋਏ ਸੰਸਕਰਣ ਹਨ ਸ਼ਿਆਮ ਅਤੇ ਸ਼ਵੇਤ ਸੰਘਿਤਾਵਾਂ ਜਿਨ੍ਹਾਂ ਨੂੰ ਕ੍ਰਮਵਾਰ ਤੈਤ੍ਰੇਯ ਅਤੇ ਵਾਜਸਨੇਈ ਕਿਹਾ ਜਾਂਦਾ ਹੈ। ਪ੍ਰਸਿੱਧ ਜਰਮਨ ਸੰਸਕ੍ਰਿਤ ਵਿਦਵਾਨਾਂ[16] ਨੇ ਸ਼ਿਆਮ ਯਜੁਰ ਗ੍ਰੰਥਾਂ, ਜੋ ਬਦਦਿਮਾਗ਼ ਦੀ ਰਹਿੰਦ ਖੂੰਹਦ ਹੈ, ਨੂੰ ਅਣਪਚੇ, ਹਾਸੋਹੀਣੇ ਟੁਕੜਿਆਂ ਦਾ ਸੰਗ੍ਰਹਿ ਕਿਹਾ ਹੈ।[17]

ਸ਼ਬਦ ਸ਼ਕਤੀ ਦਾ ਇਹ ਵਿਚਾਰ ਕਿ ਸ਼ਬਦ, ਜਿਸ ਵਸਤੂ ਦੀ ਪ੍ਰਤਿਨਿਧਤਾ ਕਰਦਾ ਹੈ ਉਸ ਦਾ ਵਸਤੂ ਨਾਲ ਸੰਬੰਧ ਹੈ, ਕੇਵਲ ਇੰਡੋਆਰੀਆਂ ਦਾ ਮੌਲਿਕ ਹੋਵੇ ਅਜਿਹਾ ਨਹੀਂ ਹੈ, ਇਹ ਲਗਭਗ ਸਾਰੀਆਂ ਸਭਿਅਤਾਵਾਂ ਵਿਚ ਮਿਲ ਜਾਂਦਾ ਹੈ ਪਰ ਇਸ ਦੀ ਸ਼੍ਰੇਸ਼ਟ ਵਿਆਖਿਆ ਮੀਮਾਂਸਾ ਦਰਸ਼ਨ ਨੇ ਕੀਤੀ ਜਿਸ ਨੇ ਦੂਜੀ ਸਦੀ ਪੂਰਬ ਈਸਾ ਵਿਚ ਸਮ੍ਰਤ ਵੈਦਿਕ ਪਰੰਪਰਾ ਦੇ ਮੌਖਿਕ ਰਹੱਸਵਾਦੀ ਵਿਧਾਨ ਨੂੰ ਮੁੜ ਸੁਰਜੀਤ ਕੀਤਾ ਅਤੇ ਦਾਅਵਾ ਕੀਤਾ ਕਿ ਹਰ ਸ਼ਬਦ ਦੈਵੀ ਸ਼ਬਦ ਦਾ ਹੀ ਇਕ ਰੂਪ ਹੈ। ਇਸ ਸਿਧਾਂਤ ਨੂੰ ਗੁਰੂ ਗੋਬਿੰਦ ਸਿੰਘ ਨੇ ਸਵੀਕਾਰ ਨਹੀਂ ਕੀਤਾ।[18]

ਇਸ ਪਰੰਪਰਾ ਅਤੇ ਕਰਮਕਾਂਡ ਨੂੰ ਉਪਨਿਸ਼ਦਾਂ ਵਿਚ ਪ੍ਰਾਪਤ ਉੱਤਰ ਵੈਦਿਕ ਸਿਧਾਂਤ ਨੇ ਤਿਆਗ ਦਿੱਤਾ। ਉਦੋਂ ਤੋਂ, ਭਾਵ 1000 ਪੂਰਬ ਈਸਵੀ ਤੋਂ ਲੈ ਕੇ ਹੁਣ ਤੱਕ ਹਿੰਦੂ ਧਰਮ ਦੇ ਅਨੁਆਈਆਂ ਵਿੱਚੋਂ ਬਹੁਤਿਆਂ ਨੇ ਮੰਤ੍ਰ ਦੇ ਦਾਰਸ਼ਨਿਕ ਸਿਧਾਂਤ ਵਾਲੀ ਜੀਵਨ-ਜਾਚ ਨੂੰ ਨਹੀਂ ਅਪਣਾਇਆ। ਇਥੋਂ ਤੱਕ ਕਿ ਉੱਤਰ ਭਾਰਤ ਵਿਚ ਆਰੀਆ ਸਮਾਜ ਲਹਿਰ, ਜੋ ਸਪਸ਼ਟ ਰੂਪ ਵਿਚ ਪ੍ਰਾਚੀਨ ਵੈਦਿਕ ਜੀਵਨ ਜੁਗਤਿ ਨੂੰ ਪ੍ਰਣਾਈ ਹੋਈ ਹੈ, ਅਮਲੀ ਰੂਪ ਵਿਚ ਇਨ੍ਹਾਂ ਵੈਦਿਕ ਧਰਮ ਦੇ ਆਧਾਰਾਂ ਨੂੰ ਕਾਫ਼ੀ ਮਾਨਸਿਕ ਸੰਕੋਚ ਨਾਲ ਹਜ਼ਮ ਕਰਦੀ ਹੈ। ਜਿਥੋਂ ਤੱਕ ਹਿੰਦੂ ਧਰਮ ਦੇ ਇਸ ਪੱਖ ਦਾ ਸੰਬੰਧ ਹੈ, ਸਿੱਖ ਧਰਮ ਦੀ ਪਿੱਠਭੂਮੀ ਵਿਚ ਉੱਤਰ ਵੈਦਿਕ ਉਪਨਿਸ਼ਦ ਪਰੰਪਰਾ ਚਿੰਤਨ ਦੇ ਢੰਗ ਤਰੀਕੇ ਹਨ। ਪਰ ਇਹ ਇਕ ਵਿਲੱਖਣ ਅਪਵਾਦ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਿੱਖ ਧਰਮ ਨੂੰ ਅੰਤਿਮ ਰੂਪ ਵਿਚ ਦਿੰਦਿਆਂ ਸਮ੍ਰਤ ਪਰੰਪਰਾ ਦੇ ਸਮਾਨ ਸਮਝਦਾ ਹੈ। ਸਿੱਖਾਂ ਵਿਚ ਪ੍ਰਚਲਿਤ ਇਕ ਰਸਮ ਜਿਸ ਨੂੰ ਅਖੰਡ ਪਾਠ ਕਿਹਾ ਜਾਂਦਾ ਹੈ, ਮੰਨਿਆ ਜਾਂਦਾ ਹੈ ਕਿ ਇਸ ਨੂੰ ਗੁਰੂ ਗੋਬਿੰਦ ਸਿੰਘ ਦੀ ਪ੍ਰਵਾਨਗੀ ਹੈ, ਪ੍ਰਤੱਖ ਇਹ ਯੱਗ ਦੀ ਕ੍ਰਿਆ ਹੈ ਜੋ ਮੰਤਰ ਸਿਧਾਂਤ ਉੱਤੇ ਆਧਾਰਿਤ ਹੈ। ਵੇਦਾਂ ਵਿਚ ਜਿਵੇਂ ਪੁਜਾਰੀਆਂ ਦੀ ਹਾਜ਼ਰੀ ਨਿਰੰਤਰ ਚਾਹੀਦੀ ਹੈ,

---

16. Max Muller, *Chips from a German Workshop,* Vol.I, Introduction.
17. Von Schroeder, *Indien: Literatur and Kultur in Historischer Entwicklung,* p. 113.
18. ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ, ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ॥
*(ਅਕਾਲ ਉਸਤਤ, ਦ. ਗ੍ਰੰ., ਪੰ. 19)*

ਹੋਤ੍ਰ, ਉਦਗਾਤ੍ਰ, ਅਧਵਰਯੂ ਅਤੇ ਬ੍ਰਾਹਮਣ ਆਪੋ-ਆਪਣੇ ਕਾਰਜ ਕਰਦੇ ਰਹਿੰਦੇ ਹਨ, ਉਵੇਂ ਹੀ ਅਖੰਡ ਪਾਠ ਵਿਚ ਚਾਰ ਪਾਠੀਆਂ ਦੀ ਲੋੜ ਹੁੰਦੀ ਹੈ ਜੋ ਨਿਰਵਿਘਨ ਪਾਠ ਕਰਦੇ ਰਹਿੰਦੇ ਹਨ, ਇਹ ਵੀ ਮੰਤ੍ਰ ਸਿਧਾਂਤ ਨਾਲ ਮਿਲਦਾ ਜੁਲਦਾ ਕਰਮ ਹੈ। ਇਹ ਸਮਰੂਪਤਾ ਇਥੇ ਖ਼ਤਮ ਹੋ ਜਾਂਦੀ ਹੈ। ਨੀਝ ਨਾਲ ਦੇਖਦਿਆਂ ਪਤਾ ਲਗਦਾ ਹੈ ਕਿ ਅਖੰਡ ਪਾਠ ਦੀ ਧਾਰਮਿਕ ਰੀਤ ਤਿੱਬਤੀ ਅਤੇ ਦੂਰ ਪੂਰਬੀ ਬੋਧੀ ਅਮਲ ਨਾਲ ਸਾਂਝੀ ਹੈ ਜਿਥੇ ਧਰਮ ਸਥਾਨ ਉੱਤੇ ਪ੍ਰਾਰਥਨਾ ਨਹੀਂ ਕੀਤੀ ਜਾਂਦੀ ਪਰ ਆਤਮ ਸ੍ਰੇਸ਼ਟਤਾ ਪ੍ਰਾਪਤ ਕਰਨ ਦੇ ਉਦੇਸ਼ ਹਿਤ ਧਰਮ ਗ੍ਰੰਥਾਂ ਦਾ ਪਾਠ ਕੀਤਾ ਜਾਂਦਾ ਹੈ। ਕੀਤੇ ਪਾਠ ਦਾ ਇਹ ਪੁੰਨ ਪੁਜਾਰੀ ਰਾਹੀਂ ਕਿਸੇ ਖ਼ਾਸ ਮਨੋਰਥ ਲੇਖੇ ਲਾ ਦਿੱਤਾ ਜਾਂਦਾ ਹੈ ਜਿਵੇਂ ਮ੍ਰਿਤਕ ਦੀ ਆਤਮਾ ਦੀ ਸ਼ਾਂਤੀ ਜਾਂ ਫਿਰ ਪ੍ਰਾਰਥਕ ਦੇ ਪਰਿਵਾਰ ਦੀ ਸੁਖ-ਸਾਂਦ, ਖ਼ੁਸ਼ਹਾਲੀ ਨਮਿੱਤ ਲਗਦਾ ਹੈ।[19]

ਗਿਆਤ ਹੈ ਕਿ ਪਵਿੱਤਰ ਸੂਤ੍ਰ ਉਚਾਰਨੇ ਜਾਂ ਪੜ੍ਹਨੇ ਬੋਧੀਆਂ ਦੀ ਪੁਰਾਤਨ ਰੀਤ ਹੈ ਜਿਸ ਨੂੰ ਬੋਲਾਂ ਦੁਆਰਾ ਕੀਤੀ ਪੂਜਾ ਮੰਨਿਆ ਗਿਆ ਹੈ। ਪੰਜਵੀਂ ਛੇਵੀਂ ਸਦੀ ਈਸਵੀ ਈਸਾਈ ਮੱਤ ਦੀ ਇਕ ਪੂਰਬੀ ਸੰਪਰਦਾ ਨੂੰ ਅਕੋਮੇਤੀ (ਯੂਨਾਨੀ akoimetos, ਨਿਰੰਤਰ ਜਾਗਦੇ) ਕਿਹਾ ਜਾਂਦਾ ਸੀ ਕਿਉਂਕਿ ਉਹ ਦਿਨ ਰਾਤ ਬਦਲ ਬਦਲ ਕੇ ਧਾਰਮਿਕ ਰਸਮਾਂ ਜਾਰੀ ਰਖਦੇ ਸਨ। ਈਸਾਈ ਮੱਤ ਦੀਆਂ ਮੁਢਲੀਆਂ ਸਦੀਆਂ ਵਿਚ ਇਹ ਰੀਤ ਕੇਂਦਰੀ ਏਸ਼ੀਆ ਦੇ ਮਹਾਯਾਨੀ ਬੋਧੀਆਂ ਵਿਚ ਵੀ ਪ੍ਰਚਲਿਤ ਸੀ।

ਬੋਧੀ ਅਤੇ ਈਸਾਈ ਇਨ੍ਹਾਂ ਕ੍ਰਿਆਵਾਂ ਨਾਲ ਸਿੱਖ ਅਖੰਡਪਾਠ ਦੀ ਸਮਰੂਪਤਾ ਪ੍ਰਤੀਤ ਹੁੰਦੀ ਹੈ ਜੋ ਵੈਦਿਕ ਯੱਗ ਅਤੇ ਮੰਤਰ ਉਚਾਰਨ ਤੋਂ ਬੁਨਿਆਦੀ ਤੌਰ 'ਤੇ ਭਿੰਨ ਹੈ ਕਿਉਂਕਿ ਪਹਿਲੀ ਕਿਸਮ ਦੀ ਰੀਤ ਵਿਚ ਗ੍ਰੰਥ ਪਾਠ ਦਾ ਮਤਲਬ ਵਾਕ ਪੂਜਾ ਹੈ ਜਿਸ ਨਾਲ ਇਹ ਰਸਮ ਪੂਰਨ ਧਾਰਮਿਕ ਹੋ ਜਾਂਦੀ ਹੈ ਜਦੋਂ ਕਿ ਵੈਦਿਕ ਸਿਧਾਂਤ ਕੁਦਰਤ ਦੀਆਂ ਸ਼ਕਤੀਆਂ ਉਪਰ ਜਬਰਨ ਨਿਯੰਤਰਣ ਕਰਨਾ ਹੈ, ਜੁਗਾੜਬੰਦੀ ਹੈ ਜਿਸ ਨਾਲ ਸਾਰੀ ਪ੍ਰਕ੍ਰਿਆ ਅਧਰਮੀ ਤਲਿਸਮਾ ਬਣ ਜਾਂਦੀ ਹੈ।

ਹਿੰਦੂ ਧਰਮ ਦੀ ਦੂਜੀ ਪਰੰਪਰਾ ਦੀ ਪ੍ਰਤਿਨਿਧਤਾ ਵੈਸ਼ਣਵ ਸੰਪਰਦਾ ਕਰਦੀ ਹੈ ਜਿਸ ਦੀਆਂ ਮੂਲ ਧਾਰਨਾਵਾਂ ਹਨ, (ੳ) ਵਿਸ਼ਣੂ, ਸੰਸਾਰ ਦਾ ਵਿਧਾਤਾ, ਅਵਤਾਰ ਧਾਰਦਾ ਹੈ, ਜ਼ਰੂਰੀ ਨਹੀਂ ਮਨੁੱਖਾ ਜਾਮੇ ਵਿਚ ਧਾਰੇ, ਨਿਮਨ ਮਨੁੱਖੀ ਰੂਪਾਂ ਵਿਚ ਜਨਮ ਲੈ ਸਕਦਾ ਹੈ, ਧਰਮ ਪੁਨਰ ਸਥਾਪਤ ਕਰਨ, ਬਦੀ ਨੂੰ ਖ਼ਤਮ ਕਰਨ, ਵਰਣਾਸ਼ਰਮ ਧਰਮ ਦਾ ਨਿਰਮਾਣ ਕਰਨ, ਵਾਸਤਵ ਵਿਚ ਜਿਵੇਂ ਗੀਤਾ ਵਿਚ ਦੱਸਿਆ ਗਿਆ ਹੈ, ਅਤੇ (ਅ) ਨਾਸ਼ਵੰਤ ਪ੍ਰਾਣੀ, ਅਵਤਾਰ ਜੋ ਗਿਣਤੀ ਵਿਚ ਦਸ ਹਨ,[20]

---

19. Charles Eliot, Sir, *op.cit.,* I, pp. LXXXV-VI.

20. मत्स्यकूर्म वराह च नरसिंहो अथ वामनः।
रामो रामष्च कृश्णष्च बुद्धः कल्किष्च ते दषाः।।
(ਮਤ੍ਸ੍ਯ ਕੂਰਮ ਵਰਾਹ ਚ ਨਰਸਿੰਹੋ ਅਥ ਵਾਮਨਹ।
ਰਾਮੋ ਰਾਮਸ਼੍ਚ ਕ੍ਰਸ਼ਣਸ਼ਚ ਬੁੱਧਃ ਕਲ੍ਕਿਸ਼ਚ ਤੇ ਦਸ਼ਾਹ॥) *(Padmapurana, II. 257.40-41)*

ਵਿੱਚੋਂ ਕਿਸੇ ਇਕ ਦੀ ਪੂਜਾ ਅਰਚਨਾ ਕਰਕੇ ਮੁਕਤੀ ਪ੍ਰਾਪਤ ਕਰ ਸਕਦੇ ਹਨ। ਇਨ੍ਹਾਂ ਧਾਰਨਾਵਾਂ ਨੂੰ ਸਿੱਖ ਗੁਰੂ ਸਾਹਿਬਾਨ ਨੇ ਬਿਨਾਂ ਕਿਸੇ ਸ਼ਕ ਸੁਬਹੇ ਦੇ ਰੱਦ ਕਰ ਦਿੱਤਾ ਹੈ :

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥** *(ਭੈਰਉ ਮ: ੫, ਪੰ. 1136)*

**ਕਿਸਨ ਬਿਸਨ ਕਬਹੂੰ ਨਹ ਧਿਆਊਂ॥**
**ਕਾਨ ਸੁਨੇ ਪਹਿਚਾਨ ਨ ਤਿਨ ਸੋ॥** *(ਕ੍ਰਿਸ਼ਨਾਵਤਾਰ, ਦ. ਗ੍ਰੰ., ਪੰ. 310)*

**ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ॥**
**ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ॥**
*(ਕ੍ਰਿਸ਼ਨਾਵਤਾਰ, ਦ. ਗ੍ਰੰ., ਪੰ. 254)*

**ਤਤੁ ਬੀਚਾਰੁ ਕਹੈ ਜਨੁ ਸਾਚਾ॥**
**ਜਨਮਿ ਮਰੈ ਸੋ ਕਾਚੋ ਕਾਚਾ॥** *(ਗਉੜੀ ਸੁਖਮਨੀ ਮ: ੫, ਪੰ. 288)*

ਸੋ ਉਹ ਲੋਕ ਜੋ ਸਿੱਖ ਲਹਿਰ ਦਾ ਜਨਮ ਅਤੇ ਇਸ ਵਿਚਲੇ ਤੱਤਾਂ ਦਾ ਆਧਾਰ ਵੈਸ਼ਣਵ ਮੱਤ ਦੀ ਇਤਿਹਾਸਕ ਮੱਧਯੁਗੀ ਭਗਤੀ ਲਹਿਰ ਵਿਚ ਦੇਖਦੇ ਹਨ, ਸਿੱਖ ਧਰਮ ਦੀ ਸਹੀ ਪ੍ਰਕ੍ਰਿਤੀ ਤੋਂ ਪੂਰਨ ਅਨਜਾਣ ਹਨ। ਮਧਕਾਲੀ ਭਗਤੀ ਲਹਿਰ ਦਾ ਸਿੱਖ ਧਰਮ ਸਮਕਾਲੀ ਜ਼ਰੂਰ ਸੀ ਇਸ ਕਰਕੇ ਕੁਝ ਸਮਾਨਤਾਈਆਂ ਪ੍ਰਤੀਤ ਹੁੰਦੀਆਂ ਹਨ ਤਾਂ ਵੀ ਦੋਹਾਂ ਵਿਚ ਬਹੁਤੀ ਸਾਂਝ ਨਹੀਂ। ਇਸ ਵਕਤ ਦੀਆਂ ਪ੍ਰਤੱਖ ਸਮਾਨਤਾਵਾਂ ਇਹ ਹਨ : ਬ੍ਰਾਹਮਣ ਵਿਰੋਧੀ ਮਾਹੌਲ, ਸੰਸਕ੍ਰਿਤ ਦੀ ਥਾਂ ਦੇਸੀ ਭਾਸ਼ਾਵਾਂ ਦੀ ਪ੍ਰਾਥਮਿਕਤਾ[21], ਸੰਪੂਰਣ ਆਤਮ ਸਮਰਪਣ ਦਾ ਸਿਧਾਂਤ ਜਿਵੇਂ ਕਿ ਲੋਕਾਚਾਰਯਾ ਦਾ ਸਿਧਾਂਤ ਮਰਜਾਰਾ।[22] ਗਿਆਨ ਦੀ ਥਾਂ ਵੈਦਿਕ ਮੱਤ ਮੂਰਤੀ ਪੂਜਾ ਨੂੰ ਪਹਿਲ ਦਿੰਦਾ ਹੈ ਤੇ ਇਸ ਦੇ ਆਪਣੇ ਸੰਸਕਾਰ ਹਨ ਜਿਵੇਂ ਵੱਖ ਵੱਖ ਜਾਤਾਂ ਲਈ ਤਿਲਕ ਆਦਿਕ।

ਸਿੱਖ ਧਰਮ ਨਾਲ ਵੈਦਿਕ ਮੱਤ ਦੀਆਂ ਜਿਹੜੀਆਂ ਸਮਾਨਤਾਈਆਂ ਦੀ ਆਰਾਮ ਨਾਲ ਸ਼ਨਾਖ਼ਤ ਕੀਤੀ ਜਾਂਦੀ ਹੈ, ਉਹ ਬੁਨਿਆਦੀ ਅਤੇ ਅਹਿਮ ਅਸੂਲ ਨਹੀਂ ਹਨ ਜੋ ਸਿਧੇ ਜਾਂ ਅਸਿਧੇ ਉਧਾਰੇ ਲਏ ਹੋਣ।

ਸਾਹਿਤ ਅਤੇ ਖ਼ਾਸ ਕਰਕੇ ਨਿਮਨ ਵਿਸ਼ਿਆਂ ਦੇ ਹਵਾਲੇ ਨਾਲ ਵੈਸ਼ਣਵ ਮੱਤ

---

21. ਬੋਧ ਵਚਨ ਹਰੇਕ ਸ਼ਖ਼ਸ ਆਪੋ-ਆਪਣੀ ਸਥਾਨਕ ਬੋਲੀ ਵਿਚ ਪੜ੍ਹੇ, ਇਹ ਅਸੂਲ ਮੁੱਢ ਵਿਚ ਹੀ ਅਪਣਾ ਲਿਆ ਗਿਆ ਸੀ (ਚੁੱਲਵੱਗ, V.33)। ਬੇਝਿਜਕ ਸਿੱਖ ਮਤਿ ਵਿਚ ਮੁੱਢ ਵਿਚ ਇਸ ਨੂੰ ਸਵੀਕਾਰਿਆ ਗਿਆ।
22. मार्जारः किल दुश्टात्मा निष्चेश्टः सर्वकर्मसु।
    दम्भार्थ जपते यष्च तप्यते तथा यचते तथा।
    न परत्रार्थमुद्युक्तो मार्जारः परिकीर्तितः।।
    (ਮਾਰਜਾਰਹ ਕਿਲ ਦੁਸ਼ਟਾਤਮਾ ਨਿਸ਼੍ਚੇਸ਼੍ਟਹ ਸਰਵਕਰਮਸੁ।
    ਦੰਭਾਰਥ ਜਪਤੇ ਯਸ਼੍ਚ ਤਪ੍ਯਤੇ ਤਥਾ ਯਚਤੇ ਤਥਾ।
    ਨ ਪਰਤਾਰਥਮੁਧੁਯੁਕਤੋ ਮਾਰਜਾਰਹ ਪਰਿਕੀਰਤਿਤਹ॥) *(Vamanapurana, 236)*

ਦਾ ਇਤਿਹਾਸਕ ਵਿਕਾਸ ਮੁੱਖ ਤੌਰ 'ਤੇ ਇਨ੍ਹਾਂ ਵਿਸ਼ੇਸ਼ ਮੀਲ-ਪੱਥਰਾਂ ਰਾਹੀਂ ਪ੍ਰਗਟ ਹੁੰਦਾ ਹੈ।

ਸ਼ਾਂਡਿਲਯਾ ਦੇ *ਪੰਚਤੰਤਰ ਆਗਮ* (100 ਈ.), *ਨਾਰਾਯਣੀਆਨੁਗੀਤਾ* ਅਤੇ *ਹਰਿਵੰਸ਼* (500 ਈ.) ਜੋ ਸਾਰੇ ਹੁਣ ਮਹਾਂਭਾਰਤ ਵਿਚ ਸ਼ਾਮਲ ਹਨ, ਮੁਢਲੇ ਅਲਵਾਰਾਂ ਦੀ ਬਾਣੀ (650 ਈ.), *ਭਗਵਦਗੀਤਾ* (750 ਈ.), *ਵਿਸ਼ਨੂ ਪੁਰਾਣ* (800 ਈ.), ਅਤੇ *ਭਾਗਵਤ ਪੁਰਾਣ* (900 ਈ.), ਇਸ ਪਵਿੱਤਰ ਸਾਹਿਤ ਦੇ ਵਿਕਾਸ ਵਿਚਲੇ ਮੀਲ-ਪੱਥਰ ਹਨ। ਸ਼ੰਕਰ ਕਾਰਨ ਵੈਸ਼ਣਵ ਮੱਤ ਨੂੰ ਵਕਤੀ ਸੱਟ ਲੱਗੀ ਪਰ ਰਾਮਾਨੁਜ (1017-1137) ਨੇ ਲਹਿਰ ਮੁੜ ਸੁਰਜੀਤ ਕਰ ਲਈ, ਜਿਸਨੇ ਹਿੰਦੂ ਦਰਸ਼ਨ ਦੀ ਆਤਮਾ ਵਾਪਸ ਲਿਆਂਦੀ ਤੇ, ਇਹ ਪ੍ਰਗਤੀ ਫਿਰ ਨਿਰਵਿਘਨ ਜਾਰੀ ਰਹੀ।[23]

ਨਿਮਨ ਵੈਸ਼ਣਵਵਾਦੀਆਂ ਵਿੱਚੋਂ ਹਰਿਦਾਸ ਸੰਪ੍ਰਦਾਈਏ ਹਨ ਜਿਨ੍ਹਾਂ ਦੇ ਭਗਤੀ ਭਜਨ ਕਰਨਾਟਕ ਦੇ ਸੰਤਾਂ ਨੇ ਲਿਖੇ। ਇਹ ਸੰਪ੍ਰਦਾ ਮਾਧਵ (1197-1200) ਦੀ ਦ੍ਵੈਤ ਪ੍ਰਣਾਲੀ ਉਪਰ ਆਧਾਰਿਤ ਹੈ। ਤਮਿਲ ਦੇਸ਼ ਦੇ ਸ਼੍ਰੀ ਵੈਸ਼ਣਵ ਵਿਸ਼ਨੂ ਦੇ ਕੁੱਲ ਚੌਵੀ ਅਵਤਾਰ ਮੰਨਦੇ ਹਨ, ਸਹਿਜੀਏ ਜੋ ਰਾਧਾਕ੍ਰਿਸ਼ਨ ਉੱਤੇ ਧਿਆਨ ਕੇਂਦ੍ਰਿਤ ਕਰਦੇ ਹੋਏ ਸਦਾਚਾਰ ਦੀ ਮਰਯਾਦਾ ਉਲੰਘ ਜਾਂਦੇ ਹਨ, ਨੇਕੀ ਬਦੀ ਤੋਂ ਪਾਰ ਹਨ, ਕਿਸੋਰੀਭਜ ਧਾਰਮਿਕ ਕਾਮਵਾਸਨਾ ਦੀ ਰਸਮ ਕਰਦਿਆਂ ਕੰਜਕਾਂ ਦੀ ਪੂਜਾ ਕਰਦੇ ਹਨ ਅਤੇ ਸਖੀ ਭਾਵ ਸਮਲਿੰਗਤਾ ਦੀ ਕ੍ਰਿਆ ਨੂੰ ਧਾਰਮਿਕ ਅਨੁਸ਼ਾਸਨ ਮੰਨਦੇ ਹਨ।

ਉਕਤ ਵਰਣਿਤ ਅਧਾਰਮਿਕ ਸਹਿਜੀਆ ਰੁਝਾਣ ਕੇਵਲ ਵੈਸ਼ਣਵ ਮੱਤ ਦੀ ਹੀ ਈਜਾਦ ਹੋਵੇ ਅਜਿਹੀ ਗੱਲ ਨਹੀਂ, ਹਿੰਦੂ ਸਨਾਤਨ ਧਰਮ ਚਿੰਤਨ ਦੇ ਵਿਕਾਸ ਵਿਚ, ਮਹਾਯਾਨ ਬੋਧ ਮੱਤ ਵਿਚ ਅਤੇ ਸ਼ੈਵ ਮੱਤ ਵਿਚ ਇਸ ਦੇ ਇਤਿਹਾਸ ਦੀਆਂ ਜੜ੍ਹਾਂ ਮੌਜੂਦ ਹਨ। ਇਸ ਦਾ ਮੂਲ ਨਿਸ਼ਚਾ ਇਹ ਹੈ ਕਿ ਜ਼ਰੂਰੀ ਨਹੀਂ ਆਦਮੀ ਸਦਾਚਾਰ ਦੇ ਬੰਧਨ ਵਿਚ ਬੰਨ੍ਹਿਆ ਜਾਵੇ, ਉਹ ਇਕ ਅਜਿਹੀ ਅਵਸਥਾ 'ਤੇ ਪੁਜ

---

23. ਭਾਰਤ ਉਪਰ ਖੋਜ ਕਰਨ ਵਾਲੇ ਵਿਦਵਾਨਾਂ ਅਤੇ ਪੱਛਮ ਦੇ ਆਚਾਰੀਆਂ ਨੇ ਇਹੋ ਤਰੀਕਾਂ ਸਹੀ ਮੰਨੀਆਂ ਹਨ ਜਦੋਂ ਕਿ ਹਿੰਦੂ ਵਿਦਵਾਨ ਬਹੁਤਿਆਂ ਕੇਸਾਂ ਵਿਚ ਇਹ ਤਰੀਕਾਂ ਹਜ਼ਾਰਾਂ ਸਾਲ ਪਿੱਛੇ ਲੈ ਜਾਂਦੇ ਹਨ। ਇਕ ਉਦਾਹਰਣ ਹੈ : ਵੇਦਾਂਤ ਦਾ ਮੁਖ ਉਸਰੱਈਆ ਅਤੇ ਹਿੰਦੂ ਪ੍ਰਾਭੌਤਿਕ ਫ਼ਲਸਫ਼ੇ ਵੇਦਾਂਤ ਦਾ ਸੂਰਜ ਆਦਿ ਸ਼ੰਕਰਾਚਾਰੀਆ ਉਸਦੇ ਜੀਵਨੀ ਲੇਖਕ ਅਨੰਦਗਿਰੀ ਅਨੁਸਾਰ 44 ਪੂ.ਈ. ਨੂੰ ਚਿਦੰਬਰਮ ਵਿਚ ਪੈਦਾ ਹੋਇਆ ਅਤੇ ਮੌਤ 12 ਪੂ.ਈ. ਲਿਖੀ। ਤੇਲਾਂਗ ਅਨੁਸਾਰ ਉਹ ਛੇਵੀਂ ਸਦੀ ਵਿਚ ਹੋਇਆ ਪਰ ਭੰਡਾਰਕਰ ਉਸ ਦਾ ਜਨਮ 680 ਈ. ਦਾ ਮੰਨਦਾ ਹੈ। ਪ੍ਰੋ. ਕੀਥ ਅਨੁਸਾਰ ਉਹ ਨੌਵੀਂ ਸਦੀ ਵਿਚ, ਵੈਂਕਟੇਸ਼ਵਰ 805 ਈ. ਤੋਂ 897 ਈ. ਤੱਕ ਦਾ ਸਮਾਂ ਮੰਨਦੇ ਹਨ। ਇਨ੍ਹਾਂ ਦਾ ਕਹਿਣਾ ਹੈ ਜਿੰਨਾ ਕਾਰਜ ਸ਼ੰਕਰਾਚਾਰੀਆ ਦੇ ਨਾਮ ਨਾਲ ਜੋੜਿਆ ਜਾਂਦਾ ਹੈ ਉਹ ਮਹਿਜ 32 ਸਾਲ ਦੀ ਅਵਧੀ ਵਿਚ ਹੋ ਨਹੀਂ ਸਕਦਾ। ਮੈਕਸਮੂਲਰ, ਮਕਡੋਨਲ, ਪਾਠਕ, ਡਿਊਸਨ ਅਤੇ ਰਾਧਾ ਕ੍ਰਿਸ਼ਨਨ ਦਾ ਹੁਣ ਵਿਚਾਰ ਹੈ ਕਿ ਆਦਿ ਸ਼ੰਕਰਾਚਾਰੀਆ ਕੇਰਲਾ ਦੇ ਕਲਾਦ ਸਥਾਨ ਉੱਤੇ 780 ਈ. ਵਿਚ ਪੈਦਾ ਹੋਇਆ ਅਤੇ 820 ਈ. ਨੂੰ ਕੇਦਾਰਨਾਥ ਦੀ ਗੁਫ਼ਾ ਅੰਦਰ ਪ੍ਰਵੇਸ਼ ਕਰ ਕੇ ਹਮੇਸ਼ ਲਈ ਲੋਪ ਹੋ ਗਿਆ।

ਸਕਦਾ ਹੈ ਕਿ ਨੈਤਿਕ ਅਸੂਲ ਮੰਨਣ ਤੋਂ ਇਨਕਾਰੀ ਹੋ ਜਾਵੇ। ਨਾਥ, ਕੌਲ, ਕਾਪਾਲਿਕ ਦੇ ਸਾਕਤ ਮੱਤ ਅਤੇ ਵਜਰਯਾਨ, ਕਾਲਚੱਕਰਯਾਨ ਦੇ ਮਹਾਯਾਨੀ ਮੱਤ ਇਸੇ ਅਧਰਮੀ ਘੇਰੇ ਵਿਚ ਆਉਂਦੇ ਹਨ।

ਇਸ ਧਾਰਮਿਕ ਦਰਸ਼ਨ ਦਾ ਮਾਰਗ ਦਰਸ਼ਕ ਸਵੈਛਾਚਾਰ ਹੈ, ਮਨਮਰਜ਼ੀ ਕਰੋ, ਇਸ ਦੀ ਮਨੋਵਿਗਿਆਨਕ ਉਚਿਤਤਾ ਦੀਆਂ ਜੜ੍ਹਾਂ ਅੰਤਰੀਵੀ ਹਿੰਦੂ, ਮਨੋਵਿਸ਼ਲੇਸ਼ਣ ਵਿਚ ਹਨ, ਯਤ੍ਰ ਯਤ੍ਰ ਮਨੋ ਯਾਤਿ ਤਤ੍ਰ ਤਤ੍ਰ ਪਰਪਦਮ।[24] ਜਿਸ ਦਿਸ਼ਾ ਵਲ ਮਾਨਸਿਕਤਾ ਲਿਜਾਏ, ਉਸੇ ਦਿਸ਼ਾ ਵਿਚ ਵਿਅਕਤੀਗਤ ਆਤਮਾ ਨੂੰ ਮੁਕਤੀ ਮਿਲੇਗੀ।

ਹਿੰਦੂ ਮੱਤ ਦੇ ਕੁਝ ਦੇਵੀ ਦੇਵਤਿਆਂ ਦੇ ਦੁਰਾਚਾਰੀ ਚੋਜ, ਕੁਝ ਰਿਸ਼ੀਆਂ ਦੈਵੀ ਹਸਤੀਆਂ ਦਾ ਹਿਰਦੇਵੇਧਕ ਵਿਹਾਰ, ਸਾਧਾਰਨ ਧਰਮਾਤਮਾਵਾਂ ਵਲੋਂ ਇਸੇ ਦ੍ਰਿਸ਼ਟੀਕੋਣ ਤੋਂ ਦੇਖਿਆ, ਬਰਦਾਸ਼ਤ ਕੀਤਾ ਜਾਂਦਾ ਅਤੇ ਉਪਮਾਇਆ ਜਾਂਦਾ ਹੈ।

ਹਿੰਦੂ ਅਧਰਮਵਾਦ ਨਾਲੋਂ ਈਸਾਈ ਅਧਰਮਵਾਦ ਵੱਖਰਾ ਹੈ। ਪੁਰਾਤਨ ਟੈਸਟਾਮੈਂਟ ਦੇ ਦਸ ਨੇਮਾਂ ਦੇ ਸਦਾਚਾਰ-ਸ਼ਾਸਤਰ ਦੀ ਪਾਬੰਦੀ ਤੋਂ ਈਸਾਈ ਮੁਕਤ ਹਨ, ਕੇਵਲ ਈਸਾ ਮਸੀਹ ਵਿਚ, ਪਵਿੱਤਰ ਆਤਮਾ ਵਿਚ, ਰੱਬ ਵਿਚ ਵਿਸ਼ਵਾਸ ਕਾਫ਼ੀ ਹੈ। ਨੈਤਿਕ ਨਿਯਮਾਂ ਨੂੰ ਛਿੱਕੇ ਟੰਗ ਕੇ ਕੇਵਲ ਵਿਸ਼ਵਾਸ ਦੁਆਰਾ ਮੁਕਤੀ ਮਿਲ ਜਾਂਦੀ ਹੈ, ਮਹਾਯਾਨ ਬੋਧ ਮੱਤ ਵਿਚ ਵੀ ਸਵੀਕਾਰਿਆ ਗਿਆ ਅਤੇ ਇਸਲਾਮ ਦੇ ਬਾਇ-ਸ਼ਰਾ ਕੁਝ ਅਨੈਤਿਕ ਅਨਮਤੀਏ ਪੁਰਾਤਨਵਾਦੀ ਸੁਨਹ ਫ਼ਿਰਕੇ ਵੀ ਮੰਨਦੇ ਹਨ।

ਸਿੱਖ ਧਰਮ ਵਿਚ ਇਸ ਤਰ੍ਹਾਂ ਦੇ ਸਿਧਾਂਤ ਪੂਰੀ ਤਰ੍ਹਾਂ ਰੱਦ ਹੀ ਨਹੀਂ ਕੀਤੇ ਗਏ, ਨਿੰਦੇ ਗਏ ਹਨ, ਧਰਮੀ ਜੀਵਨ ਅਤੇ ਸਦਾਚਾਰਕ ਨੇਮ ਇਕ ਦੂਜੇ ਵਿਚ ਓਤਪੋਤ ਹਨ।[25]

ਚੇਤੇ ਰਹੇ ਸਿੱਖ ਧਰਮ ਕਾਮੁਕ ਮਨੋਰੰਜਨ ਜਾਂ ਵਿਭਚਾਰ ਦੀ ਆਗਿਆ ਨਹੀਂ ਦਿੰਦਾ। 'ਕਾਮ ਅਤੇ ਕਰੋਧ ਸਰੀਰ ਨੂੰ ਇਵੇਂ ਗਾਲ ਦਿੰਦੇ ਹਨ ਜਿਵੇਂ ਸੋਹਾਗੇ ਵਿਚ ਸੋਨਾ ਢਲ ਜਾਂਦਾ ਹੈ।'[26] ਗੁਰੂ ਨਾਨਕ ਦੇਵ ਜੀ ਇਸ ਕਥਨ ਰਾਹੀਂ ਵਿਭਚਾਰ ਨੂੰ ਰੋਕਦੇ ਹਨ। ਉਨ੍ਹਾਂ ਦਾ ਅਜਿਹਾ ਹੀ ਇਕ ਹੋਰ ਕਥਨ ਹੈ, 'ਦੂਜੇ ਦੀ ਔਰਤ ਅਤੇ

---

24. यत्र यत्र मनो याति तत्र तत्र परपदम्।
(ਯਤ੍ਰ ਯਤ੍ਰ ਮਨੋ ਯਾਤਿ ਤਤ੍ਰ ਤਤ੍ਰ ਪਰਪਦਮ।)
25. ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ॥
ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥
ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥
ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥ *(ਜਪੁ, ਪੰ. 7)*
26. ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥
*(ਰਾਮਕਲੀ ਮ: ੧, ਦਖਣੀ ਓਅੰਕਾਰੁ, ਪੰ. 932)*

ਦੌਲਤ ਵਲ ਅੱਖ ਮੈਲੀ ਨਾ ਕਰੋ, ਹੰਕਾਰ, ਕਾਮ, ਬੁਰੀ ਭਾਵਨਾ ਆਦਿਕ ਮਾੜਾ ਜੋ ਕੁਝ ਵੀ ਤੁਹਾਡੇ ਭੰਡਾਰ ਵਿਚ ਹੈ, ਖ਼ਾਲੀ ਕਰੋ।[27] ਸਿੱਖ ਧਰਮ ਗ੍ਰੰਥਾਂ ਵਿਚ ਇਸ ਵਿਸ਼ੇ ਉੱਤੇ ਅਨੇਕ ਮਨਾਹੀਆਂ ਦਰਜ ਹਨ। ਇਸੇ ਤਰ੍ਹਾਂ ਕੇਵਲ ਵਿਸ਼ਵਾਸ ਰਾਹੀਂ ਮੁਕਤੀ ਮਿਲੇਗੀ, ਸਿੱਖ ਧਰਮ ਦਾ ਕਦੀ ਨਾਅਰਾ ਨਹੀਂ ਰਿਹਾ। ਸਿੱਖ ਧਰਮ ਦੇ ਬਾਨੀ ਨੇ ਸਪਸ਼ਟ ਕਿਹਾ ਹੈ ਕਿ ਗੁਰੂ, ਪੀਰ, ਪੈਗ਼ੰਬਰ ਆਪਣੇ ਮੁਰੀਦ ਦੇ ਹੱਕ ਵਿਚ ਉਦੋਂ ਖੜਨਗੇ, ਜੇ ਮੁਰੀਦ ਮੁਰਦਾਰ ਨਹੀਂ ਖਾਇਗਾ ਭਾਵ ਕਿ ਦੁਰਾਚਾਰ ਨਹੀਂ ਕਰੇਗਾ। ਕੇਵਲ ਗੱਲਾਂ ਨਾਲ ਨਹੀਂ, ਸੱਚ ਦੇ ਅਮਲ ਕਰਨ ਸਦਕਾ ਮੁਕਤੀ ਮਿਲੇਗੀ।[28]

ਸਿੱਖ ਧਰਮ ਦੀ ਉਹ ਖ਼ਾਸੀਅਤ ਜਿਹੜੀ ਇਸ ਨੂੰ ਦੂਜਿਆਂ ਨਾਲੋਂ, ਖ਼ਾਸ ਕਰਕੇ ਵੈਸ਼ਣਵ ਧਰਮ ਨਾਲੋਂ ਨਿਖੇੜਦੀ ਹੈ, ਉਸ ਦੀਆਂ ਜੜ੍ਹਾਂ ਉਪਨਿਸ਼ਦਾਂ ਦੀ ਸਨਾਤਨ ਆਤਮਿਕ ਦ੍ਰਿਸ਼ਟੀ ਵਿਚ ਹਨ ਜਿਸ ਵਿਚ ਐਲਾਨ ਹੈ :

ਇਹ ਅਨੰਤ ਨਿਆਂ ਅਤੇ ਨੈਤਿਕ ਨਿਯਮ ਬ੍ਰਹਿਮੰਡ ਸਮਾਜ ਮਨੁੱਖ ਦੇ ਸਰੀਰ, ਅੰਗਾਂ ਨੂੰ ਰਾਹ ਦਿਖਾਉਂਦੇ ਹਨ, ਇਹ ਸਾਰੇ ਪ੍ਰਾਣੀਆਂ ਦਾ ਅੰਮ੍ਰਿਤ ਹਨ, ਸਾਰੇ ਪ੍ਰਾਣੀ ਇਸੇ ਅੰਮ੍ਰਿਤ ਵਿਚ ਹਨ।[29]

ਇਸ ਪਿੱਠਭੂਮੀ ਵਿਚ ਇਹ ਮੰਨਣ ਲਈ ਤਰਕਸੰਗਤ ਦਲੀਲਾਂ ਹਨ ਕਿ ਸਿੱਖ ਲਹਿਰ ਦੱਖਣੀ ਭਾਰਤ ਦੀ ਭਗਤੀ ਲਹਿਰ ਤੋਂ ਪ੍ਰਭਾਵਿਤ ਹੋਈ ਜਿਸ ਦੀ ਪ੍ਰਤਿਨਿਧਤਾ ਚੌਥੀ ਸਦੀ ਦੇ ਤੀਰੁਵਲੂਵਰ ਨੇ ਕੀਤੀ, ਜਿਨ੍ਹਾਂ 'ਤੀਰੂਕੁਰਲ ਗ੍ਰੰਥ' ਰਚਿਆ, ਇਵੇਂ ਹੀ ਸੱਤਵੀਂ ਸਦੀ ਦੇ ਨਯਾਨਾਰ, ਜਿਨ੍ਹਾਂ ਦੀਆਂ ਪਵਿੱਤਰ ਬਾਣੀਆਂ 'ਤੀਰੂਮੁੜਾਇ ਗ੍ਰੰਥ' ਵਿਚ ਦਰਜ ਹੋਈਆਂ, ਨਾ ਕਿ ਵੈਸ਼ਣਵ ਮੱਤ ਤੋਂ ਪ੍ਰਭਾਵਿਤ ਹੋਈ। ਮੱਧਕਾਲੀ ਭਗਤੀ ਲਹਿਰ ਅਤੇ ਦੱਖਣੀ ਭਾਰਤ ਦੀ ਪ੍ਰਾਚੀਨ ਭਗਤੀ ਦੀ ਮੁੱਖ ਧਾਰਾ ਭਾਵਾਂ ਦੇ ਸੂਖਮ ਅਧਿਐਨ ਤੋਂ ਦੋਵਾਂ ਦੇ ਰੂਪ ਅਤੇ ਵਿਚਾਰਾਂ ਦੀ ਸਿੱਖ ਲਹਿਰ ਦੇ ਰੂਪ ਅਤੇ ਵਿਚਾਰਾਂ ਦੀ ਤੁਲਨਾ ਕਰੀਏ ਤਾਂ ਮੰਨਣਾ ਪਏਗਾ ਕਿ ਸਿੱਖ ਲਹਿਰ ਨੇ ਇਨ੍ਹਾਂ ਕਾਰਨਾਂ ਕਰਕੇ ਪੁਰਾਤਨ ਦੱਖਣੀ ਭਾਰਤ ਵਾਲੀ ਲਹਿਰ ਦਾ ਪ੍ਰਭਾਵ ਕਬੂਲਿਆ : (1) ਬਹੁਤ ਮਿਹਨਤ ਨਾਲ ਗੁਰੂ ਸਾਹਿਬਾਨ ਨੇ ਭਗਤੀ ਲਹਿਰ ਦੀਆਂ ਮੂਲ ਧਾਰਨਾਵਾਂ ਨੂੰ ਰੱਦ ਕੀਤਾ। (2) ਗੁਰੂ ਅਰਜਨ ਦੇਵ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ, ਤੀਰੂਮੁੜਾਇ ਦੁਆਰਾ ਕੀਤੇ ਆਪਣੇ ਗ੍ਰੰਥ ਦੇ ਸੰਪਾਦਨ ਵਰਗਾ ਹੈ। ਤੀਰੂਮੁੜਾਇ ਅਤੇ ਗੁਰੂ ਗ੍ਰੰਥ ਸਾਹਿਬ ਦੀ ਪ੍ਰਕ੍ਰਿਤੀ ਸੰਘਿਤਾ ਦੇ ਸੰਕਲਨ ਤੇ

---

27. ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ ॥
ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ॥ *(ਮਲਾਰ ਮ: ੧, ਪੰ. 1255-56)*
28. ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥ *(ਮਾਝ ਮ: ੧, ਪੰ. 141)*
29. अयं धर्मः सर्वेशां भूतानां मध्वस्य धर्मस्य सर्वाणि भूतानि मधु।
(ਅਯੰ ਧਰਮਹ ਸਰਵੇਸ਼ਾਂ ਭੂਤਾਨਾਂ ਮਧ੍ਵਸਯ ਧਰਮਸ੍ਯ ਸਰਵਾਣਿ ਭੂਤਾਨਿ ਮਧੁ।)
*(Brhadarnyakopanisad, II.5.11)*

ਸੰਪਾਦਨ ਵਰਗੀ ਹੈ ਕਿਉਂਕਿ ਇਨ੍ਹਾਂ ਦੀ ਰਚਨਾ ਕਿਸੇ ਇਕੱਲੇ ਮਨੁੱਖ ਨੇ ਨਹੀਂ ਕੀਤੀ ਜਦੋਂ ਕਿ ਭਗਤੀ ਲਹਿਰ ਦਾ ਸਾਹਿਤ ਇਕੱਲੇ ਇਕੱਲੇ ਮਨੁੱਖ ਦੀਆਂ ਨਿਜੀ ਰਚਨਾਵਾਂ ਹਨ, ਸੰਗ੍ਰਹਿ ਨਹੀਂ ਹਨ ਜਿਵੇਂ ਰਾਮਾਇਣ ਇਕੱਲੇ ਤੁਲਸੀ ਦਾਸ ਦੀ ਰਚਨਾ ਹੈ। (3) ਤੀਰੂਮੁੜਾਇ ਅਤੇ ਗੁਰੂ ਗ੍ਰੰਥ ਸਾਹਿਬ ਦਾ ਮਰਾਤਬਾ ਵੇਦਾਂ ਦੀ ਤਰ੍ਹਾਂ ਮੁਢਲੀਆਂ ਪਵਿੱਤਰ ਰਚਨਾਵਾਂ ਵਾਲਾ ਹੈ ਜਦੋਂ ਕਿ ਭਗਤੀ ਲਹਿਰ ਦੇ ਬਾਣੀਕਾਰ ਆਪਣੇ ਸਾਹਿਤ ਨੂੰ ਦੂਜੈਲਾ ਪਵਿੱਤਰ ਸਾਹਿਤ ਮੰਨਦੇ ਹਨ। ਭਗਤੀ ਲਹਿਰ ਦਾ ਰਚਿਆ ਸਾਹਿਤ ਵੀ ਪਵਿੱਤਰ ਹੈ ਜੋ ਮਾਨਵੀ ਤਰਕ ਵਿਤਰਕ 'ਤੇ ਆਧਾਰਿਤ ਹੈ ਅਤੇ ਜੋ ਧਰਮ ਗ੍ਰੰਥ ਨੂੰ ਪ੍ਰਮਾਣ ਮੰਨਦਾ ਹੈ ਜਦੋਂ ਕਿ ਪਹਿਲੀ ਸ਼੍ਰੇਣੀ ਦਾ ਸਾਹਿਤ ਖ਼ੁਦ ਧਰਮ ਗ੍ਰੰਥ ਹੈ, ਆਪਣੇ ਆਪ ਵਿਚ ਪਵਿੱਤਰ ਹੈ। ਮਹਾਯਾਨ ਸੰਸਕ੍ਰਿਤ ਗ੍ਰੰਥ ਦਾ ਪਾਲੀ ਗ੍ਰੰਥ 'ਪ੍ਰਗਿਆਪਾਰਮਿਤਾ ਸੂਤ੍ਰ', ਬੋਧ ਧਰਮ ਗ੍ਰੰਥ ਦਾ 'ਅਵਾਦਾਨਸ', ਜਿਵੇਂ ਕਿ 'ਮਹਾਂਵਸਤੂ' ਅਤੇ 'ਦਿਵਯਦਾਨ' ਆਪਣੇ ਆਪ ਵਿਚ ਧਰਮ ਗ੍ਰੰਥ ਹਨ। (4) ਹੁਣ ਇਹ ਤੱਥ ਸਪਸ਼ਟ ਹੋ ਰਿਹਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਦੱਖਣੀ ਭਾਰਤ ਵੱਲ ਯਾਤਰਾ ਸਮੇਂ ਉਨ੍ਹਾਂ ਉਪਰ ਦੱਖਣੀ ਭਾਰਤ ਦੀ ਸੰਗੀਤ ਪੱਧਤੀ ਅਤੇ ਮੰਦਰ ਨਿਰਮਾਣ ਭਵਨ ਕਲਾ ਦਾ ਗਹਿਰਾ ਪ੍ਰਭਾਵ ਪਿਆ।[30] ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਨੇ ਆਪਣੀ ਬਾਣੀ ਉਨ੍ਹਾਂ ਰਾਗਾਂ ਤੇ ਰਾਗਣੀਆਂ ਵਿਚ ਉਚਾਰੀ, ਜਿਹੜੇ ਉੱਤਰੀ ਭਾਰਤ ਦੇ ਸਾਹਿਤ ਵਿਚ ਪਹਿਲੀ ਵਾਰ ਪ੍ਰਯੋਗ ਕੀਤੇ ਗਏ। ਇਸੇ ਤਰ੍ਹਾਂ ਸਰੋਵਰ ਅਤੇ ਮੰਦਰ ਦਾ ਇਕੱਠਿਆਂ ਨਿਰਮਾਣ ਜਿਵੇਂ ਕਿ ਹਰਿਮੰਦਰ ਸਾਹਿਬ, ਅੰਮ੍ਰਿਤਸਰ ਅਤੇ ਤਰਨ ਤਾਰਨ ਸਾਹਿਬ ਦੇ ਗੁਰੂਦੁਆਰੇ ਦੇ ਰੂਪ ਵਿਚ ਦੇਖਿਆ ਜਾ ਸਕਦਾ ਹੈ, ਵੀ ਦੱਖਣੀ ਭਵਨ ਨਿਰਮਾਣ ਕਲਾ ਵਾਂਗ ਉਸਾਰੇ ਗਏ। ਭਗਤੀ ਲਹਿਰ ਅਤੇ ਗੁਰੂ ਨਾਨਕ ਦੇਵ ਜੀ ਨੂੰ ਭਗਤ ਕਬੀਰ ਦੇ ਪ੍ਰਭਾਵ ਹੇਠ ਮੰਨਣ ਦੀਆਂ ਸਾਰੀਆਂ ਕਿਆਸ ਆਰਾਈਆਂ, ਦਾਅਵੇ, ਦੀਰਘ ਅਧਿਐਨ ਤੋਂ ਬਾਅਦ ਪੂਰੀ ਤਰ੍ਹਾਂ ਨਿਰਾਧਾਰ ਸਾਬਤ ਹੋ ਜਾਂਦੇ ਹਨ। ਇਹ ਨਿਰਣਾ ਪੂਰਨ ਅਕੱਟ ਹੈ ਕਿ ਵੈਸ਼ਣਵ ਮੱਤ ਦੀ ਸਿੱਖ ਧਰਮ ਨਾਲ ਦੂਰ ਦੀ ਵੀ ਕੋਈ ਸਾਂਝ ਨਹੀਂ ਹੈ ਅਤੇ ਸ਼ੈਲੀ, ਵਿਸ਼ਾ-ਵਸਤੂ, ਸੁਭਾਅ ਪੱਖੋਂ ਇਕ ਦੂਜੇ ਤੋਂ ਕੋਹਾਂ ਦੂਰ ਹਨ।

ਇਸੇ ਪ੍ਰਕਾਰ ਸਿੱਖ ਧਰਮ ਪੂਰਨ ਤੌਰ 'ਤੇ ਸ਼ੈਵ ਮੱਤ ਦੇ ਘੇਰੇ ਤੋਂ ਬਾਹਰ ਹੈ। ਸ਼ੈਵ ਮੱਤ ਸ਼ਿਵ ਜੀ ਨੂੰ ਸ੍ਰਿਸ਼ਟੀ ਦਾ ਸਰਵੁੱਚ ਪਰਮੇਸਰ ਮੰਨਦਾ ਹੈ ਤੇ ਮੂਲ ਰੂਪ ਵਿਚ ਲਿੰਗ ਨੂੰ ਜਣਨ ਸ਼ਕਤੀ ਦੇ ਪ੍ਰਤੀਕ ਵਜੋਂ ਦੇਖਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੁਕਤੇ ਨੂੰ ਜਿਵੇਂ ਰੱਦ ਕੀਤਾ ਹੈ, ਉਹ ਐਨ ਸਪਸ਼ਟ ਹੈ :

**ਕਾਹੂ ਲੈ ਪਾਹਨ ਪੂਜ ਧਰੋ ਸਿਰ ਕਾਹੂ ਲੈ ਲਿੰਗੁ ਗਰੇ ਲਟਕਾਇਓ ॥...**
**ਕੂਰ ਕ੍ਰਿਆ ਉਰਝਿਓ ਸਭ ਹੀ ਜਗੁ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥**

*(ਅਕਾਲ ਉਸਤਤ, ਦ. ਗ੍ਰੰ., ਪੰ. 14-15)*

ਅਕਾਲਪੁਰਖ, ਦਿਆਲੂ, ਅਬਿਨਾਸੀ ਰੱਬ ਬਾਰੇ ਸੱਚੇ ਧਰਮ ਬਾਰੇ ਇਹ ਲੋਕ

---

30. Benjamin Walker, *Hindu World,* pp. 329-30.

ਕਿੰਨਾ ਘੱਟ ਜਾਣਦੇ ਹਨ।[31] ਸ਼ਿਵਾਗਮ ਜਾਂ ਸ਼ਿਵ-ਸਾਰਣੀ, ਜਾਂ ਸ਼ੈਵਸਿਧਾਂਤ ਯਾਨੀ ਕਿ ਸ਼ੈਵ ਮੱਤ ਦੇ ਅਸਲੀ ਅਸੂਲ ਜੋਗ ਮੱਤ ਅਤੇ ਸਾਂਖ ਦਰਸ਼ਨ ਦੇ ਈਸ਼ਵਰਵਾਦੀ ਰੂਪ ਦੇ ਅਤਿ ਨਿਕਟਵਰਤੀ ਹਨ। ਇਹ ਪਤੀ, ਪਸ਼ੂ, ਉਸਦੇ ਵੱਗ ਜਾਂ ਆਤਮਾਵਾਂ, ਪਾਸ਼ਫੰਦਾ ਜਾਂ ਪਦਾਰਥ ਦੇ ਤਿੰਨ ਮੂਲ ਅਸੂਲ ਮੰਨਦਾ ਹੈ। ਸ਼ਿਵ ਪਸ਼ੂਪਤੀ ਹੈ ਤੇ ਮਹਿੰਜੋਦਾੜੋ ਵਿਚਲੀਆਂ ਠੀਕਰ ਮੁਹਰਾਂ ਉੱਤੇ ਉਸ ਨੂੰ ਪਸ਼ੂਆਂ ਵਿਚਕਾਰ ਘਿਰਿਆ ਦਿਖਾਇਆ ਹੈ। ਹਰੇਕ ਕਲਪ (ਯੁੱਗ) ਵਿਚ ਸ਼ਿਵ, ਸ੍ਰਿਸ਼ਟੀ ਅਤੇ ਆਤਮਾਵਾਂ ਪੈਦਾ ਕਰਦਾ ਹੈ ਤਾਂ ਕਿ ਉਹ ਉਨ੍ਹਾਂ ਵਿਚ ਵਿਚਰ ਸਕੇ, ਉਹ ਸ਼ਕਤੀ ਉਤਪੰਨ ਕਰਦਾ ਹੈ ਜਿਸ ਨੂੰ ਆਮ ਤੌਰ 'ਤੇ 'ਉਮਾ'[32] ਆਖਿਆ ਜਾਂਦਾ ਹੈ। ਉਤਪਤੀ ਦਾ ਇਹ ਕਾਰਜ ਉਸ ਦੇ ਨਟਰਾਜ ਰੂਪ ਵਿਚ ਹੈ ਜਿਸ ਨੂੰ ਹੁਣ ਐਲਬਰਟ ਐਂਡ ਵਿਕਟੋਰੀਆ ਦੇ ਲੰਡਨ ਸਥਿਤ ਅਜਾਇਬਘਰ ਵਿਚ ਤਾਂਬੇ ਦੇ ਸੁੰਦਰ ਰੂਪ ਵਿਚ ਮੜ੍ਹ ਕੇ ਸਜਾਇਆ ਗਿਆ ਹੈ।

ਸ਼ੈਵ, ਵੈਸ਼ਣਵਾਂ ਤੋਂ ਵੱਖਰੇ ਦਿਖਾਈ ਦਿੰਦੇ ਹਨ ਕਿਉਂਕਿ ਉਹ ਵੈਸ਼ਣਵਾਂ ਵਾਂਗ ਅਵਤਾਰਵਾਦ ਨਹੀਂ ਮੰਨਦੇ, ਸ਼ੈਵ ਸੰਪਰਦਾਇ ਵਿਚ ਤਿਆਗੀ ਸਾਧੂ ਹਨ, ਵੈਸ਼ਣਵਾਂ ਮੁਕਾਬਲੇ ਹਠੀ ਹਨ, ਇੰਦਰੀਆਂ ਦਾ ਦਮਨ ਕਰਦੇ ਹਨ, ਆਤਮ ਸੰਜਮ ਦੇ ਸਖ਼ਤ ਮੁਦਈ ਹਨ, ਤਪ ਕਰਦੇ ਹਨ। ਉਪਰ ਵੱਲ ਹੱਥ ਚੁੱਕੀ ਬੈਠੇ ਜੋਗੀ, ਸਾਧੂ ਜਿਹੜੇ ਅਮਰੀਕਣ ਕੈਮਰਿਆਂ ਨੂੰ ਆਕਰਸ਼ਿਤ ਕਰਦੇ, ਕਿੱਲਾਂ ਦੀ ਸੇਜ ਉਪਰ ਲੇਟੇ, ਅਘੋਰੀ, ਮਲਮੂਤਰ ਭਖਣ ਵਾਲੇ, ਧੂਣੀਆਂ ਧੁਖਾਈ ਬੈਠੇ, ਸਮਾਧੀ ਇਸਥਿਤ ਲਗਭਗ ਸਭ ਸ਼ੈਵ ਹਨ। ਇਨ੍ਹਾਂ ਦਾ ਰੱਬੀ ਏਕਤਾ ਅਤੇ ਉਸ ਦੇ ਸਾਕਾਰ ਰੂਪ ਵਿਚ ਪੱਕਾ ਵਿਸ਼ਵਾਸ ਹੈ, ਮੂਰਤੀ ਪੂਜਕ ਹਨ, ਆਪਣੇ ਪਾਪਾਂ ਪ੍ਰਤੀ ਏਨੇ ਚੇਤੰਨ ਕਿ ਐਲਾਨ ਕਰਦੇ ਹਨ, 'ਸਾਡੀ ਨੇਕੀ ਵੀ ਪਾਪ ਹੈ।'

ਹਿੰਦੂ ਧਰਮ ਦੇ ਇਸ ਸ਼ੈਵ ਫ਼ਿਰਕੇ ਨਾਲ ਗੁਰੂ ਸਾਹਿਬਾਨ ਦੇ ਸਿੱਖ ਮੱਤ ਨਾਲ ਕਿਸੇ ਕਿਸਮ ਦੀ ਸਾਂਝ ਨਹੀਂ। ਹਿੰਦੂ ਧਰਮ ਦੀ ਚੌਥੀ ਪਰੰਪਰਾ ਸਾਕਤ ਮੱਤ ਹੈ ਜੋ ਪਰਮੇਸਰ ਨੂੰ ਮੂਲ ਰੂਪ ਵਿਚ ਜਗਮਾਤ ਦੇ ਰੂਪ ਵਿਚ ਦੇਖਦਾ ਹੈ, ਕਾਮੁਕ ਰਹੱਸਵਾਦ ਦੇ ਅਮਲ ਅਤੇ ਵਿਸ਼ਵਾਸਾਂ ਦਾ ਫੈਲਾਉ ਹੈ। ਸਿੱਖ ਗੁਰੂ ਸਾਹਿਬਾਨ ਨੇ ਇਸ ਵਿਚਾਰਧਾਰਾ ਨੂੰ ਪੂਰੀ ਤਰ੍ਹਾਂ ਨਕਾਰਿਆ।[33]

**ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ**
**ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੌ ॥**

*(ਅਕਾਲ ਉਸਤਤ, ਦ. ਗ੍ਰੰ., ਪੰ. 18)*

ਤੰਤ੍ਰ ਫ਼ਿਰਕੇ ਦੇ ਅਮਲ ਸਾਕਤ ਪਰੰਪਰਾ ਦੇ ਅਟੁੱਟ ਅੰਗ ਹਨ। ਇਸ ਵਿਚਾਰ ਅਤੇ ਅਮਲ ਨੂੰ ਮਧਕਾਲੀ ਵਿਕਸਿਤ ਬੰਗਾਲ ਦੇ ਮਹਾਂਯਾਨ ਬੁਧ ਮੱਤ ਅਤੇ ਪੰਜਾਬ

---

31. ਮਹਾਂਦੇਵ ਕੌ ਕਹਤ ਸਦਾ ਸਿਵ ॥ ਨਿਰੰਕਾਰ ਕਾ ਚੀਨਤ ਨਹਿ ਭਿਵ ॥
*(ਚਰਿਤ੍ਰੋਪਾਖਿਆਨ, ਦ.ਗ੍ਰੰ., ਪੰ. 1387)*
32. Sabhapati Mudaliyar (ed.) *Saivasiddhanta.*
33. ਬਿਰਥੀ ਸਾਕਤ ਕੀ ਆਰਜਾ ॥ ਸਾਚ ਬਿਨਾ ਕਹ ਹੋਵਤ ਸੂਚਾ ॥
*(ਗਉੜੀ ਸੁਖਮਨੀ ਮ: ੫, ਪੰ. 269)*

ਦੇ ਜੋਗੀਆਂ ਵਿਚ ਦੇਖਿਆ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ 'ਸਿਧ ਗੋਸਟਿ' ਮੂਲ ਰੂਪ ਵਿਚ ਉਸ ਸਮੇਂ ਉੱਤਰੀ ਭਾਰਤ ਵਿਚ ਜਾਣੀ ਜਾਂਦੀ ਇਸ ਵਿਚਾਰਧਾਰਾ ਨੂੰ ਪੂਰੀ ਤਰ੍ਹਾਂ ਨਕਾਰਦੀ ਹੈ। ਤੰਤ੍ਰ ਦੀ ਵਿਆਖਿਆ ਐਵਲੋਨ ਇਉਂ ਕਰਦਾ ਹੈ, 'ਇਹ ਵੈਦਿਕ ਕਰਮਕਾਂਡ ਦਾ ਵਿਕਾਸ ਹੈ ਜੋ ਤੰਤ੍ਰਸ਼ਾਸਤਰ ਦੇ ਨਾਮ ਹੇਠ ਕਲਯੁਗ ਦਾ ਧਰਮ ਗ੍ਰੰਥ ਹੈ।' ਇਹ ਟੂਕ ਉਸ ਦੇ *Principles of Tantra* ਦੇ ਮੁਖਬੰਧ ਵਿਚ ਪੰਨਾ XXVII ਉਪਰ ਦਰਜ ਹੈ। ਇਹ ਧਾਰਨਾਵਾਂ ਸਨਾਤਨ ਹਿੰਦੂ ਮੱਤ ਦੇ ਦ੍ਰਿਸ਼ਟੀਕੋਣ ਤੋਂ ਹਨ ਕਿ ਆਦਮੀ ਦੇ ਸੂਖਮ ਅਤੇ ਵਿਰਾਟ ਰੂਪ ਦੀ ਬਣਤਰ ਵਿਚ ਸਮਾਨਤਾਈਆਂ ਹਨ। ਗੁਰੂ ਗ੍ਰੰਥ ਵਿਚ ਇਸ ਤਰ੍ਹਾਂ ਦੇ ਵਿਚਾਰ ਮੌਜੂਦ ਹਨ :

**ਜੋ ਬ੍ਰਹਮੰਡੇ ਸੋਈ ਪਿੰਡੇ ॥** *(ਧਨਾਸਰੀ, ਪੀਪਾ, ਪੰ. 695)*

ਤੰਤ੍ਰ ਮੱਤ ਇਸ ਸੂਝ ਦਾ ਸਹਿਜ ਫਲ ਹੈ ਜਿਸ ਅਨੁਸਾਰ ਆਦਮੀ ਆਪਣੇ ਆਪੇ ਦੀ ਪਛਾਣ ਕਰ ਕੇ ਵਿਸ਼ਵ ਦੇ ਰੂਹਾਨੀ ਅਤੇ ਪਦਾਰਥਿਕ ਤੱਤਾਂ ਨੂੰ ਸੋਧ ਸਕਦਾ ਹੈ। ਅਜਿਹਾ ਤਦ ਸੰਭਵ ਹੈ ਜੇ ਉਹ ਆਪਣੇ ਆਪੇ ਤੋਂ ਸ਼ੁਰੂ ਕਰੇ ਤੇ ਮਿਥੀਆਂ ਰਸਮਾਂ ਨਿਭਾਏ। ਤੰਤ੍ਰਵਾਦ ਵਿਚ ਸੂਤ੍ਰ ਹਨ, ਪੂਜਾ ਵਿਧਾਨ ਹੈ, ਭਾਵਨਾਵਾਂ ਦਾ ਮਾਨਵੀਕਰਨ ਹੈ ਜਿਸ ਅਨੁਸਾਰ ਭਾਵਨਾਵਾਂ ਦਾ ਦਮਨ ਕਰਨ ਦੀ ਥਾਂ ਆਪਣੀ ਰੂਹਾਨੀ ਸ਼ਕਤੀ ਜਾਗ੍ਰਿਤ ਕਰਨ ਹਿਤ ਉਨ੍ਹਾਂ ਨੂੰ ਵਿਕਸਿਤ ਕਰੇ। ਇਹ ਹੈ ਉਹ ਮਨੋਵਿਗਿਆਨਕ ਪੂਰਵ-ਧਾਰਨਾ ਜਿਸ ਤੋਂ ਸਿੱਖ ਧਰਮ ਇਨਕਾਰੀ ਹੈ ਤੇ ਰੱਦ ਕਰਦਾ ਹੈ ਜਿਹਾ ਕਿ ਪਹਿਲਾਂ ਦਸਿਆ ਗਿਆ ਹੈ।

ਸਾਕਤ ਮੱਤ ਸ਼ਕਤੀ, ਆਦਿ ਸ਼ਕਤੀ ਦੀ ਪੂਜਾ ਦਾ ਵਿਧਾਨ ਹੈ ਜੋ ਵਿਸ਼ਵ ਵ੍ਰਿਧੀ ਦੇ ਨਾਰੀ ਸਿਧਾਂਤ ਵਜੋਂ ਕਲਪਿਆ ਗਿਆ ਹੈ ਜਦੋਂ ਕਿ ਤੰਤਰ ਮੱਤ ਪੂਜਾ ਦਾ ਕੁੱਲ ਵਿਧੀ ਵਿਧਾਨ ਹੈ ਤੇ ਇਉਂ ਦੋਵੇਂ ਮਿਲ ਕੇ ਇੱਕੋ ਸਿਕੇ ਦੇ ਦੋ ਪਾਸੇ ਹਨ।

ਸਾਕਤ ਮੱਤ ਅਤੇ ਤੰਤ੍ਰ ਮੱਤ ਇਕ ਦੂਜੇ ਵਿਚ ਅਭੇਦ ਹੋ ਕੇ ਇਕ ਸੰਪੂਰਨ ਧਰਮ ਬਣਦੇ ਹਨ, ਇਨ੍ਹਾਂ ਬਾਰੇ ਅਜਿਹਾ ਦਾਅਵਾ ਕੀਤਾ ਗਿਆ ਹੈ। *ਮਨੁਸਿਮ੍ਰਤੀ* (II.I) ਦੀ ਵਿਆਖਿਆ ਕਰਦਿਆਂ ਕੁੱਲੂਕਭੱਟ (14ਵੀਂ ਈ.) ਦਾ ਆਖਣਾ ਹੈ :

**ਆਤਮਿਕ ਆਵੇਸ਼ ਅਤੇ ਸ੍ਵੈਸਿਧ ਸੱਤਾ ਦੋ-ਮੁਖੀ ਹੈ, ਵੈਦਿਕ ਅਤੇ ਤਾਂਤ੍ਰਿਕ।**[34]

ਹਿੰਦੂ ਦੇਵਤਿਆਂ ਦੀ ਦੂਹਰੀ ਪ੍ਰਕ੍ਰਿਤੀ ਹੈ, ਸ਼ਾਂਤ ਹਨ, ਸਕ੍ਰਿਅ ਹਨ, ਸ਼ਾਸਕ ਹਨ, ਵਿਜੇਤਾ ਹਨ, ਸਮਾਧੀ ਇਸਥਿਤ ਹਨ ਤੇ ਸ਼ਸਤਰਧਾਰੀ ਹਨ। ਇਹ ਗੁਣ ਸ਼ਿਵ ਅਤੇ ਉਸ ਦੀ ਪਤਨੀ ਜਿੰਨੇ ਸਸ਼ਕਤ ਹੋਰ ਕਿਧਰੇ ਨਹੀਂ। ਸਾਕਤ ਮੱਤ ਵਿਚ ਜਦੋਂ ਆਦਿ ਸ਼ਕਤੀ ਦਾ ਜ਼ਿਕਰ ਆਉਂਦਾ ਹੈ ਇਹ ਨਿਸ਼ਚਿਤ ਤੌਰ 'ਤੇ ਸ਼ਿਵ ਦੀ ਸ਼ਕਤੀ ਹੈ। ਸ਼ਕਤੀ ਇਕ ਮਹਾਨ ਈਸ਼ਵਰ ਮਹਾਂਦੇਵ ਨਾਲ ਅਭੇਦ ਹੈ, ਉਹ ਆਪਣੇ ਆਪ ਵਿਚ ਵਿਸ਼ਵ ਨਰ ਅਤੇ ਵਿਸ਼ਵ ਨਾਰੀ ਅਸੂਲਾਂ ਦਾ ਮਿਲਾਣ ਕਰਦੀ ਹੈ। ਉਹ ਅਰਧਨਾਰੀਸ਼ਵਰ ਹੈ ਯਾਨੀ ਕਿ ਮਰਦ ਈਸ਼ਵਰ ਦਾ ਅੱਧ ਨਾਰੀ ਈਸ਼ਵਰ, ਬੰਬਈ

---

34. श्रुतिष्च द्विविधा वैदिकी तान्त्रिकी च।
(ਸ਼ਰੁਤਿਸ਼ਚ ਦਵਿਵਿਧਾ ਵੈਦਿਕੀ ਤਾਂਤਰਿਕੀ ਚ।) *(Manusimriti, II.1)*

ਨਜ਼ਦੀਕ ਐਲੀਫੈਂਟਾ ਗੁਫ਼ਾਵਾਂ (7ਵੀਂ ਈ.) ਵਿਚ ਉਸਦਾ ਸਰੀਰ ਪੱਥਰ ਵਿੱਚੋਂ ਇਉਂ ਸੁੰਦਰ ਤਰਾਸ਼ਿਆ ਗਿਆ ਹੈ ਕਿ ਉਹ ਮਾਤਾ ਰਾਣੀ ਹੈ, ਜਗਦੰਬੇ ਹੈ, ਸੌਂਦਰਯ-ਲਹਿਰੀ ਜਿਸ ਨੂੰ ਮਾਨਯੋਗ ਸ਼ੰਕਰ ਪੂਜਨੀਕ ਮਾਤਾ ਆਖਦਾ ਹੈ, ਜਗਨਮਾਤ੍ਰ।

ਜਿਸ ਦੀ ਪਤਲੀ ਕਮਰ ਹੈ, ਭਾਰੀਆਂ ਭਾਰੀਆਂ ਛਾਤੀਆਂ ਹਨ, ਭਾਰੇ ਨਿਤੰਬਾਂ ਉਪਰ ਹੀਰੇ ਮੋਤੀਆਂ ਦੇ ਹਾਰ ਹਨ, ਉਸ ਵਿਚ ਅਨੰਤ ਜਣਨਸ਼ਕਤੀ ਦੀ ਸੰਭਾਵਨਾ ਹੈ। ਉਸ ਦੇ 1008 ਨਾਮ ਹਨ, ਇੰਨੀ ਵਾਰ ਉਤਪਤੀ ਅਤੇ ਮਹਾਂ ਪਰਲੋ ਆਈ। ਹਰੇਕ ਉਤਪਤੀ ਉਪਰੰਤ ਉਸ ਨੂੰ ਨਵਾਂ ਨਾਮ ਮਿਲਿਆ। ਉਸ ਨੂੰ ਅੰਬਿਕਾ, ਯਾਨੀ ਕਿ ਮਾਂ, ਅੰਨਪੂਰਣਾ, ਰਿਜ਼ਕ ਦੇਣ ਵਾਲੀ : ਆਧੁਨਿਕ ਭਾਰਤ ਵਿਚ ਉਨ੍ਹਾਂ ਹੋਟਲਾਂ ਦੇ ਨਾਮ ਅੰਨਪੂਰਨਾ ਰੱਖੇ ਹੋਏ ਹਨ ਜਿਥੇ ਸਰਕਾਰ ਮੁਫ਼ਤ ਰਾਸ਼ਣ ਦਿੰਦੀ ਹੈ ਤੇ ਸਸਤਾ ਖਾਣਾ ਮਿਲਦਾ ਹੈ। ਉਹ ਭਦ੍ਰਕਾਲੀ ਹੈ, ਖ਼ੁਸ਼ਹਾਲੀ ਲਿਆਉਣ ਵਾਲੀ, ਭੈਰਵੀ, ਡਰਾਉਣੀ, ਭਵਾਨੀ, ਹੋਂਦ ਦੀ ਜਣਨੀ, ਭਾਰਤ ਦੇ ਠੱਗ ਇਸ ਰੂਪ ਦੀ ਪੂਜਾ ਕਰਦੇ ਹਨ, ਭੱਟਨਾਇਕਾ, ਦੈਂਤਾਂ ਦੀ ਸ਼ਾਸਕ, ਚੰਡੀ, ਗੁਸੈਲੀ, ਕ੍ਰੋਧਿਤ ਚਿਹਰੇ ਵਾਲੀ ਡਰਾਉਣੀ, ਚਿਨਮਸਤਿਕਾ, ਜਿਸ ਦੇ ਹੱਥ ਵਿਚ ਖ਼ੌਫ਼ਨਾਕ ਦੈਂਤ ਨਿਸ਼ੁੰਭ ਦਾ ਕੱਟਿਆ ਹੋਇਆ ਸਿਰ ਹੈ, ਗੁਰੂ ਗੋਬਿੰਦ ਸਿੰਘ ਨੇ 'ਚੰਡੀ ਚਰਿਤ੍ਰ' ਵਿਚ ਜਿਸ ਦਾ ਜ਼ਿਕਰ ਕੀਤਾ ਹੈ, ਇਹ ਉਹੀ ਰੂਪ ਹੈ ਜਿਵੇਂ ਮਾਨਯੋਗ ਸਿੱਖ ਸ਼ਹੀਦ ਬਾਬਾ ਦੀਪ ਸਿੰਘ (1758 ਈ.) ਨੇ ਅੰਮ੍ਰਿਤਸਰ ਨੇੜੇ ਪਠਾਣ ਦੁਸ਼ਮਣਾਂ ਵਿਰੁੱਧ ਲੜਦਿਆਂ ਖਲਬਲੀ ਮਚਾਈ ਸੀ, ਦਸ ਭੁਜਾ, ਦਸ ਬਾਹਾਂ ਵਾਲੀ; ਗੋਰੀ, ਸੁਹਣੇ ਮੁਖ ਵਾਲੀ; ਗਿਰਿਜਾ, ਪਹਾੜਾਂ ਵਿਚ ਜਨਮੀ; ਹਿਮਾਵਤੀ, ਬਰਫ਼ਾਨੀ ਹਿਮਾਲਿਆ ਦੀ ਧੀ; ਜਗਦਾਤ੍ਰੀ ਸੰਸਾਰ ਨੂੰ ਥਿਰ ਰੱਖਣ ਵਾਲੀ; ਕਾਲੀ, ਸਮਾਂ; ਕਾਮਾਕਸ਼ੀ; ਤਲਿਸਮੀ ਅੱਖਾਂ ਵਾਲੀ ਜਾਂ ਉਦਾਰ ਦੇਵੀ। ਆਸਾਮ ਵਿਚ ਉਸਦਾ ਇਹੋ ਰੂਪ ਪੂਜਿਆ ਜਾਂਦਾ ਹੈ, ਹੋ ਸਕਦਾ ਹੈ ਹਿੱਪੀ ਲੋਕ ਵੀ ਪੂਜਣ ਲਗ ਜਾਣ; ਕਾਮੇਸ਼ਵਰੀ, ਪ੍ਰੇਮ ਦੀ ਦੇਵੀ ਜਿਵੇਂ ਵੀਨਸ; ਕੰਨਿਆਕੁਮਾਰੀ, ਸਦੈਵ ਅਛੋਹ, ਭਾਰਤ ਦੇ ਦੱਖਣੀ ਕਿਨਾਰੇ ਦਾ ਇਹੋ ਨਾਮ ਹੈ; ਕੋਟਾਰੀ, ਨਿਰਵਸਤਰ; ਲਲਿਤਾ, ਸੁੰਦਰ; ਮਹਾਂਮਾਇਆ, ਵਿਸ਼ਵੀ ਭਰਮ; ਮਹਾਕਾਲੀ, ਨਸਲਕੁਸ਼ੀ ਕਰਨ ਦੇ ਸਮਰੱਥ; ਮੁਕਤ ਕੇਸੀ, ਅਣਵਾਹੇ ਕੇਸਾਂ ਵਾਲੀ; ਰਕਤਦੰਤ, ਖ਼ੂਨ ਲਿਬੜੇ ਦੰਦਾਂ ਵਾਲੀ; ਤ੍ਰਿਪੁਰਾਸੁੰਦਰੀ, ਤ੍ਰੈਲੋਕ ਪਤਾਲ, ਧਰਤੀ ਅਤੇ ਆਕਾਸ਼ ਦੀ ਸੁੰਦਰ ਮਹਾਰਾਣੀ; ਸਤੀ, ਨੇਕੀ ਦੀ ਪ੍ਰਤਿਮਾ; ਵਿਜੈ ਸਦੈਵ ਜੇਤੂ। ਆਦਿ ਸ਼ਕਤੀ ਦੇ ਇਹ ਰੂਪ ਵਿਸਥਾਰ ਨਾਲ ਦਸਮ ਗ੍ਰੰਥ (ਚੰਡੀ ਚਰਿਤ੍ਰ, ਦੇਵੀ ਜੂ ਕੀ ਉਸਤਤਿ 223-46) ਵਿਚ ਦਰਜ ਹਨ।

ਸਕ੍ਰਿਅ ਨਾਰੀ ਗੁਣ, ਜਣਨ ਸ਼ਕਤੀ, ਨਾਜਾਇਜ਼ ਕਾਮਵਾਸਨਾ ਦੀ ਅਮੋੜ ਤਾਕਤ, ਕਾਮ ਦੀ ਗਤੀਸ਼ੀਲਤਾ, ਪ੍ਰਪੰਚ ਜਗਤ ਦੀ ਹੋਂਦ ਦਾ ਵੇਗ, ਉਤਪਤੀ ਦਾ ਕਾਲ, ਵਿਨਾਸ਼ ਦਾ ਕਾਲ, ਉਹ ਸੱਤਾ ਜੋ ਪੈਦਾ ਕਰਦੀ ਹੈ, ਚਲਾਉਂਦੀ ਹੈ ਤੇ ਖ਼ਤਮ ਕਰਦੀ ਹੈ, ਜੋ ਲੋਪ ਅਤੇ ਪ੍ਰਗਟ ਹੁੰਦੀ ਹੈ, ਉਹ ਸ਼ਕਤੀ ਹੈ ਅਤੇ ਗੁਰੂ ਗੋ੍ਬਿੰਦ ਸਿੰਘ ਇਸ ਨਿੱਗਰ ਦਾਰਸ਼ਨਿਕ ਸੰਕਲਪ ਦੀ ਇਉਂ ਸਪਸ਼ਟ ਵਿਆਖਿਆ ਕਰਦੇ ਹਨ :

**ਪ੍ਰਥਮ ਕਾਲ ਸਭ ਜਗ ਕੋ ਤਾਤਾ॥ ਤਾ ਤੇ ਭਯੋ ਤੇਜ ਬਿਖਯਾਤਾ॥**
**ਸੋਈ ਭਵਾਨੀ ਨਾਮੁ ਕਹਾਈ॥ ਜਿਨ ਸਗਰੀ ਯਹ ਸ੍ਰਿਸਟਿ ਉਪਾਈ॥**
*(ਚਉਬੀਸ ਅਵਤਾਰ, ਦ. ਗ੍ਰੰ., ਪੰ. 157-58)*

ਇਹ ਸਰਬ-ਸ਼ਕਤੀਮਾਨ, ਇਕ ਤੇ ਸਿਰਫ਼ ਪਰਮੇਸਰ ਦਾ ਗੁਣ ਹੈ ਜੋ ਸਕ੍ਰਿਅ ਹੋ ਕੇ ਨਿਸ਼ਚੇ ਨਾਲ ਸੰਸਾਰ ਭਰ ਦੇ ਸਿੱਖ ਆਪਣੀ ਸੰਗਤੀ ਅਰਦਾਸ ਦੇ ਮੁੱਢ ਵਿਚ ਪੜ੍ਹਦੇ ਹਨ :

**ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥**
*(ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦, ਦ. ਗ੍ਰੰ., ਪੰ. 118)*

ਸਾਕਤ ਮੱਤ ਅਤੇ ਤਾਂਤਰਿਕ ਮੱਤ ਦਾ ਇਸ ਤਰ੍ਹਾਂ ਦਾ ਹੈ ਤਾਣਾ ਪੇਟਾ, ਉਨ੍ਹਾਂ ਕ੍ਰਿਆਵਾਂ ਅਤੇ ਸਿਧਾਂਤਾਂ ਦਾ ਮਿਸ਼ਰਣ ਜਿਸ ਦੀਆਂ ਜੜ੍ਹਾਂ ਬਹੁਤ ਪੁਰਾਤਨ ਹਿੰਦੂ ਧਾਰਮਿਕ ਸਾਹਿਤ ਵਿਚ ਪਈਆਂ ਹਨ ਤੇ ਜੋ ਅਠਵੀਂ ਸਦੀ ਈਸਵੀ ਤਕ ਕ੍ਰਮਵਿਕਾਸ ਕਰਦਿਆਂ ਯੋਗਿਕ ਸਿਧਾਂਤ ਵਿਚ ਢਲ ਗਿਆ।

ਇਸ ਦੇ ਅਹਿਮ ਅਸੂਲ ਅਤੇ ਸਿਧਾਂਤ ਚਾਰ ਹਨ : (1) ਕਿ ਦੇਵਨਾਗਰੀ ਲਿਪੀ ਦੇ ਅੱਖਰ ਅਤੇ ਉਚਾਰਨ ਸਥਾਨ ਅਤੇ ਕੁਝ ਹੋਰ ਆਕਾਰ ਇਨਸਾਨੀ ਵਜੂਦ ਅਤੇ ਵਿਸ਼ਵ ਉਪਰ ਸਬਲ ਪ੍ਰਭਾਵ ਪਾਉਂਦੇ ਹਨ। ਛਾਂਦੋਗਯ ਉਪਨਿਸ਼ਦ ਦੇ ਪ੍ਰਾਰੰਭ ਅਤੇ ਐਤ੍ਰੇਯ ਆਰਣਯਕ ਦੇ ਅੰਤਿਮ ਭਾਗ ਤੋਂ ਪਤਾ ਲਗਦਾ ਹੈ ਕਿ ਇਹ ਸਿਧਾਂਤ ਬਹੁਤ ਪੁਰਾਣਾ ਹੈ; (2) ਕਿ ਮਨੁੱਖੀ ਸਰੀਰ ਵਿਰਾਟ ਵਿਸ਼ਵ ਦਾ ਨਿਕਾ ਬਿੰਦੂ ਹੈ ਤੇ ਮਨੁੱਖੀ ਸਰੀਰ ਵਿਚ ਸੂਖਮ ਨਾੜੀਆਂ ਹਨ, ਤੰਤੂ ਪ੍ਰਬੰਧ, ਪ੍ਰਾਣ ਸੂਖਮ ਚੱਕਰਾਂ ਵਿਚ ਗਤੀ ਕਰਦੇ ਹਨ; (3) ਸਭ ਤੋਂ ਹੇਠਲੇ ਚੱਕਰ ਵਿਚ ਆਦਿ ਸ਼ਕਤੀ ਦਾ ਵਾਸਾ ਹੈ, ਕੁੰਡਲਿਨੀ, ਚੱਕਰਧਾਰੀ ਸੱਤਾ ਸ੍ਰਿਸ਼ਟੀ ਦੀ ਜਣਕ ਹੈ, ਨਿਸ਼ਚਿਤ ਸਰੀਰਕ ਤੇ ਮਾਨਸਿਕ ਤਕਨੀਕਾਂ ਰਾਹੀਂ ਇਸ ਨੂੰ ਉਚਤਮ ਚੱਕਰ ਤਕ ਲਿਜਾਇਆ ਜਾ ਸਕਦਾ ਹੈ ਜਿਥੇ ਵਿਅਕਤੀਗਤ ਆਤਮਾ ਮੁਕਤ ਹੋ ਜਾਂਦੀ ਹੈ; ਅਤੇ (4) ਬ੍ਰਹਿਮੰਡੀ ਵਿਕਾਸ ਅਤੇ ਧੁਨੀ ਵਿਚਕਾਰ ਰਹੱਸਮਈ ਸੁਮੇਲ ਹੈ, ਓਮ ਵਿਚ ਅਦਭੁਤ ਧੁਨੀ ਹੈ ਜੋ ਅਨਹਦ ਨਾਦ ਹੈ।

ਪੰਜਵੀਂ ਤੋਂ ਸੱਤਵੀਂ ਸਦੀ ਈਸਵੀ ਵਿਚਕਾਰ ਜਿਹੜੇ ਚੀਨੀ ਯਾਤਰੂ ਭਾਰਤ ਆਏ, ਉਨ੍ਹਾਂ ਨੇ ਇਨ੍ਹਾਂ ਤੰਤ੍ਰਾਂ ਜਾਂ ਸਾਕਤ ਆਗਮਾ ਦਾ ਜ਼ਿਕਰ ਨਹੀਂ ਕੀਤਾ; ਅਤੇ ਪੰਜਵੀਂ ਸਦੀ ਦੇ ***ਸੰਸਕ੍ਰਿਤ ਕੋਸ਼, ਅਮਰਕੋਸ਼*** ਵਿਚ ਤੰਤ੍ਰ ਦਾ ਜ਼ਿਕਰ ਧਰਮ ਗ੍ਰੰਥ ਦੀ ਕਿਸੇ ਪਦ ਪਦਵੀ ਵਜੋਂ ਨਹੀਂ ਕੀਤਾ। ਬਾਣਭੱਟ (630 ਈ.) ਨੇ ਅਨੇਕ ਸੰਪ੍ਰਦਾਇਆਂ ਦੀਆਂ ਅਨੇਕ ਸੂਚੀਆਂ ਦਿੱਤੀਆਂ ਹਨ, ਭਾਗਵਤਾਂ ਅਤੇ ਪਸ਼ੁਪਤਾਂ ਦਾ ਜ਼ਿਕਰ ਕੀਤਾ ਹੈ, ਉਹ ਸਾਕਤਾਂ ਬਾਰੇ ਮੂੰਹ ਨਹੀਂ ਖੋਲ੍ਹਦਾ। ਸੱਤਵੀਂ ਸਦੀ ਮੁੱਕਣ ਤਕ ਬੁੱਧ ਮੱਤ ਵਿਚ ਤਾਂਤ੍ਰਿਕਵਾਦ ਦਾ ਪੂਰਾ ਸੰਚਾਰ ਹੋ ਗਿਆ ਸੀ ਅਤੇ 8ਵੀਂ-9ਵੀਂ ਸਦੀ ਵਿਚ ਸ਼ੰਕਰਾਚਾਰੀਆ ਨੂੰ ਇਸ ਨਾਲ ਸਿੱਝਣਾ ਪਿਆ ਸੀ।

ਇਸ ਤਾਂਤ੍ਰਿਕ ਅਤੇ ਸਾਕਤ ਮੱਤ ਨੂੰ ਦੈਵੀ ਧੁਨੀਆਂ ਅਤੇ ਰਹੱਸਪੂਰਣ ਰੇਖਾ

ਚਿੱਤਰਾਂ ਸਮੇਤ ਗੁਰਮਤਿ ਨੇ ਸਚੇ ਧਰਮ ਦੀ ਉਚਿਤ ਰਹਿਤ ਮਰਯਾਦਾ ਵਜੋਂ ਮਾਨਤਾ ਨਹੀਂ ਦਿੱਤੀ :

**ਬਚੈਗੋ ਨ ਕਿਉ ਹੂੰ ਕਰੈ ਕਾਲ ਚੋਟੰ॥**
**ਲਿਖੰ ਜੰਤ੍ਰ ਕੇਤੇ ਪੜ੍ਹੰ ਮੰਤ੍ਰ ਕੋਟੰ॥** *(ਬਚਿਤ੍ਰ ਨਾਟਕ, ਦ. ਗ੍ਰੰ., ਪੰ. 43)*

ਹਿੰਦੂ ਮੱਤ ਦੇ ਨਾਮ ਹੇਠ ਜਿਹੜੀਆਂ ਮੁਖ ਧਾਰਮਿਕ ਪਰੰਪਰਾਵਾਂ ਦਾ ਜ਼ਿਕਰ ਹੁੰਦਾ ਹੈ, ਗੁਰਮਤਿ ਇਨ੍ਹਾਂ ਵਿੱਚੋਂ ਕਿਸੇ ਵਿਚ ਨਹੀਂ ਆਉਂਦੀ। ਜਦੋਂ ਕੋਈ ਵਿਦਵਾਨ ਜਾਂ ਗੰਭੀਰ ਵਿਦਿਆਰਥੀ ਹਿੰਦੂ ਮੱਤ ਬਾਰੇ ਗੱਲ ਕਰੇ, ਉਸ ਦੇ ਦ੍ਰਿਸ਼ਟੀਕੋਣ ਅੱਗੇ ਇਹੋ ਚਾਰ ਪੱਖ ਹੋਇਆ ਕਰਦੇ ਹਨ।

ਇਸ ਪ੍ਰਕਾਰ ਗੁਰਮਤਿ ਗ਼ੈਰ-ਹਿੰਦੂ ਧਰਮ ਹੈ, ਜਿਵੇਂ ਬੁੱਧ ਮੱਤ ਜਾਂ ਜੈਨ ਮੱਤ ਬਾਰੇ ਸਮਝਿਆ ਜਾਂਦਾ ਹੈ ਕਿ ਅਨਮਤੀਏ ਹਨ ਉਸ ਤਰ੍ਹਾਂ ਨਹੀਂ, ਆਧੁਨਿਕ ਸਮੇਂ ਦੀ ਸਭ ਤੋਂ ਪ੍ਰਵਾਣਿਤ ਸਮਝ ਅਨੁਸਾਰ ਇਹ ਧਰਮ ਹਿੰਦੂ ਮੱਤ ਤੋਂ ਨਿਆਰਾ ਤੇ ਵਿਲੱਖਣ ਹੈ।[35]

ਜਾਣਨ ਲਈ ਕਿ ਗੁਰਮਤਿ ਹਿੰਦੂ ਮੱਤ ਦਾ ਇਕ ਫ਼ਿਰਕਾ ਹੈ ਜਾਂ ਕਿ ਸੁਤੰਤਰ, ਵੱਖਰਾ ਅਤੇ ਆਪਣੇ ਆਪ ਵਿਚ ਸੰਪੂਰਨ ਨਵੀਨ ਧਰਮ ਹੈ, ਪਰਖ ਵਾਸਤੇ ਦੋ ਬਾਹਰਮੁਖੀ ਕਸਵੱਟੀਆਂ ਹਨ। ਜਿਣਸੀ ਅਤੇ ਨਸਲੀ ਟੈਸਟ ਕਰ ਸਕਦੇ ਹਾਂ।

ਹਿੰਦੂ ਮੱਤ ਦੀ ਕਠੋਰ ਭੂ-ਕੇਂਦ੍ਰਿਤ ਅਤੇ ਭੂਗੋਲਿਕ ਨਸਲੀ ਪ੍ਰਕ੍ਰਿਤੀ ਬਾਰੇ ਅਸੀਂ ਗੱਲ ਕਰ ਚੁੱਕੇ ਹਾਂ। ਅਸੀਂ ਦਾਰਸ਼ਨਿਕ ਯੌਗਿਕ ਦੇ ਉਨ੍ਹਾਂ ਚਾਰ ਬੁਨਿਆਦੀ ਸੰਕਲਪਾਂ ਉੱਤੇ ਵਿਚਾਰ ਕੀਤੀ ਹੈ ਜੋ ਹਿੰਦੂ ਮੱਤ ਦਾ ਤਾਣਾ ਪੇਟਾ ਹਨ। ਅਸੀਂ ਹਿੰਦੂ ਮੱਤ ਦੀਆਂ ਚਾਰ ਮੁੱਖ ਧਾਰਾਵਾਂ ਬਾਰੇ ਵੀ ਗੱਲ ਕੀਤੀ ਹੈ। ਸੋ ਸਹੀ ਗੱਲ ਇਹ ਹੈ ਕਿ ਚਾਰ ਸਨਾਤਨੀ ਹਿੰਦੂ ਮੱਤ ਹਨ, ਹਿੰਦੂ ਮੱਤ ਦੇ ਚਾਰ ਫ਼ਿਰਕੇ ਨਹੀਂ।

ਹੁਣ ਅਸੀਂ ਦੇਖਣਾ ਹੈ ਕਿ ਹਿੰਦੂ ਮੱਤ ਦਾ ਇਕ ਖ਼ਾਸ ਫ਼ਿਰਕਾ ਕਿਵੇਂ ਪੈਦਾ ਹੁੰਦਾ ਹੈ। ਜਿਸ ਨੂੰ ਹਿੰਦੂ ਮੱਤ ਬਾਰੇ ਸਤਹੀ ਜਾਣਕਾਰੀ ਹੈ, ਉਸ ਤੋਂ ਬਿਨਾਂ ਸਭ ਜਾਣਦੇ ਹਨ ਕਿ ਬ੍ਰਹਮਸੂਤ੍ਰ ਕੀ ਹਨ। ਇਹ ਗੂੜ੍ਹਾਰਥ ਗ੍ਰੰਥ ਵੇਦਾਂਤ ਦੀ ਨੀਂਹ ਹਨ ਤੇ ਵੇਦਾਂਤ ਹਿੰਦੂ ਮੱਤ ਦਾ ਦਾਰਸ਼ਨਿਕ ਤੱਤਸਾਰ ਹੈ।

ਬ੍ਰਹਮਸੂਤ੍ਰਾਂ ਦੀ ਗਿਣਤੀ 555 ਹੈ ਜੋ ਗਣਿਤਕ ਸਮਰੂਪਤਾ ਪ੍ਰਗਟ ਕਰਦੀ ਹੈ, ਉਸੇ ਤਰ੍ਹਾਂ ਜਿਵੇਂ ਮਨੁੱਖੀ ਹੱਡੀਆਂ ਦੀ ਗਿਣਤੀ 222 ਹੈ, ਕੁਰਾਨ ਦੀਆਂ ਆਇਤਾਂ 6666, ਗੁਰੂ ਗ੍ਰੰਥ ਵਿਚ ਪਰਾਭੌਤਿਕ ਮੂਲ ਮੰਤਰ ਦੀ ਗਿਣਤੀ 33 ਅਤੇ ਇਸ ਦਾ ਸੰਖਿਪਤ ਰੂਪ 525 ਹਨ।

ਅਰਸਤੂ ਨੇ ਪਾਇਥਾਗੋਰੀਆਂ ਬਾਰੇ ਕਿਹਾ ਸੀ, 'ਉਹ ਫ਼ਰਜ਼ ਕਰ ਲੈਂਦੇ ਸਨ

---

35. "ਪ੍ਰਸ਼ਨ 1 : ਹਿੰਦੂ ਕੌਣ ਹੈ ? ਉੱਤਰ : ਜਿਹੜਾ ਵੇਦਾਂ, ਸ਼ਰੁਤੀਆਂ, ਪੁਰਾਣਾਂ ਅਤੇ ਤੰਤਰਾਂ ਨੂੰ ਧਰਮ ਅਤੇ ਕਰਮ ਦੀ ਬੁਨਿਆਦ ਮੰਨੇ। ਇਕ ਸ਼ਰਵ-ਸ਼ਕਤੀਮਾਨ ਬ੍ਰਹਮ ਨੂੰ ਮੰਨੇ, ਕਰਮ, ਆਵਾਗੌਣ ਦੇ ਸਿਧਾਂਤ ਅਤੇ ਆਵਾਗੌਣ ਦਾ ਵਿਸ਼ਵਾਸੀ ਹੋਵੇ।"
(R.B. Srichandra, *A Catechism of Hindu Dharma*, p. 1)

ਕਿ ਤੱਤਾਂ ਦੀ ਗਿਣਤੀ ਸਾਰੀਆਂ ਵਸਤਾਂ ਦੀ ਗਿਣਤੀ ਹੈ ਤੇ ਸਾਰਾ ਸਵਰਗ ਅੰਕੜਿਆਂ ਦਾ ਸੁਰਬਧ ਸੰਗੀਤ ਹੈ।'

ਬ੍ਰਹਮਸੂਤ੍ਰਾਂ ਦਾ ਮਤਲਬ ਹੈ ਬ੍ਰਹਮ ਨੂੰ ਜਾਣਨ ਵਾਸਤੇ ਸਹਾਈ ਕੁੰਜੀ-ਪਾਠ। ਸੂਤ੍ਰ ਸ਼ਬਦ ਦਾ ਮੂਲ ਅਰਥ ਹੁੰਦਾ ਹੈ ਧਾਗਾ ਪਰ ਸਾਹਿਤ ਵਿਚ ਇਹ ਉਨ੍ਹਾਂ ਵਿਸ਼ਿਆਂ ਦੇ ਗੁਰ ਹੁੰਦੇ ਹਨ ਜਿਹੜੇ ਅਧਿਆਪਕ ਨਾਲ ਵਿਚਾਰ-ਵਟਾਂਦਰਾ ਕਰਨ ਵਕਤ ਵਿਦਿਆਰਥੀ ਲੰਮੇ ਵਿਵਾਦਾਂ ਵਿਚ ਸਹਾਇਤਾ ਵਜੋਂ ਪ੍ਰਯੋਗ ਕਰਦੇ ਹਨ। ਜਿੰਨੇ ਘੱਟੋ-ਘੱਟ ਸੰਭਵ ਹੋਣ, ਸ਼ਬਦਾਂ ਨੂੰ ਸੰਖੇਪ ਕਰਕੇ ਸਨਾਤਨ ਹਿੰਦੂ ਗ੍ਰੰਥਾਂ ਦਾ ਤੱਤਸਾਰ ਤਿਆਰ ਕੀਤਾ ਹੈ। ਮਾਧਵ (1197-1280 ਈ.) ਨੇ ਬ੍ਰਹਮਸੂਤਰਾਂ ਉੱਤੇ ਆਪਣੀ ਵਿਆਖਿਆ ਕਰਦਿਆਂ ਪਦਮ ਪੁਰਾਣ ਵਿਚ ਸੂਤ੍ਰ ਦਾ ਹਵਾਲਾ ਇਉਂ ਦਿੱਤਾ ਹੈ :

> ਸੂਤ੍ਰ ਸਾਹਿਤ ਦੇ ਜਾਣਕਾਰਾਂ ਦਾ ਕਹਿਣਾ ਹੈ ਕਿ ਸੂਤ੍ਰ ਸੰਖੇਪ ਅਤੇ ਸਪਸ਼ਟ ਹੋਵੇ, ਵਿਸ਼ੇ ਅਧੀਨ ਸੰਵਾਦ ਦੌਰਾਨ ਦਲੀਲਾਂ ਦਾ ਸਾਰ ਪੇਸ਼ ਕਰੇ, ਪਰ ਨਾਲ ਦੀ ਨਾਲ ਪ੍ਰਸ਼ਨ ਦੇ ਸਾਰੇ ਪੱਖਾਂ ਉੱਤੇ ਚਾਨਣਾ ਪਾਏ, ਦੁਹਰਾਉ ਨਾ ਹੋਵੇ, ਹਰ ਸਾਹਿਤਕ ਦੋਸ਼ ਤੋਂ ਮੁਕਤ ਹੋਵੇ।[36]

ਇਨ੍ਹਾਂ ਪੁਰਾਤਨ ਸੂਤ੍ਰਾਂ ਦੇ ਲੇਖਕ ਚਿੰਤਨ ਪ੍ਰਣਾਲੀਆਂ ਦੇ ਮੋਢੀ ਨਹੀਂ ਸਨ, ਸਗੋਂ ਪਹਿਲੀਆਂ ਪੀੜ੍ਹੀਆਂ ਦੇ ਚਿੰਤਨ ਨੂੰ ਵਿਕਸਿਤ ਕਰਨ ਵਾਲੇ ਅਤੇ ਪ੍ਰਸਾਰ ਕਰਨ ਵਾਲੇ ਵਿਦਵਾਨ ਸਨ।

ਪਿਛਲੇਰੇ ਚਿੰਤਕਾਂ ਨੇ ਇਨ੍ਹਾਂ ਸੂਤ੍ਰਾਂ ਨੂੰ ਸੋਧਿਆ, ਵਿਕਸਿਤ ਕੀਤਾ, ਕਿਸੇ ਨੇ ਅਜਿਹਾ ਦਾਅਵਾ ਨਹੀਂ ਕੀਤਾ ਕਿ ਉਨ੍ਹਾਂ ਨੇ ਕੋਈ ਮੌਲਿਕ ਕੰਮ ਕੀਤਾ ਹੈ, ਕਿਹਾ ਕਿ ਅਸੀਂ ਤਾਂ ਸੂਤ੍ਰਾਂ ਦੀ ਕੇਵਲ ਵਿਆਖਿਆ ਕੀਤੀ ਹੈ। ਇਨ੍ਹਾਂ ਵਿਆਖਿਆਵਾਂ ਨੇ ਦਾਰਸ਼ਨਿਕ ਟਿੱਪਣੀਆਂ ਦੇ ਵਿਭਿੰਨ ਯਾਨਰ ਸਿਰਜੇ ਜਿਵੇਂ ਕਿ ਵਾਕਯ, ਵ੍ਰਤੀ, ਕਾਰਿਕਾ ਅਤੇ ਭਾਸ਼ਯ, ਹਰੇਕ ਇਕ ਦੂਜੇ ਤੋਂ ਵਧੀਕ ਵਿਸਤ੍ਰਿਤ।

ਅਸੀਂ ਦੇਖਿਆ, ਵੇਦ ਮਨੁੱਖਾਂ ਦੀ ਸਿਰਜਣਾ ਨਹੀਂ ਹਨ, ਇਨ੍ਹਾਂ ਦਾ ਪ੍ਰਕਾਸ਼ ਦੈਵੀ ਹੈ, ਅਪੌਰੁਸ਼ਯ ਹਨ, ਉਨ੍ਹਾਂ ਵਿਚਕਾਰ ਦੂਹਰੀ ਵੰਡ ਹੈ, ਇਕ ਵਿਚ ਰੀਤੀ ਹੈ, ਯਾਨੀ ਕਿ ਕਰਮਕਾਂਡ, ਦੂਜਾ ਭਾਗ ਹੈ ਗਿਆਨਕਾਂਡ; ਇਹ ਪਿਛਲਾ ਹਿੱਸਾ ਵੇਦਾਂਤ ਹੈ।

ਵੇਦਾਂ ਦੀ ਪਾਠ ਸਮੱਗਰੀ ਵਿਰੁੱਧ ਕਥਨ ਵੇਦਾਂ ਵਿੱਚੋਂ ਹੀ ਲੱਭ ਜਾਂਦੇ ਹਨ, 'ਚਾਰਵਾਕ' ਦੇ ਸਿਖਰਲੇ ਤਰਕਵਾਦ ਦੇ ਹਵਾਲੇ ਮੌਜੂਦ ਹਨ। ਬੋਧੀ ਗ੍ਰੰਥ ਬ੍ਰਹਮਜਾਲ ਸੂਤ੍ਰ ਤੋਂ ਪਤਾ ਲਗਦਾ ਹੈ ਬੁੱਧਕਾਲ ਤੋਂ ਪਹਿਲਾਂ ਭਾਰਤ ਵਿਚ ਫ਼ਲਸਫ਼ੇ ਦੇ 62 ਸਕੂਲ ਸਨ, ਦੋ ਹਜ਼ਾਰ ਸਾਲ ਪਹਿਲਾਂ ਸਨਮਾਨ ਯੋਗ ਪੂਰਨ ਕਾਸ਼ਯਪ, ਕਾਤਿਆਇਨ, ਮੱਖਲੀ ਗੋਸ਼ਾਲ, ਨਿਗੰਥਨਾਥ ਪੁੱਤਰ ਹੋਏ ਜਿਨ੍ਹਾਂ ਨੇ ਵੇਦ ਅਤੇ ਭਾਰਤੀ ਸੰਸਕ੍ਰਿਤੀ ਦੇ ਵਿਰੋਧ ਦੀ ਪ੍ਰਤਿਨਿਧਤਾ ਕੀਤੀ। ਇਹ ਸਾਰਾ ਕੁਝ ਏਨਾ ਬੋਝਲ ਹੋ ਗਿਆ ਕਿ ਇਸ ਵਿਚ ਸੋਧ ਕਰਨ ਦੀ ਜ਼ਰੂਰਤ ਪਈ। ਇਸ ਵਿੱਚੋਂ ਸੂਤ੍ਰ ਸਾਹਿਤ ਦੀ ਉਤਪਤੀ ਹੋਈ।

---

36. अल्पाक्षरमसंदिग्धं सारवद्धिष्तोमु खम्। अरतोभमनवद्यं य सूत्रं सूत्रविदो विदुः।।
(ਅਲਪਾਕਸ਼ਰਮਸੰਦਿਗਧੰ ਸਾਰਵਦਵਿਸ਼ਤੋਮੁ ਖਮ।ਅਰਤੋਭਮਨਵਦਯੰ ਯ ਸੂਤ੍ਰੰ ਸੂਤ੍ਰਵਿਦੋ ਵਿਦੁਹ॥)
*(Madhav, Padampuran)*

ਬ੍ਰਹਮਸੂਤ੍ਰ ਸੂਤ੍ਰ ਸਾਹਿਤ ਦੀ ਚਰਮਸੀਮਾ ਹਨ, ਇਨ੍ਹਾਂ ਦਾ ਕਰਤਾ ਬਾਦ੍ਰਾਇਣ ਮੰਨਿਆ ਜਾਂਦਾ ਹੈ ਜਿਸ ਨੇ ਉਪਨਿਸ਼ਦਾਂ ਵਿਚਲੇ ਚਿੰਤਨ ਦੀ ਦਿਸ਼ਾ ਨੂੰ ਨਿਯਮਬੱਧ ਕੀਤਾ। ਬ੍ਰਹਮਸੂਤ੍ਰਾਂ ਤੋਂ ਸਾਨੂੰ ਪਤਾ ਲਗਦਾ ਹੈ ਵੇਦਾਂਤ ਦੇ ਹੋਰ ਸਕੂਲ ਵੀ ਸਨ ਜਿਨ੍ਹਾਂ ਦੀ ਆਪਣੀ ਮਾਨਤਾ ਸੀ, ਉਨ੍ਹਾਂ ਵਿਚ ਕੁਝ ਨਾਮ ਆਦੂਲੋਮੀ, ਬਾਦਰੀ, ਜੈਮਿਨੀ, ਕ੍ਰਸਣਨਰਜਿਨੀ ਅਤੇ ਅਸਮਰਥਯ ਦਾ ਜ਼ਿਕਰ ਵਿਸ਼ੇਸ਼ ਤੌਰ 'ਤੇ ਕੀਤਾ ਜਾਂਦਾ ਹੈ। ਇਸ ਕਰਕੇ ਬਾਦ੍ਰਾਇਣ ਦਾ ਬ੍ਰਹਮਸੂਤ੍ਰ ਵੇਦਾਂਤ ਸਕੂਲ ਦਾ ਇੱਕੋ ਇਕ ਗ੍ਰੰਥ ਨਹੀਂ ਹੈ ਪਰ ਹਾਂ, ਇਹ ਸ਼ਾਇਦ ਆਖ਼ਰੀ ਅਤੇ ਬਿਹਤਰੀਨ ਹੈ। ਭਾਰਤ ਵਿਚਲੇ ਸਾਰੇ ਹਿੰਦੂ ਸੰਪ੍ਰਦਾਇ ਇਸ ਕਾਰਜ ਨੂੰ ਮਹਾਨ ਮੰਨਦੇ ਹਨ, ਇਸ ਦੀ ਨਵੀਨ ਵਿਆਖਿਆ ਵਿੱਚੋਂ ਇਕ ਨਵਾਂ ਸੰਪ੍ਰਦਾਇ ਉਗਮ ਪੈਂਦਾ ਹੈ।

ਬ੍ਰਹਮਸੂਤ੍ਰ ਜਿਸ ਨੂੰ ਹਿੰਦੂ ਮੱਤ ਦੀ ਆਧਾਰ ਸ਼ਿਲਾ ਮੰਨਿਆ ਜਾਂਦਾ ਹੈ, ਦੀ ਨਵੀਂ ਵਿਆਖਿਆ ਤੋਂ ਬਗ਼ੈਰ ਨਵੇਂ ਸੰਪ੍ਰਦਾਇ ਦਾ ਜਨਮ ਨਹੀਂ ਹੋ ਸਕਦਾ।

ਪਤੰਜਲੀ (350-250 ਪੂ.ਈ. ?) ਵੇਲੇ ਅਜਿਹੇ ਸੂਤ੍ਰ ਮੌਜੂਦ ਸਨ ਜਿਨ੍ਹਾਂ ਨੂੰ ਭਿਕਸ਼ੂ ਸੂਤਰ ਕਿਹਾ ਜਾਂਦਾ ਸੀ। ਆਪਣੇ ਗ੍ਰੰਥ ਚਿੰਤਾਮਣੀ ਵਿਚ ਵਾਚਸਪਤੀ (15ਵੀਂ ਸਦੀ ਈ.) ਨੇ ਵੇਦਾਂਤ ਸੂਤ੍ਰ ਨਾਲੋਂ ਇਸ ਦੀ ਵੱਖਰੀ ਪਛਾਣ ਲੱਭੀ। ਕਿਉਂਕਿ ਇਨ੍ਹਾਂ ਦਾ ਵਿਸ਼ਾ-ਵਸਤੂ ਬ੍ਰਹਮ ਸੀ, ਸੋ ਸੰਨਿਆਸੀਆਂ ਵਾਸਤੇ ਸਨ ਇਸ ਕਰਕੇ ਭਿਕਸ਼ੂਸੂਤਰ ਅਖਵਾਏ। ਭਗਵਦਗੀਤਾ ਤੋਂ ਵੀ ਪਤਾ ਲਗਦਾ ਹੈ ਕਿ ਵੇਦਾਂਤ ਸੂਤ੍ਰ ਬੁੱਧ ਤੋਂ ਪਹਿਲਾਂ ਮੌਜੂਦ ਸਨ। ਗੀਤਾ ਕਿਉਂਕਿ ਮਹਾਂਭਾਰਤ ਦਾ ਹਿੱਸਾ ਹੈ ਇਸ ਕਰਕੇ ਇਸ ਦਾ ਕਾਲ ਬੁੱਧ ਕਾਲ ਤੋਂ ਪਹਿਲਾਂ ਦਾ ਹੈ। ਦੋਵੇਂ ਬੁੱਧ ਤੋਂ ਪਹਿਲਾਂ ਦੇ ਹਨ ਸੋ ਬੁੱਧ ਅਤੇ ਬੁੱਧ ਮੱਤ ਦਾ ਇਨ੍ਹਾਂ ਗ੍ਰੰਥਾਂ ਵਿਚ ਜ਼ਿਕਰ ਨਹੀਂ, ਬੌਧਯਾਨ (400 ਪੂ.ਈ.) ਦੀਆਂ ਲਿਖਤਾਂ ਵਿਚ ਦੋਹਾਂ ਗ੍ਰੰਥਾਂ ਦੇ ਹਵਾਲੇ ਮਿਲਦੇ ਹਨ। ਭਗਵਦਗੀਤਾ ਦੀ ਭਾਸ਼ਾ ਵੀ ਪਾਣਿਨੀ ਤੋਂ ਪਹਿਲਾਂ ਦੀ ਹੈ, ਪਾਣਿਨੀ ਮਹਾਂਭਾਰਤ ਦੇ ਨਾਇਕਾਂ ਤੋਂ ਵਾਕਫ਼ ਹੈ। ਇਉਂ ਮਹਾਭਾਰਤ ਅਤੇ ਭਗਵਦਗੀਤਾ ਬੁੱਧ ਤੋਂ ਪਹਿਲਾਂ ਦੇ ਹਨ।

ਭਗਵਦਗੀਤਾ ਵਿਚ ਬ੍ਰਹਮਸੂਤ੍ਰ (XIII.4) ਦਾ ਸਾਫ਼ ਹਵਾਲਾ ਹੈ ਜਿਥੇ ਬ੍ਰਹਮਸੂਤ੍ਰ ਪਦਯਹ ਮੌਜੂਦ ਹੈ। ਪਾਠ ਹੈ :

ਵੱਖ-ਵੱਖ ਰਿਸ਼ੀਆਂ ਨੇ ਵਿਭਿੰਨ ਲੈਅ ਸੁਰ ਛੰਦ ਵਿਚ ਇਨ੍ਹਾਂ ਨੂੰ ਗਾਇਆ ਅਤੇ ਯਕੀਨਨ ਤਰਕਸੰਗਤ ਰੂਪ ਵਿਚ ਬ੍ਰਹਮਸੂਤਰਾਂ ਨੇ।

ਆਪਣੇ ਗ੍ਰੰਥ ਗੀਤਾ ਰਹਸਯ ਵਿਚ ਤਿਲਕ ਦੀ ਦਲੀਲ ਹੈ ਕਿ ਗ੍ਰੰਥ ਦਾ ਪਹਿਲਾ ਅੱਧ ਸਿਖਿਆਵਾਂ ਦਾ ਹੈ ਜੋ ਇਕ ਦੂਜੀ ਨਾਲੋਂ ਉਖੜੀਆਂ ਹੋਈਆਂ ਹਨ, ਅਨਿਯਮਿਤ ਹਨ, ਇਹ ਉਪਨਿਸ਼ਦ ਹਨ, ਦੂਜਾ ਅੱਧ ਨਿਸ਼ਚਿਤ, ਨਿਯਮਿਤ ਅਤੇ ਤਰਕ ਸੰਗਤ ਹੈ, ਇਹ ਰਾਮਾਨੁਜ (1017-1137 ਈ.) ਅਤੇ ਮਾਧਵ (1197-1280) ਦੇ ਬ੍ਰਹਮਸੂਤ੍ਰ ਹਨ। ਇਨ੍ਹਾਂ ਹਿੰਦੂ ਟਿੱਪਣੀਕਾਰਾਂ ਨੇ ਗੀਤਾ ਦੀ ਵਿਆਖਿਆ ਕਰਦਿਆਂ ਗੀਤਾ ਦੇ ਉਕਤ ਦਰਜ ਸਲੋਕ ਵਿੱਚੋਂ ਵੇਦਾਂਤ ਸੂਤ੍ਰ ਪਛਾਣੇ ਹਨ।

ਬਾਦ੍ਰਾਇਣ ਦੇ ਬ੍ਰਹਮਸੂਤ੍ਰ ਇੰਨੇ ਸਟੀਕ, ਇੰਨੇ ਸਨਾਤਨ ਹਨ ਕਿ ਹਿੰਦੂ ਮੱਤ

ਦੇ ਸਾਰੇ ਮਹਾਨ ਆਚਾਰੀਆਂ ਨੇ, ਹਿੰਦੂ ਸੰਪ੍ਰਦਾਇਆਂ ਦੇ ਮੋਢੀਆਂ ਨੇ ਉਨ੍ਹਾਂ 'ਤੇ ਟੀਕੇ ਲਿਖੇ ਹਨ। ਸਭ ਤੋਂ ਪੁਰਾਣਾ ਵਿਸਤ੍ਰਿਤ ਟੀਕਾ ਸ਼ੰਕਰ (788-838 ਈ.) ਦਾ ਹੈ। ਸ਼ੰਕਰ ਅਤੇ ਭਾਸਕਰ ਦੀ ਇਕ ਵ੍ਰਿਤ ਤੇ ਬਾਦ੍ਰਾਇਣ ਦੀ ਇਕ ਵ੍ਰਿਤ ਦਾ ਰਾਮਾਨੁਜ ਨੇ ਆਪਣੇ ਸ਼੍ਰੀਭਾਸ਼ਯ ਵਿਚ ਹਵਾਲਾ ਦਿੱਤਾ ਹੈ।

ਸ਼ੰਕਰ ਦੇ ਕਦਮਾਂ ਉਪਰ ਬਹੁਤ ਸਾਰੇ ਵਿਆਖਿਆਕਾਰ ਤੁਰੇ, ਯਾਦਵ ਪ੍ਰਕਾਸ਼, ਭਾਸਕਰ, ਵਿਗਿਆਨ ਭਿਕਸ਼ੂ, ਰਾਮਾਨੁਜ, ਨੀਲਕੰਠ ਸ਼੍ਰੀਪਤੀ, ਨਿੰਬਾਰਕ, ਮਾਧਵ, ਵੱਲਭ ਅਤੇ ਬਾਲਾਦੇਵ।

ਕੁਝ ਅਜੋਕੇ ਸਮਕਾਲੀ ਟੀਕੇ ਵੀ ਹੋਏ ਹਨ।

ਇਹ ਸਾਰੇ ਟੀਕੇ ਦਾਅਵਾ ਕਰਦੇ ਹਨ ਕਿ ਉਨ੍ਹਾਂ ਦੀ ਪ੍ਰਣਾਲੀ ਉਹੀ ਹੈ ਜੋ ਆਪਣੇ ਸੂਤ੍ਰਾਂ ਨਾਲ ਬਾਦ੍ਰਾਇਣ ਨੇ ਕਾਇਮ ਕੀਤੀ ਸੀ, ਬੇਸ਼ਕ ਇਨ੍ਹਾਂ ਟੀਕਿਆਂ ਸਦਕਾ ਨਵਾਂ ਸੰਪ੍ਰਦਾਇ ਬਣਿਆ ਜਾਂ ਨਹੀਂ। ਅਜੋਕੇ ਸਮੇਂ ਵਿਚ ਮੰਨਿਆ ਜਾਂਦਾ ਹੈ ਕਿ ਇਨ੍ਹਾਂ ਸਾਰਿਆਂ ਵਿੱਚੋਂ ਪੰਜ ਫ਼ਿਰਕੇ ਬਿਲਕੁਲ ਸਹੀ ਹਨ, ਸ਼ੰਕਰ ਦਾ ਅਦ੍ਵੈਤ ਵੇਦਾਂਤ, ਰਾਮਾਨੁਜ ਦਾ ਵਿਸ਼ਿਸ਼ਟ ਅਦ੍ਵੈਤ, ਨਿੰਬਾਰਕ ਦਾ ਭੇਦਾਭੇਦਵਾਦ, ਮਾਧਵ ਦਾ ਦ੍ਵੈਤਵਾਦ ਅਤੇ ਵੱਲਭ ਦਾ ਸ਼ੁੱਧ ਦ੍ਵੈਤਵਾਦ।

ਪਰਾਭੌਤਿਕ ਪ੍ਰਣਾਲੀਆਂ ਦੀ ਆਪਸੀ ਭਿੰਨਤਾ ਦੇ ਬਾਵਜੂਦ ਇਹ ਪੰਜ ਹਿੰਦੂ ਸੰਪ੍ਰਦਾਇ ਬ੍ਰਹਮਸੂਤਰਾਂ ਵਿੱਚੋਂ ਸਮਰੂਪ ਸੱਤਾ ਹਾਸਲ ਕਰਦੇ ਹਨ। ਇੱਕੋ ਬੁਨਿਆਦੀ ਗ੍ਰੰਥ ਵਿੱਚੋਂ, ਆਪੋ ਵਿਚ ਵਿਰੋਧੀ, ਇਕ ਦੂਜੇ ਤੋਂ ਵੱਖਰੇ, ਸੁਤੰਤਰ ਹਿੰਦੂ ਫ਼ਿਰਕੇ ਕਿਵੇਂ ਬਣ ਗਏ ? ਅਜਿਹਾ ਕਿਉਂ ਹੋਇਆ ਇਸ ਦੇ ਕਈ ਕਾਰਨ ਹਨ, ਮਸਲਨ : (1) ਸੂਤ੍ਰਾਂ ਦੀ ਸੰਖੇਪਤਾ ਵਿਅਕਤੀਗਤ ਕਲਪਣਾਂ ਨੂੰ ਸ਼ਹਿ ਦਿੰਦੀ ਹੈ, ਵਿਸ਼ਵਵਿਆਪੀ ਪ੍ਰਵਾਨਿਤ ਪਰੰਪਰਾਵਾਂ ਦੀ ਅਣਹੋਂਦ ਵਿਚ ਨਿਜੀ ਖ਼ਿਆਲ ਪ੍ਰਗਟ ਹੋ ਜਾਂਦੇ ਹਨ। (2) ਇੱਕੋ ਸੂਤ੍ਰ ਦੇ ਉਚਾਰਨ ਵਕਤ ਕੇਵਲ ਵਿਸਰਾਮ ਦਾ ਥਾਂ ਬਦਲਣ ਨਾਲ ਅਰਥ ਬਦਲ ਜਾਂਦੇ ਹਨ। ਵਿਰੋਧੀ ਵਿਆਖਿਆ ਹੋ ਜਾਂਦੀ ਹੈ, ਉਦਾਹਰਣ ਵਜੋਂ, ਮਾਧਵ ਆਪਣੇ ਪਰਿਭਾਸ਼ਯ ਵਿਚ ਦਲੀਲ ਦਿੰਦਾ ਹੈ ਕਿ ਛਾਂਦੋਗਯ ਦਾ ਪ੍ਰਸਿੱਧ ਕਥਨ 'ਸਾ ਆਤਮਾ ਤੱਤਵਮਸੀ',[37] 'ਤੂੰ ਵਿਸ਼ਵਾਤਮਾ ਨਾਲ ਇਕ ਹੈਂ', ਪੜ੍ਹਨ ਦੀ ਥਾਂ ਸਾ ਆਤਮਾ ਅਤੱਤਵਸਮੀ ਪੜ੍ਹੋ, ਅਰਥ ਹੋ ਜਾਂਦਾ ਹੈ, 'ਤੂੰ ਵਿਸ਼ਵਾਤਮਾ ਨਹੀਂ ਹੈਂ।' ਫਿਰ ਤੂੰ ਹੈਂ ਇਹ, ਕਥਨ ਬਾਰੇ ਆਪੋ-ਆਪਣਾ ਦਾਅਵਾ ਕਿਉਂ ਕਰਨਾ ? (3) ਗ੍ਰੰਥ ਨੂੰ ਅਧਿਆਇਆਂ ਅਤੇ ਉਪਅਧਿਆਇਆਂ ਦੇ ਪ੍ਰਬੰਧਣ ਦੀ ਪਰੰਪਰਾ ਤਾਂ ਹੈ, ਅਧਿਕਾਰਣ, ਵਿਸ਼ਿਆਂ, ਸੂਤਰਾਂ, ਪੂਰਵਪੱਖ ਦੀ ਵੰਡ ਬਾਰੇ ਕੋਈ ਸਵੀਕ੍ਰਿਤ ਮਾਰਗ ਦਰਸ਼ਨ ਨਹੀਂ, ਕੋਈ ਪਤਾ ਨਹੀਂ ਲਗਦਾ ਕਿਹੜਾ ਸੂਤਰ ਪੂਰਵਪੱਖ ਹੈ, ਕਿਹੜਾ ਪ੍ਰਤੱਖ ਕਥਨ ਹੈ, ਸਿਧਾਂਤ ਜਾਂ ਕਰਤਾ ਦਾ ਨਿਰਣਾ ਕੀ ਹੈ। ਸੋ ਜਿਵੇਂ ਕਿਸੇ ਦਾ ਦਿਲ ਕਰੇ, ਸੂਤਰਾਂ ਨੂੰ ਮਨਮਰਜ਼ੀ ਨਾਲ ਵਿਸ਼ਿਆਂ ਵਿਚ ਵੰਡ ਲੈਂਦਾ ਹੈ। (4) ਆਪਣੇ ਕੇਂਦਰੀ ਕਥਨ ਬਾਰੇ ਬਾਦ੍ਰਾਇਣ ਅਕਸਰ ਖ਼ੁਦ ਖ਼ਾਮੋਸ਼ ਰਹਿੰਦਾ ਹੈ। ਉਹ

---

37. स आत्मा तत्त्वमसि।
(ਸ ਆਤਮਾ ਤਤਵਮਸਿ।) *(Chhandogyopanisad, VI. 8.7)*

ਇਹ ਕਹਿ ਕੇ ਸੰਤੁਸ਼ਟ ਹੈ— ਫ਼ਲਾਣੇ ਫ਼ਲਾਣੇ ਦਾ ਇਹ ਖ਼ਿਆਲ ਹੈ। ਉਦਾਹਰਣ ਵਜੋਂ ਪ੍ਰਤੀਜਨਾ ਸਿਧੇਰ ਲਿੰਗਮ-ਸਮਰਥਯਾ ਦੇ ਸੂਤਰ (1.4.20)[38] ਵਿਚ ਜਿਧਰ ਧਿਆਨ ਕੇਂਦਰਿਤ ਕਰਨ ਨੂੰ ਕਿਹਾ ਹੈ ਉਹ ਹੈ, 'ਕਥਨ ਦਾ ਸਬੂਤ, ਸੂਚਕ ਨਿਸ਼ਾਨ, ਅਸਮਰੱਥ ਜਿਹੜਾ ਜਦੋਂ ਸੰਬੰਧਿਤ ਭਾਸ਼ਾ ਵਿਚ ਲਿਖਿਆ ਜਾਂਦਾ ਹੈ ਉਸ ਦਾ ਅਰਥ ਹੋਵੇਗਾ, ਵਿਅਕਤੀਗਤ ਆਤਮਾ ਨੂੰ ਸਿਖਾਇਆ ਜਾਂਦਾ ਹੈ ਕਿ ਅਨੁਭਵ ਦਾ ਨੁਕਤਾ ਸੂਚਕ ਨਿਸ਼ਾਨ ਲਿੰਗਮ ਹੈ ਜਿਹੜਾ ਕਥਨ ਦਾ ਸੂਚਕ ਹੈ, ਅਸਮਰੱਥ ਦਾ ਇਹ ਵਿਚਾਰ ਹੈ।

ਬ੍ਰਹਮਸੂਤ੍ਰਾਂ ਦੇ ਇਹ ਖ਼ਾਸ ਲੱਛਣ ਸੂਤਰਾਂ ਨੂੰ ਇੰਨੇ ਲਚਕੀਲੇ ਬਣਾ ਦਿੰਦੇ ਹਨ ਕਿ ਇਕ ਦੂਜੇ ਤੋਂ ਭਿੰਨ, ਵਿਪ੍ਰੀਤ ਪਰਾਭੌਤਿਕ ਪ੍ਰਣਾਲੀਆਂ ਜਨਮ ਲੈ ਲੈਂਦੀਆਂ ਹਨ, ਆਪੋ-ਆਪਣੇ ਟੀਕੇ ਨਵੇਂ ਹਿੰਦੂ ਫ਼ਿਰਕੇ ਬਣਾ ਲੈਂਦੇ ਹਨ ਤੇ ਸਾਰਿਆਂ ਕੋਲ ਵੇਦਾਂ ਦੀ ਉਚਿਤ ਪ੍ਰਵਾਨਗੀ ਅਤੇ ਅਥਾਰਟੀ ਹੁੰਦੀ ਹੈ।

ਅਸੀਂ ਪਿੱਛੇ ਬ੍ਰਹਮਸੂਤਰ ਦੇ ਪੰਜ ਆਚਾਰੀਆਂ ਜਾਂ ਟੀਕਾਕਾਰਾਂ ਦਾ ਜ਼ਿਕਰ ਕਰ ਆਏ ਹਾਂ ਜਿਨ੍ਹਾਂ ਨੇ ਸਜੀਵ ਅਤੇ ਪ੍ਰਵਾਨਿਤ ਹਿੰਦੂ ਪੰਥਾਂ ਨੂੰ ਸਥਾਪਤ ਕੀਤਾ। ਹਿੰਦੂ ਪੰਥਾਂ ਦੇ ਇਹ ਪੰਜੇ ਉਸਰੱਈਏ ਉਨ੍ਹਾਂ ਕੁਝ ਖ਼ਾਸ ਨੁਕਤਿਆਂ 'ਤੇ ਇਕ ਮੱਤ ਹੋ ਜਾਂਦੇ ਹਨ ਜਿਥੇ ਬ੍ਰਹਮਸੂਤ੍ਰ ਗ਼ੈਰ-ਵੈਦਿਕ ਜਾਂ ਵੇਦ ਵਿਰੋਧੀ ਸੰਪ੍ਰਦਾਇਆਂ ਅਤੇ ਦਰਸ਼ਨ ਉਪਰ ਹਮਲਾ ਕਰਦਾ ਹੈ। ਇਨ੍ਹਾਂ ਵਿਚ ਤਿੰਨ ਮੁਖ ਨੁਕਤੇ ਹਨ : (1) ਬ੍ਰਹਮ ਇਸ ਨਾਸ਼ਵਾਨ ਸੰਸਾਰ ਦਾ ਕਾਰਨ ਹੈ; (2) ਬ੍ਰਹਮ ਦਾ ਗਿਆਨ ਮੁਕਤੀ ਦਾ ਦੁਆਰ ਹੈ ਤੇ ਮੁਕਤੀ ਮਨੁੱਖ ਦਾ ਪਰਮ ਮਨੋਰਥ ਹੈ; ਅਤੇ (3) ਬ੍ਰਹਮ ਦਾ ਗਿਆਨ ਧਰਮ ਗ੍ਰੰਥ, ਸ਼ਰੁਤੀ ਰਾਹੀਂ ਸੰਭਵ ਹੈ, ਦਲੀਲ ਰਾਹੀਂ, ਤਰਕ ਰਾਹੀਂ ਨਹੀਂ।

ਜਿਥੇ ਉਨ੍ਹਾਂ ਵਿਚ ਮਤਭੇਦ ਹਨ ਉਹ ਇਸ ਕਰਕੇ ਕਿ, (1) ਬ੍ਰਹਮ ਦੀ ਪ੍ਰਕ੍ਰਿਤੀ; (2) ਸੰਸਾਰ ਬਾਬਤ ਇਸ ਦੀ ਕਾਰਨਸ਼ੀਲਤਾ; (3) ਮੁਕਤ ਹੋਣ ਵਕਤ ਆਤਮਾ ਦੀ ਅਵਸਥਾ।

ਸ਼ੰਕਰ ਅਨੁਸਾਰ ਅਨੰਤ ਸਤਿ ਬ੍ਰਹਮ ਨਿਰਗੁਣ, ਅਖੰਡ, ਸ਼ੁੱਧ ਚੇਤਨ ਸੱਤਾ ਹੈ। ਵਿਅਕਤੀਗਤ ਰੱਬ, ਈਸ਼ਵਰ ਮਾਇਆ ਨੇ ਪੈਦਾ ਕੀਤਾ ਹੈ, ਵਿਅਕਤੀਗਤ ਆਤਮਾ ਲਈ ਇਹ ਬ੍ਰਹਮ ਦਾ ਉਚਤਮ ਸਰੂਪ ਹੈ। ਜਗਤ ਦਾ ਪ੍ਰਪੰਚ ਮਾਇਆ ਨੇ ਨਿਰਗੁਣ ਬ੍ਰਹਮ ਦਾ ਸਰੂਪ ਤਬਦੀਲ ਕਰਕੇ ਰਚ ਦਿੱਤਾ ਹੈ ਜੋ ਸਤਿ ਨਹੀਂ, ਵਿਵਰਤ ਹੈ। ਵਿਅਕਤੀਗਤ ਆਤਮਾ, ਜੀਵ, ਬੇਸ਼ਕ ਸਰਵ-ਵਿਆਪਕ ਹੈ, ਬ੍ਰਹਮ ਦਾ ਸਮਰੂਪ ਹੈ ਪਰ ਉਸ ਦਾ ਪ੍ਰਮਾਣੂ ਮਾਤਰ ਹੈ, ਉਸ ਦਾ ਨੁਮਾਇੰਦਾ ਹੈ। ਜਿਹੜੇ ਰੱਬ ਨੂੰ ਸਰਗੁਣ ਬ੍ਰਹਮ ਕਰਕੇ ਜਾਣਦੇ ਹਨ ਉਹ ਚਕ੍ਰਦਾਰ ਰਸਤਿਆਂ, ਦੇਵਯਾਨ ਰਾਹੀਂ, ਦੇਵਤਿਆਂ ਦੇ ਰਸਤੇ ਥਾਣੀ ਮੁਕਤ ਹੋਣਗੇ, ਜੋ ਬ੍ਰਹਮ ਨੂੰ ਨਿਰਗੁਣ ਜਾਣ ਲੈਂਦੇ ਹਨ ਉਹ ਅੰਤਿਮ ਰੱਬ ਤੱਕ ਸਿੱਧੇ ਪੁਜਣਗੇ। ਗਿਆਨ ਤੋਂ ਬਗ਼ੈਰ ਕੋਈ ਮੁਕਤੀ ਨਹੀਂ।

ਰਾਮਾਨੁਜ ਅਤੇ ਹੋਰ ਆਚਾਰੀਆਂ ਅਨੁਸਾਰ ਬ੍ਰਹਮ ਨਿਰਗੁਣ ਨਹੀਂ, ਯਕੀਨਨ

---

38. प्रतिज्ञा सिद्धेलिडट्ठ माष्मरध्यः।
(ਪ੍ਰਤਿਗਿਆ ਸਿੱਧੇਲਿਡਟ੍ਠ ਮਾਸ਼੍ਮਰਧਯਹ।) *(Chhandogyopanisad, VI. 8.7)*

ਉਹ ਵਿਅਕਤੀਗਤ ਪਰਮੇਸਰ ਹੈ ਜਿਸਦੇ ਅਨੰਤ ਗੁਣ ਹਨ। ਉਨ੍ਹਾਂ ਦਾ ਮੰਨਣਾ ਹੈ ਕਿ ਵਿਅਕਤਿੱਤਵ, ਜਿਵੇਂ ਅਸੀਂ ਸੀਮਤ ਜੀਵ ਇਸ ਦਾ ਅਨੁਭਵ ਕਰਦੇ ਹਾਂ, ਬੇਸ਼ਕ ਸੀਮਤ ਹੈ, ਇਹ ਪਰਮੇਸਰ ਦੇ ਅਨੰਤ ਗੁਣ ਦਾ ਖੰਡਨ ਨਹੀਂ। ਬ੍ਰਹਮਾ ਤੋਂ ਹੋਈ ਉਤਪਤੀ ਨੂੰ ਸਤਿ ਮੰਨਦੇ ਹਨ, ਮਾਇਆ ਸਦਕਾ ਵੀ ਇਹ ਜਗਤ ਭਰਮ ਨਹੀਂ ਬਣਦਾ। ਮਾਧਵ ਦਾ ਮੰਨਣਾ ਹੈ ਕਿ ਈਸ਼ਵਰ ਬ੍ਰਹਿਮੰਡ ਦਾ ਸਤਿ ਕਾਰਨ ਹੈ ਪਦਾਰਥਕ ਕਾਰਨ ਨਹੀਂ। ਸਾਰਿਆਂ ਦਾ ਮੰਨਣਾ ਹੈ ਕਿ ਜੀਵ ਈਸ਼ਵਰ ਦਾ ਨੁਮਾਇੰਦਾ ਹੈ, ਇਕ ਹਿੱਸਾ ਹੈ, ਬ੍ਰਹਮ ਨੂੰ ਜਾਣਨ ਵਾਲਾ ਬ੍ਰਹਮਲੋਕ ਪੁਜ ਜਾਂਦਾ ਹੈ, ਫਿਰ ਨਾਸ਼ਵਾਨ ਸੰਸਾਰ ਵਿਚ ਨਹੀਂ ਆਉਂਦਾ। ਉਹ ਸ਼ੰਕਰ ਦੇ ਨਿਮਨ ਅਤੇ ਉਚਤਮ ਗਿਆਨ ਵਿਚ ਅੰਤਰ ਨਹੀਂ ਮੰਨਦੇ। ਉਨ੍ਹਾਂ ਮੁਤਾਬਕ ਪ੍ਰੇਮਾ-ਭਗਤੀ ਰਾਹੀਂ ਮੁਕਤ ਹੋਈਦਾ ਹੈ, ਗਿਆਨ ਰਾਹੀਂ ਨਹੀਂ।

ਸ਼ੰਕਰ ਦੇ ਸਾਰੇ ਉਤਰਕਾਲੀ ਆਚਾਰੀਆਂ ਅਨੁਸਾਰ ਬ੍ਰਹਮ, ਆਤਮਾ ਅਤੇ ਵਿਸ਼ਵ ਸਤਿ ਹਨ। ਰਾਮਾਨੁਜ ਇਨ੍ਹਾਂ ਤਿੰਨਾਂ ਨੂੰ ਇਕ ਸਜੀਵ ਹੋਂਦ ਮੰਨਦਾ ਹੈ, ਪਿਛਲੇ ਦੋ ਹਿੱਸੇ, ਆਤਮਾ ਅਤੇ ਵਿਸ਼ਵ, ਬ੍ਰਹਮ ਦਾ ਸਰੀਰ ਹਨ। ਨਿੰਬਾਰਕ (1130-1200 ਈ.) ਤਿੰਨਾਂ ਨੂੰ ਇਕ ਕਰਕੇ ਭੇਦਾ-ਭੇਦ ਦਾ ਸਿਧਾਂਤ ਸਿਰਜਦਾ ਹੈ, ਬ੍ਰਹਮ ਨਾਲ ਚੇਤਨ ਅਤੇ ਜੜ੍ਹ ਦਾ ਸੰਬੰਧ ਭੇਦਾ-ਭੇਦ ਹੈ ਯਾਨੀ ਕਿ ਏਕਤਾ ਵਿਚ ਅਨੇਕਤਾ। ਇਸੇ ਭੇਦਾ-ਭੇਦ ਸਿਧਾਂਤ ਤੋਂ ਆਧੁਨਿਕ ਹਿੰਦੂ ਰਾਜਨੇਤਾ ਨੇ ਪ੍ਰਭਾਵਿਤ ਹੋ ਕੇ ਕਿਹਾ ਕਿ ਅਨੇਕਤਾ ਵਿਚ ਏਕਤਾ ਵਿਸ਼ਵ ਦੀਆਂ ਸਾਰੀਆਂ ਰਾਜਸੀ ਸਮਾਜਿਕ, ਬੁਰਾਈਆਂ, ਸਮੱਸਿਆਵਾਂ ਦਾ ਹੱਲ ਹੈ। ਨਿੰਬਾਰਕ ਦਾ ਨਿਮੰਦੀ ਸੰਪ੍ਰਦਾਇ ਹਿੰਦੂਵਾਦ ਦੇ ਕੇਂਦਰ ਬ੍ਰਜਭੂਮੀ ਜਾਂ ਮਥੁਰਾ ਖੰਡ ਵਿਚ ਸ਼ਕਤੀਸ਼ਾਲੀ ਫ਼ਿਰਕੇ ਵਜੋਂ ਵਧਿਆ ਫੁੱਲਿਆ ਤੇ ਸਤਾਰ੍ਹਵੀਂ ਸਦੀ ਵਿਚ ਸੌ ਸਾਲ ਤੋਂ ਵਧੀਕ ਸਮੇਂ ਵਿਚ ਉਸ ਨੇ ਉਚ ਕੋਟੀ ਦਾ ਧਾਰਮਿਕ ਸਾਹਿਤ ਸਿਰਜਿਆ। ਇਹ ਫ਼ਿਰਕਾ ਅਤੇ ਇਸ ਦਾ ਸਾਹਿਤ ਔਰੰਗਜ਼ੇਬ ਨੇ ਲਗਭਗ ਹੂੰਝ ਦਿੱਤਾ। ਮਾਧਵ ਸ਼ੁੱਧ ਅਦ੍ਵੈਵਾਦੀ ਹੈ, ਬ੍ਰਹਮ, ਆਤਮਾ ਅਤੇ ਵਿਸ਼ਵ ਤਿੰਨੇ ਸੁਤੰਤਰ ਸਦੀਵੀਂ ਹੋਂਦਾਂ ਹਨ ਭਾਵੇਂ ਕਿ ਬ੍ਰਹਮ, ਦੂਜੀਆਂ ਦੋ ਦਾ ਸੁਆਮੀ ਹੈ। ਵੱਲਭ (1479-1531) ਅਨੁਸਾਰ ਵਿਸ਼ਵ ਅਤੇ ਆਤਮਾਵਾਂ ਖ਼ੁਦ ਬ੍ਰਹਮ ਦਾ ਹੀ ਭਾਗ ਹਨ, ਉਨ੍ਹਾਂ ਦਾ ਬ੍ਰਹਮ ਨਾਲ ਰਿਸ਼ਤਾ ਇਵੇਂ ਹੀ ਹੈ ਜਿਵੇਂ ਅੰਗਾਂ ਦਾ ਸਰੀਰ ਨਾਲ।

ਇਹ ਸਾਰੇ ਜਣੇ ਮੁਕਤ ਜੀਵਾਤਮਾ ਦੀ ਪ੍ਰਕ੍ਰਿਤੀ ਤੇ ਸਥਾਨ ਬਾਰੇ ਸ਼ੰਕਰ ਨਾਲੋਂ ਭਿੰਨ ਹਨ। ਜਿਵੇਂ ਸ਼ੰਕਰ ਦਾ ਖ਼ਿਆਲ ਹੈ ਕਿ ਜੀਵਾਤਮਾ ਮੁਕਤ ਹੋ ਕੇ ਬ੍ਰਹਮ ਵਿਚ ਲੀਨ ਹੋ ਜਾਂਦੀ ਹੈ, ਸ੍ਵੈ-ਪਛਾਣ ਗੁੰਮ ਹੋ ਜਾਂਦਾ ਹੈ, ਇਹ ਨਹੀਂ ਮੰਨਦੇ।

ਭਾਰਤੀ ਦਰਸ਼ਨ ਦੇ ਕ੍ਰਮ ਵਿਕਾਸ ਵਿਚ ਆਤਮਾ ਦੀ ਮੁਕਤੀ ਦੇ ਤਿੰਨ ਸੰਕਲਪ ਮੁਢਲੇ ਤੌਰ 'ਤੇ ਉਸਾਰੇ ਗਏ : (1) ਨਿਰਵਾਣ (ਸ਼ਾਬਦਿਕ ਤੌਰ 'ਤੇ ਇਸ ਦਾ ਅਰਥ ਹੈ ਅੱਗ ਦੀ ਲਾਟ ਦਾ ਬੁਝ ਜਾਣਾ), ਜਾਂ ਸ੍ਵੈ ਦਾ ਖ਼ਾਤਮਾ, ਜੋ ਪੁਰਾਤਨ ਬੋਧੀਆਂ, ਨਿਆਇ ਵੈਸ਼ੇਸ਼ਕਾਂ ਅਤੇ ਪੂਰਵ ਮੀਮਾਂਸਾ ਦੇ ਪ੍ਰਭਾਕਰ ਪੰਥ ਨੇ ਘੜਿਆ; (2) ਕੈਵਲਯ, 'ਸਾਂਖਯੋਗ' ਦਰਸ਼ਨ ਵਲੋਂ ਘੜਿਆ ਸੰਕਲਪ, ਪਦਾਰਥ ਵਿੱਚੋਂ

ਆਤਮਾ ਦੀ ਕਿਨਾਰਾਕਸ਼ੀ, ਉਦਾਸੀਨਤਾ; (3) ਅਨੰਤ ਵਿਚ ਪੂਰਨ ਵਿਲੀਨਤਾ, ਜੋ ਕਿ ਵੇਦਾਂਤ ਦਾ ਸੰਕਲਪ ਹੈ।

ਸ਼ੰਕਰ ਨੂੰ ਛੱਡ ਕੇ ਜਿਹੜੇ ਆਚਾਰੀਆ ਮੁਕਤੀ ਦਾ ਸੰਕਲਪ ਮੰਨਦੇ ਹਨ, ਉਨ੍ਹਾਂ ਦਾ ਉਕਤ ਤਿੰਨ ਸੰਕਲਪਾਂ ਨਾਲੋਂ ਭੇਦ ਹੈ ਜੋ ਬ੍ਰਹਮ ਨੂੰ ਅਨੰਤ, ਥਿਰ, ਮੁਕਤ ਆਤਮਾ ਦੀ ਸ਼ਨਾਖ਼ਤ ਪ੍ਰਮਾਣੂ ਵਜੋਂ ਕਰਦੇ ਹਨ। ਆਤਮਾ ਦੀ ਸੰਪੂਰਣਤਾ ਬ੍ਰਹਮ ਵਿਚ ਸਮਾ ਕੇ ਬ੍ਰਹਮ ਨਾਲ ਨਵਾਂ ਰਿਸ਼ਤਾ ਸਥਾਪਤ ਕਰਦੀ ਹੈ।

ਅਸੀਂ ਇਥੇ ਇਸ ਗੱਲ ਦੀ ਵਿਸਥਾਰਪੂਰਵਕ ਚਰਚਾ ਕਰ ਚੁੱਕੇ ਹਾਂ ਕਿ ਬ੍ਰਹਮਸੂਤਰ ਕੀ ਹਨ, ਉਨ੍ਹਾਂ ਦੇ ਪ੍ਰਮੁੱਖ ਟੀਕਾਕਾਰ ਕੌਣ ਹਨ, ਟੀਕਿਆਂ ਵਿਚ ਕੀ ਕੁਝ ਦਰਜ ਹੈ, ਉਨ੍ਹਾਂ ਦੀ ਸਾਰਥਿਕਤਾ ਕੀ ਹੈ, ਕੋਈ ਹਿੰਦੂ ਪੰਥ ਜਾਂ ਧਾਰਮਿਕ ਸੰਪਰਦਾ, ਜਿਸ ਨੂੰ ਇਸਲਾਮ ਵਿਚ 'ਮਜ਼੍ਹਬ' ਕਹਿੰਦੇ ਹਨ ਮਾਨਤਾ ਪ੍ਰਾਪਤ ਨਹੀਂ ਹੁੰਦਾ, ਜਦੋਂ ਤਕ ਉਹ ਬ੍ਰਹਮ ਸੂਤ੍ਰਾਂ ਦੀ ਪੁਨਰ ਤੇ ਸਾਰਥਿਕ ਟੀਕਾਕਾਰੀ ਨਹੀਂ ਕਰਦਾ।

ਗੁਰਮਤਿ ਦੀ ਉਤਪਤੀ ਇਸ ਪ੍ਰਕਾਰ ਨਹੀਂ ਹੋਈ ਕਿਉਂਕਿ ਪ੍ਰਤੱਖ ਜਾਂ ਪ੍ਰੋਖ ਰੂਪ ਵਿਚ ਬ੍ਰਹਮਸੂਤ੍ਰਾਂ ਦੀ ਸਾਰਥਿਕਤਾ ਸਵੀਕਾਰ ਨਹੀਂ ਕੀਤੀ, ਸਹੀ ਗੱਲ ਤਾਂ ਇਹ ਹੈ ਕਿ ਕਿਸੇ ਵੀ ਹਿੰਦੂ ਗ੍ਰੰਥ ਦੀ ਵਿਆਖਿਆ ਨੂੰ ਅੰਤਿਮ ਨਹੀਂ ਮੰਨਿਆ।

ਜਿਸ ਕਿਸੇ ਨੂੰ ਇਹ ਸਮਝ ਲਗ ਗਈ ਕਿ ਹਿੰਦੂ ਸੰਪ੍ਰਦਾਇ ਕੀ ਹੁੰਦਾ ਹੈ ਤੇ ਉਸ ਦਾ ਜਨਮ ਕਿਵੇਂ ਹੁੰਦਾ ਹੈ, ਉਸ ਨੂੰ ਸਪਸ਼ਟ ਹੋਣਾ ਚਾਹੀਦਾ ਹੈ ਕਿ ਗੁਰਮਤਿ ਕਿਸੇ ਪੱਖੋਂ ਹਿੰਦੂ ਫ਼ਿਰਕਾ ਨਹੀਂ। ਕੇਵਲ ਸਤਹ ਤੋਂ ਵਾਚਣ ਵਾਲੇ ਲੋਕ ਜਾਂ ਗ਼ੈਰ-ਹਿੰਦੂ ਵਿਦਵਾਨ ਹਵਾਈ ਗੱਲਾਂ ਕਰੀ ਜਾਂਦੇ ਹਨ ਕਿ ਸਿੱਖ ਧਰਮ ਅਤੇ ਸਿੱਖ ਸੰਗਤ ਇਕ ਹਿੰਦੂ ਸੰਪ੍ਰਦਾਇ ਹੈ।

ਹੁਣੇ ਆਈ ਇਕ ਕਿਤਾਬ ਵਿਚ ਲੇਖਕ[39] ਮੰਨਣਯੋਗ ਦਲੀਲਾਂ ਦਿੰਦਿਆਂ ਪੱਛਮ ਦੇ ਅਤੇ ਪੂਰਬ ਦੇ ਧਰਮਾਂ ਦਾ ਅੰਤਿਮ ਨਿਖੇੜਾ ਕਰਦਿਆਂ ਲਿਖਦਾ ਹੈ ਕਿ ਪੂਰਬ ਦੇ ਧਰਮਾਂ ਦਾ ਉਦਗਮ ਭਾਰਤ ਵਿਚ ਹੋਇਆ, ਨਮੂਨੇ ਦੇ ਯੋਰਪੀਅਨ ਵਿਦਵਾਨ ਵਾਂਗ ਸ੍ਵੈ-ਅਭਿਮਾਨੀ ਤਾਂ ਹੈ ਪਰ ਉਹ ਭਾਰਤ ਵਿਚ ਜਨਮੇ ਧਰਮਾਂ ਵਿਚਲਾਂ ਨਿਖੇੜਾ ਨਹੀਂ ਕਰ ਸਕਦਾ। ਸਿੱਖ ਧਰਮ ਭਾਵੇਂ ਭਾਰਤ ਵਿਚ ਪੈਦਾ ਹੋਇਆ, ਉਸ ਨੇ ਪੱਛਮੀ ਧਰਮਾਂ ਵਾਲੇ ਗੁਣ ਗ੍ਰਹਿਣ ਕੀਤੇ। ਲੇਖਕ ਧਿਆਨ ਦਿਵਾਉਂਦਾ ਹੈ ਕਿ ਪੱਛਮ ਦੇ ਧਰਮ (1) ਬੁੱਤਪ੍ਰਸਤੀ ਖ਼ਿਲਾਫ਼ ਹਨ; (2) ਪੈਗ਼ੰਬਰੀ ਹਨ; (3) ਇਲਹਾਮੀ ਹਨ, ਜਦੋਂ ਕਿ ਭਾਰਤ ਵਿਚ ਪੈਦਾ ਹੋਏ ਧਰਮ (1) ਮੂਰਤੀਪੂਜਕ ਹਨ; (2) ਅੰਤਰਮੁਖੀ ਹਨ; ਅਤੇ (3) ਰਹੱਸਵਾਦੀ ਹਨ।

ਇਸ ਪੱਖੋਂ ਪਰਖਿਆਂ ਸਿੱਖ ਧਰਮ ਭਾਵੇਂ ਭਾਰਤ ਵਿਚ ਪੈਦਾ ਹੋਇਆ ਪਰ ਇਸ ਦਾ ਤਾਣਾ-ਪੇਟਾ ਪੱਛਮੀ ਹੈ ਕਿਉਂਕਿ ਇਹ ਮੂਰਤੀ-ਪੂਜਕ ਨਹੀਂ, ਪੈਗ਼ੰਬਰੀ ਹੈ ਅਤੇ ਇਲਹਾਮੀ ਹੈ। ਇਨ੍ਹਾਂ ਅਰਥਾਂ ਵਿਚ ਇਹ ਗ਼ੈਰ-ਹਿੰਦੂ ਧਰਮ ਹੈ।

ਇਨ੍ਹਾਂ ਦੋ ਬਾਹਰਮੁਖੀ, ਉਤਪਤੀ, ਸਮੱਗਰੀ ਅਤੇ ਪ੍ਰਕ੍ਰਿਤੀ ਆਦਿਕ ਪੱਖੋਂ ਪਰਖੀਏ ਤਾਂ ਦੇਖਦੇ ਹਾਂ ਕਿ ਸਿੱਖ ਧਰਮ ਬ੍ਰਹਮਸੂਤ੍ਰਾਂ ਵਿੱਚੋਂ ਨਹੀਂ ਪ੍ਰਗਟਿਆ, ਨਾ

39. Zaehner, R.C., *The Concise Encyclopaedia of Living Faiths,* pp. 15-16.

ਹੀ ਹੋਰ ਹਿੰਦੂ ਧਰਮ ਗ੍ਰੰਥਾਂ ਨਾਲ ਇਸ ਦਾ ਵਾਹ ਵਾਸਤਾ, ਇਹ ਬੁਤ ਪੂਜਾ ਦਾ ਵਿਰੋਧੀ, ਪੈਗ਼ੰਬਰੀ ਅਤੇ ਇਲਹਾਮੀ ਧਰਮ ਹੈ। ਸ਼੍ਰੀ ਰਾਜਗੋਪਾਲ ਆਚਾਰੀਆ ਆਪਣੀ ਕਿਤਾਬ ***ਵੈਸ਼ਣਵ ਰਿਫ਼ਾਰਮਰਜ਼ ਆਫ਼ ਇੰਡੀਆ*** ਵਿਚ ਅਕਾਦਮਿਕ ਸੰਤੁਲਨ ਦੀ ਥਾਂ ਖਿਝ ਕੇ ਇਸ ਸਿਟੇ 'ਤੇ ਪੁਜਦਾ ਹੈ, 'ਸਿੱਖ ਸੁੰਨਤਹੀਣੇ ਮੁਸਲਮਾਨਾਂ ਤੋਂ ਵੱਧ ਕੁਝ ਨਹੀਂ।'

ਇਸ ਵਿਚ ਕੋਈ ਸੰਦੇਹ ਨਹੀਂ ਕਿ ਜਦੋਂ ਗੁਰੂਆਂ ਦੁਆਰਾ ਪ੍ਰਕਾਸ਼ਿਤ ਧਰਮ ਨੂੰ ਗੁਰੂ ਗੋਬਿੰਦ ਸਿੰਘ ਅੰਤਿਮ ਰੂਪ ਦੇ ਰਹੇ ਸਨ ਤਦ ਉਨ੍ਹਾਂ ਇਸ ਨੂੰ ਤੀਸਰ ਪੰਥ ਕਿਹਾ, ਹਿੰਦੂ ਮੱਤ ਅਤੇ ਇਸਲਾਮ ਤੋਂ ਨਿਆਰਾ, ਆਰੀਅਨ ਅਤੇ ਸਾਮੀ ਧਰਮਾਂ ਤੋਂ ਵੱਖਰਾ, ਆਪਣੇ ਆਪ ਵਿਚ ਸੰਪੂਰਨ ਅਤੇ ਦੋਹਾਂ ਤੋਂ ਭਿੰਨ ਹੈ ਜਿਸ ਦਾ ਉਦੇਸ਼ ਦੋਹਾਂ ਧਰਮਾਂ ਅਤੇ ਸੰਸਕ੍ਰਿਤੀਆਂ ਦਾ ਅੰਤਿਮ ਸੰਸਲੇਸ਼ਣ ਕਰਨਾ ਹੈ। ਇਸ ਪੱਖੋਂ ਦੇਖਦਿਆਂ ਇਸ ਨੂੰ ਤੀਸਰ ਪੰਥ ਕਹਿਣ ਦਾ ਦਾਅਵਾ ਕਰਨਾ ਸਹੀ ਹੈ।

ਹੁਣ ਅਸੀਂ ਹਿੰਦੂ ਧਰਮ ਦੇ ਆਖ਼ਰੀ ਚਾਰ ਪਹਿਲੂਆਂ ਨੂੰ ਵਿਚਾਰਦੇ ਹਾਂ। ਧਰਮ ਦੇ ਦਾਰਸ਼ਨਿਕ ਸੰਕਲਪ ਨਾਲ ਜੁੜੇ ਸਮਾਜਿਕ-ਸੰਗਠਨ ਦੇ ਹਿੰਦੂ ਸਿਧਾਂਤਾਂ ਦੀ ਵਿਲੱਖਣਤਾ ਵਰਣ ਆਸ਼ਰਮ ਧਰਮ ਸਿਧਾਂਤ ਹੈ। ਸਪਸ਼ਟ ਹੈ ਕਿ ਰਿਗਵੇਦਿਕ ਕਾਲ ਦੇ ਅੰਤ ਤਕ ਸਮਾਜ ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ ਚਾਰ ਵਰਗਾਂ ਵਿਚ ਵੰਡਿਆ ਗਿਆ ਸੀ। ਇਹ ਵੰਡ ਬੁਨਿਆਦੀ, ਦੈਵੀ ਪਰਾਪੂਰਬਲੀ ਧਰਮ ਆਧਾਰਿਤ ਸੀ। ਰਿਗਵੇਦ ਦੇ ਪੁਰਸ਼ਸੂਕਤ ਵਿਚ ਸਾਫ਼ ਦਰਜ ਹੈ ਕਿ ਆਦਿ ਪੁਰਸ਼ ਦੇ ਸਰੀਰ ਵਿੱਚੋਂ ਇਸ ਚਾਰ ਵਰਣ ਸਮਾਜ ਦਾ ਜਨਮ ਹੋਇਆ।[40] ਵਰਣ ਆਸ਼ਰਮ ਦਾ ਇਹ ਸਿਧਾਂਤ ਮੂਲ ਰੂਪ ਵਿਚ ਭਾਰੋਪੀ ਸਮਾਜਾਂ ਅੰਦਰ ਪਾਈ ਜਾਂਦੀ ਸ਼੍ਰੇਣੀ ਵੰਡ ਨਾਲੋਂ ਭਿੰਨ ਹੈ, ਪੁਰਾਤਨ ਈਰਾਨ ਦੇ ਪਿਸਤ੍ਰਾਸ ਨਾਲੋਂ ਵੀ ਵੱਖ ਹੈ। ਸਾਰੇ ਯੁੱਗਾਂ ਵਿਚ ਹਿੰਦੂ ਧਰਮ ਦੇ ਸੰਕਲਪ, ਹਿੰਦੂ ਸੰਸਕ੍ਰਿਤੀ ਤੇ ਹਿੰਦੂ ਸੱਭਿਅਤਾ ਦੀ ਪੂਰਵ ਧਾਰਣਾ ਹੈ ਕਿ ਵਰਣ ਆਸ਼ਰਮ ਧਰਮ ਦਾ ਸੰਕਲਪ ਉਚਿਤ ਹੈ ਜਿਸ ਨੂੰ ਅਤਿਅੰਤ ਪ੍ਰਮਾਣਿਕ ਮੰਨਿਆ ਜਾਂਦਾ ਹੈ। ਈਸਵੀ ਸੰਨ ਦੇ ਸ਼ੁਰੂ ਹੋਣ ਵੇਲੇ ਜਦੋਂ ਹਿੰਦੂ ਸੰਸਕ੍ਰਿਤੀ ਅਤੇ ਦਰਸ਼ਨ ਆਪਣੀ ਚਰਮ ਸੀਮਾ 'ਤੇ ਸਨ, ਨਾਗਾਰਜੁਨ ਦਾ ਸੁੰਨਵਾਦ ਅਤੇ ਭਗਵਦਗੀਤਾ ਦਾ ਮਹਾਨ ਸੰਸਲੇਸ਼ਣ ਸੰਜੋਗ ਉਦਯ ਹੋਇਆ, ਵਰਣਾਸ਼ਰਮ ਧਰਮ ਦੇ ਸੰਕਲਪ ਨੂੰ ਨਾਗਾਰਜੁਨ ਨੇ ਅਸਿੱਧੇ ਅਤੇ ਭਗਵਦਗੀਤਾ ਨੇ ਸਪਸ਼ਟ ਇਸ ਦੀ ਪੂਰਨ ਪੁਸ਼ਟੀ ਕੀਤੀ। ਭਗਵਦਗੀਤਾ ਦਾ ਕਰਤਾ ਬੜੀ ਚਤੁਰਾਈ ਨਾਲ ਪਦਾਰਥਕ ਸਾਂਖਯੋਗ ਅਤੇ ਉਪਨਿਸ਼ਦਾਂ ਦੇ ਆਦਰਸ਼ਕ ਮਨੋਵਿਗਿਆਨਕ ਸਿਧਾਂਤ ਦਾ ਸੰਸਲੇਸ਼ਣ ਕਰਦਾ ਹੈ ਅਤੇ ਇਸ ਸੰਸਲੇਸ਼ਣ ਵਿੱਚੋਂ ਕਰਮਵਾਦ ਕਢਦਾ ਹੈ ਅਤੇ ਉਸ ਨੂੰ ਵਾਜਬ ਕਰਾਰ ਦਿੰਦਾ ਹੈ। ਭਗਵਦਗੀਤਾ ਵਿਚ ਇਸ ਮਹਾਨ ਕਾਰਜ ਦਾ ਉਦੇਸ਼ ਵਰਣਾਸ਼ਰਮ ਧਰਮ

---

40. ब्राह्मणोऽस्य मुखमासीद् बाहू राजन्य कृतः।
ऊरू तदस्य यद्वैश्यः पद्भ्यां: शूद्रो अजायत।।
(ਬ੍ਰਾਹਮਣੋਅਸ੍ਯ ਮੁਖਮਾਸੀਦ੍ ਬਾਹੂ ਰਾਜਣਯ ਕ੍ਰਿਤਹ।
ਉਰੂ ਤਦਸ੍ਯ ਯਦਵੈਸ਼੍ਯਹ ਪਦਭਯਾਂਹ ਸ਼ੂਦ੍ਰੋ ਅਜਾਯਤ॥) *(Rgveda, X.90.12)*

ਦੇ ਸਿਧਾਂਤ ਦੀ ਪੁਸ਼ਟੀ ਕਰਨਾ ਹੈ। ਆਪਣਾ 'ਧਰਮ' ਬਿਹਤਰ ਹੈ ਚਾਹੇ ਉਹ ਦੂਜੇ ਦੇ ਵਰਣ ਧਰਮ ਨਾਲੋਂ ਘਟੀਆ ਅਤੇ ਬੇਕਾਰ ਹੋਵੇ। ਜਨਮ ਜਾਤ ਦੇ ਫ਼ਰਜ਼ ਨਿਭਾਉਣ ਵਾਲਾ ਬੰਦਾ ਪਾਪ-ਮੁਕਤ ਹੁੰਦਾ ਹੈ।[41] ਵਰਣਾਸ਼ਰਮ ਧਰਮ ਦੀ ਸਦੀਵੀ ਸਮਾਜਿਕ ਵੰਡ ਪ੍ਰਥਾ ਵਿਚ ਜਦੋਂ ਵਿਘਨ ਪੈਂਦਾ ਹੈ ਤਾਂ ਵਿਸ਼ਣੂ, ਸ੍ਰਿਸ਼ਟੀ ਦਾ ਕਰਤਾ ਅਤੇ ਸੰਚਾਲਕ ਦੇਵ ਇਸ ਨੂੰ ਕਾਇਮ ਕਰਨ ਹਿਤ ਨਾਸ਼ਵਾਨ ਸਰੀਰ ਵਿਚ ਅਵਤਾਰ ਧਾਰਦਾ ਹੈ। ਈਸਾਈ ਧਰਮ ਦਾ ਦੇਵ ਬਦੀ ਦਾ ਸ਼ਿਕਾਰ ਹੈ ਤੇ ਬਦੀ ਵਿਰੁੱਧ ਲੜਦਿਆਂ ਸ਼ਹਾਦਤ ਦਿੰਦਾ ਹੈ ਤਾਂ ਕਿ ਮਾਨਵਤਾ ਨੂੰ ਬਚਾਇਆ ਜਾ ਸਕੇ। ਇਸ ਦੇ ਵਿਪਰੀਤ ਵਿਸ਼ਣੂ ਦੇਵਤਾ ਵਰਣਾਸ਼ਰਮ ਧਰਮ ਦੇ ਪਤਨ ਹੋਣ ਤੇ ਬਦ ਤਾਕਤਾਂ ਵਿਰੁੱਧ ਧਿਰ ਬਣ ਕੇ ਆਉਂਦਾ ਹੈ। ਜਿੰਨੀ ਦੇਰ ਵਰਣਾਸ਼ਰਮ ਧਰਮ ਅਤੇ ਇਸ ਦੀ ਨਿਰੰਤਰ ਪੁਨਰ ਸੁਰਜੀਤੀ ਨਹੀਂ ਹੁੰਦੀ, ਹਿੰਦੂ ਧਰਮ, ਹਿੰਦੂ ਸੰਸਕ੍ਰਿਤੀ ਅਤੇ ਜਦੋਂ ਤਕ ਹਿੰਦੂ ਸਮਾਜ ਦੇ ਸਾਰੇ ਮੈਂਬਰਾਂ ਦੇ ਸਮਾਜਿਕ, ਆਰਥਿਕ ਤੇ ਰਾਜਨੀਤਕ ਖੇਤਰਾਂ ਵਿਚ ਜੋ ਕਰਤੱਵ ਨਿਰਧਾਰਿਤ ਕੀਤੇ ਹਨ, ਉਨ੍ਹਾਂ ਨੂੰ ਸਵੀਕ੍ਰਿਤੀ ਨਹੀਂ ਦਿੰਦਾ, ਹਿੰਦੂ ਧਰਮ ਦੀ ਕੋਈ ਹੋਂਦ ਨਹੀਂ। ਇਨ੍ਹਾਂ ਕਰਤੱਵਾਂ ਨੂੰ ਨਿਭਾਉਣ ਦੀ ਆਤਮਿਕ ਜ਼ਿੰਮੇਵਾਰੀ ਹੀ ਧਰਮ ਹੈ ਅਤੇ ਮਾਰਕਸਵਾਦੀਆਂ ਦੇ ਕਹਿਣ ਵਾਂਗ ਇਹ ਕੇਵਲ ਉਪਰਲਾ ਢਾਂਚਾ ਹੈ। ਸਿੱਖ ਗੁਰੂ ਸਾਹਿਬਾਨ ਸਮੇਤ ਗੁਰੂ ਗੋਬਿੰਦ ਸਿੰਘ ਨੇ ਵਰਣ ਆਸ਼ਰਮ ਧਰਮ ਸੰਸਥਾ ਦੀ ਆਦਿਕਾਲੀ ਦੈਵੀ ਉਤਪਤੀ ਨੂੰ ਪੂਰਨ ਰੂਪ ਵਿਚ ਮੁੱਢੋਂ ਸੁੱਧੋਂ ਰੱਦ ਹੀ ਨਹੀਂ ਕੀਤਾ, ਸਗੋਂ ਉਸ ਦੀ ਨੈਤਿਕ ਉਚਿਤਤਾ ਅਤੇ ਸੰਸਾਰਕ ਉਪਯੋਗਤਾ ਨੂੰ ਵੀ ਰੱਦ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਦ੍ਰਿਸ਼ਟਮਾਨ ਸੰਸਾਰ ਵਿਚ ਜਨਮ ਲੈਣਾ, ਸੰਤ ਉਬਾਰਨ ਅਤੇ ਦੁਸ਼ਟ ਸੰਘਾਰਨ ਦੇ ਮਨੋਰਥ ਨਾਲ ਅਕਾਲਪੁਰਖ ਪਾਸੋਂ ਮਾਤਲੋਕ ਵਿਚ ਆਉਣਾ ਹੈ। ਉਨ੍ਹਾਂ ਨੇ ਧਰਮ ਨੂੰ ਵਰਣਾਸ਼ਰਮ ਕਰਤੱਵਾਂ ਦੀ ਪੂਰਤੀ ਤੋਂ ਨਹੀਂ, ਸਗੋਂ ਨੈਤਿਕ ਪੱਖ ਤੋਂ ਲਿਆ ਹੈ।[42] ਸੱਚਖੰਡ ਤੋਂ ਮਾਤਲੋਕ ਵਿਚ ਆਉਣ ਨੂੰ ਕਿਸੇ ਤਰ੍ਹਾਂ ਪ੍ਰਭੂ ਦੇ ਅਵਤਾਰ ਧਾਰਨ ਦੇ ਸਿਧਾਂਤ ਨਾਲ ਨਹੀਂ ਜੋੜਿਆ ਜਾ ਸਕਦਾ, ਜਿਸ ਸਿਧਾਂਤ ਦੀ ਵਿਆਖਿਆ ਮਹਾਭਾਰਤ ਦੀ ਅੰਤਿਕਾ ਵਿਚ ਕੀਤੀ ਗਈ ਹੈ, ਜਿਸ ਨੂੰ 'ਹਰਿਵੰਸ਼ ਪੁਰਾਣ' ਕਿਹਾ ਜਾਂਦਾ ਹੈ। 30 ਮਾਰਚ, 1699 ਈ. ਦੀ ਵੈਸਾਖੀ ਨੂੰ ਗੁਰੂ ਗੋਬਿੰਦ ਸਿੰਘ ਨੇ ਇਸ ਵਰਣਾਸ਼ਰਮ ਧਰਮ ਨੂੰ ਪੂਰੀ ਸਖ਼ਤੀ ਨਾਲ ਨਕਾਰਿਆ ਹੈ।

ਇਸ ਪੱਖੋਂ ਵੀ ਸਿੱਖ ਤੇ ਸਿੱਖ ਰਹਿਤ ਮਰਯਾਦਾ ਨੂੰ ਹਿੰਦੂ ਧਰਮ ਦੀਆਂ ਸ਼੍ਰੇਣੀਆਂ ਅਧੀਨ ਨਹੀਂ ਲਿਆ ਜਾ ਸਕਦਾ। ਸਪਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਨਿਸ਼ਾਨਾ ਮੂਲ ਹਿੰਦੂ ਸਮਾਜਿਕ ਆਦਰਸ਼ਾਂ ਅਤੇ ਸਮਾਜਿਕ ਸੰਸਥਾਵਾਂ ਵਿਚ ਇਨਕਲਾਬੀ

---

41. श्रेयान्स्वधर्मो विगुणः परधर्मात्स्वनुश्ठितात्।
 स्वभाविनयतं कर्म कुर्वन्नाप्नोति किल्बिशम्।।
 (ਸ਼੍ਰੇਯਾਨਸ੍ਵਧਰਮੋ ਵਿਗੁਣਹ ਪਰਧਰਮਾਤ੍ਸ੍ਵਨੁਸ਼ਠਿਤਾਤ੍।
 ਸ੍ਵਭਾਵਨਿਯਤੰ ਕਰਮ ਕੁਰਵੰਨਾਪਨੋਤਿ ਕਿਲ੍ਬਿਸ਼ਮ॥) *(Bhagavadgita, XVIII. 47)*
42. ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨਿ॥
 *(ਬਚਿਤ੍ਰ ਨਾਟਕ, ਦ. ਗ੍ਰੰ., ਪੰਨੇ 57-58)*

ਬਦਲਾਉ ਲਿਆਉਣਾ ਸੀ ਤਾਂ ਕਿ ਸਾਰੇ ਹਿੰਦੂਆਂ ਨੂੰ ਵੀ ਸਮੂਹ ਮਾਨਵੀ ਭਾਈਚਾਰੇ ਦਾ ਸਮਾਨ ਸਰਗਰਮ ਮੈਂਬਰ ਬਣਾਇਆ ਜਾ ਸਕੇ। ਅਜਿਹੇ ਭਾਈਚਾਰੇ ਦਾ ਮਾਡਲ ਖ਼ਾਲਸਾ ਪੰਥ ਸੀ ਜਿਸ ਦੀ ਸਥਾਪਨਾ ਗੁਰੂ ਗੋਬਿੰਦ ਸਿੰਘ ਜੀ ਨੇ ਬੈਸਾਖੀ ਵਾਲੇ ਦਿਨ ਕੀਤੀ।

ਭਾਈ ਸੁੱਖਾ ਸਿੰਘ (1799 ਈ. ਮੌਤ) ਬੰਗਾਲੀ ਸਿੱਖ ਸੀ ਜਿਸ ਨੇ ਉਮਰ ਦਾ ਆਖ਼ਰੀ ਦਹਾਕਾ ਤਖ਼ਤ ਕੇਸਗੜ੍ਹ ਵਿਖੇ ਬਿਤਾਇਆ, ਉਹ ਪਵਿੱਤਰ ਥਾਂ ਜਿਥੇ 1699 ਈ. ਵਿਚ ਖ਼ਾਲਸਾ ਪੰਥ ਪ੍ਰਗਟ ਹੋਇਆ ਸੀ। ਦੇਸ ਦੇ ਉਥਲ ਪੁਥਲ ਵਾਲੇ ਖ਼ਤਰਨਾਕ ਦਿਨ, ਜਦੋਂ ਸਿੱਖ ਉੱਤਰੀ ਭਾਰਤ ਵਿਚ ਸੱਤਾ ਵਿਚ ਆ ਰਹੇ ਸੰਨ 1797 ਵਿਚ ਉਸ ਨੇ ਦਿਲ ਨੂੰ ਨਿੱਘ ਦੇਣ ਵਾਲਾ ਗ੍ਰੰਥ, ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਕਥਾ ***ਗੁਰਬਿਲਾਸ*** ਰਚੀ। ਉਦੋਂ ਰਣਜੀਤ ਸਿੰਘ ਨੇ 'ਸਰਕਾਰ-ਇ-ਖ਼ਾਲਸਾ' ਦੇ ਸਰਬਰਾਹ ਵਜੋਂ, ਪੰਜਾਬ ਦੇ ਮਹਾਰਾਜੇ ਵਜੋਂ ਲਾਹੌਰ ਉਪਰ ਕਬਜ਼ਾ ਕਰਨਾ ਸੀ। ***ਗੁਰਬਿਲਾਸ*** ਵਿਚ ਭਾਈ ਸੁੱਖਾ ਸਿੰਘ ਲਿਖਦੇ ਹਨ :

> ਇਹ ਖੜਗਕੇਤ ਬੁਰਕਾ ਸੁਜਾਨ।
> ਜੋ ਦਯੋ ਚਹਤ ਕਰੁਣਾ ਨਿਧਾਨ॥
> ਇਹ ਆਦਿ ਅੰਤ ਏਕੈ ਸੁਪੰਥੁ।
> ਗੁਰ ਰਚਯੋ ਜਗਤ ਕੌ ਦੈਨ ਸੰਥ॥
>
> *(ਸੁਖਾ ਸਿੰਘ, ਗੁਰਬਿਲਾਸ ਪਾਤਸ਼ਾਹੀ ਦਸਵੀਂ, ਪੰ. 198)*
>
> [ਇਹ ਕ੍ਰਿਪਾਨਧਾਰੀ ਦੈਵੀ ਸ਼ਾਹਾਨਾ ਲਿਬਾਸ ਅਨੰਤ ਕ੍ਰਿਪਾਲੂ ਗੁਰੂ ਜੀ ਨੇ ਦਇਆ ਕਰਕੇ ਆਪਣੇ ਚੋਣਵੇਂ ਪੁਰਖਾਂ ਨੂੰ ਬਖ਼ਸ਼ਿਆ। ਇਹ ਅੰਤਿਮ ਅਤੇ ਵਿਸ਼ਵ ਧਰਮ, ਭਵਿੱਖ ਦੇ ਵਿਸ਼ਵ-ਸਮਾਜ ਲਈ ਮਾਰਗ ਦਸੇਰਾ ਅਤੇ ਮਾਡਲ ਬਣੇਗਾ।]

ਹਿੰਦੂ ਨਸਲ ਦੇ ਸ਼੍ਰੋਮਣੀ ਦਿਮਾਗ਼ ਨੇ ਇਸ ਵਿਸ਼ਵ ਭਾਈਚਾਰੇ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਣੀ ਹੈ ਪਰ ਬਿਨਾਂ ਸ਼ੱਕ ਇਸ ਦੀ ਨੀਂਹ ਬਰਾਬਰੀ ਦੇ ਆਧਾਰ 'ਤੇ ਰੱਖੀ ਜਾਵੇਗੀ, ਜੋ ਨਸਲਵਾਦੀ, ਖਿਤੇਵਾਦੀ ਵਿਸ਼ਵਾਸ ਮੰਨਦੇ ਹਨ ਕਿ ਹਿੰਦੂ ਸਮਾਜ ਤੋਂ ਬਾਹਰ ਪੈਦਾ ਹੋਏ ਲੋਕ ਰੂਹਾਨੀ ਰੁਤਬੇ ਵਿਚ ਘਟੀਆ ਹਨ, ਤੋਂ ਮੁਕਤ ਹੋਵੇਗੀ।

ਹਿੰਦੂ ਮੱਤ ਦੇ ਖ਼ਾਸ ਬੁਨਿਆਦੀ ਅਸੂਲ ਅਤੇ ਸੰਸਥਾਵਾਂ ਰੱਦ ਕਰ ਕੇ, ਸਾਰਥਿਕ ਖ਼ਾਸ ਅਸੂਲ ਪ੍ਰਦਾਨ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਵਿਸ਼ਵ ਕਲਚਰ ਵਿਚ ਰਸਿਆ ਹੋਇਆ ਵਿਸ਼ਵ ਭਾਈਚਾਰਾ ਸਿਰਜਣਾ ਸੀ, ਜਿਸ ਵਿਚ ਸੰਸਾਰ ਦੇ ਮਹਾਨ ਕਲਚਰ ਦਾ ਸਜੀਵ ਤੇ ਸਿਰਜਣਾਤਮਕ ਸੰਸਲੇਸ਼ਣ ਕਰ ਕੇ ਇਸ ਯੋਗ ਕਰਨਾ ਸੀ ਕਿ ਭਿੰਨ ਖੇਤਰਾਂ ਅਤੇ ਦੇਸਾਂ ਵਿਚ ਸਮਾਜ ਕਾਇਮ ਰਹੇ, ਯੋਗ ਹੋਵੇ।

ਸਾਨੂੰ ਇਉਂ ਲਗਦਾ ਹੈ ਕਿ ਗੁਰੂ ਜੀ ਅਨੁਸਾਰ ਮਨੁੱਖੀ ਆਤਮਾਵਾਂ ਦੇ ਉਥਾਨ ਤੇ ਬਰਾਬਰੀ ਲਈ ਦੋ ਸਾਧਨ ਵਰਤੋਂ ਵਿਚ ਲਿਆਉਣੇ ਬਣਦੇ ਸਨ ਤਾਂ ਕਿ ਇਸ ਵਿਸ਼ਵ ਭਾਈਚਾਰੇ ਦੀ ਸਿਰਜਣਾ ਅਤੇ ਉਥਾਨ ਦਾ ਵਾਹਨ ਬਣ ਸਕਣ। ਇਕ ਤਾਂ ਉਨ੍ਹਾਂ ਦੀ ਤੀਬਰ ਇਛਾ ਸੀ ਕਿ ਰਾਜਨੀਤੀ ਦੇ ਸਿਧਾਂਤ ਜੋ ਸ਼ਾਸਕ ਅਤੇ ਸ਼ਾਸਿਤ

ਦਰਮਿਆਨ ਅਤੇ ਅੰਤਰਰਾਜੀ ਸੰਬੰਧ ਨਿਰਧਾਰਿਤ ਕਰਦੇ ਹਨ, ਉਨ੍ਹਾਂ ਨੂੰ ਇੰਨਾ ਇਨਕਲਾਬੀ ਬਣਾਇਆ ਜਾਵੇ ਕਿ ਨੈਤਿਕ ਅਸੂਲਾਂ ਉਪਰ ਖਰੇ ਉਤਰਨ। ਅਨੰਦਪੁਰ ਸਾਹਿਬ ਦਾ ਕਿਲ੍ਹਾ ਖ਼ਾਲੀ ਕਰਨ ਵੇਲੇ ਔਰੰਗਜ਼ੇਬ ਨੂੰ ਲਾਹਨਤ ਪਾਉਂਦੇ ਜਿਹੜੇ ਦੋ ਖ਼ਤ ਫ਼ਤਿਹਨਾਮਾ ਅਤੇ ਜ਼ਫ਼ਰਨਾਮਾ ਲਿਖ ਕੇ ਭੇਜੇ ਸਨ, ਉਨ੍ਹਾਂ ਵਿਚ ਇਸ ਨੁਕਤੇ ਦੀ ਅਤਿਅੰਤ ਸਪਸ਼ਟ ਵਿਆਖਿਆ ਹੈ :

> ਤੈਨੂੰ ਅਪਣੇ ਮਕਰ ਫਰੇਬ ਉਪਰ ਭਰੋਸਾ ਹੈ।
> ਮੈਂ ਸਾਰੀ ਗੱਲ ਸਫ਼ਾਈ ਅਤੇ ਪਵਿਤ੍ਰਤਾ ਉਪਰ ਸੁੱਟ ਦਿੱਤੀ ਹੈ।[43]
>
> ਇਨਸਾਨ ਉਹ ਜੋ ਜ਼ੁਬਾਨ ਦਾ ਪੱਕਾ ਹੋਵੇ।
> ਅਜਿਹਾ ਨਹੀਂ ਕਿ ਦਿਲ ਵਿਚ ਹੋਰ, ਮੂੰਹ ਵਿਚ ਹੋਰ॥[44]

ਪਲੈਟੋ ਅਤੇ ਅਰਸਤੂ ਦੇ ਸਮੇਂ ਤੋਂ ਯੋਰਪੀਨ ਵਿਚਾਰਧਾਰਾ, ਜਿਸ ਦਾ ਸਿਖਰ

---

43. تو اتر کتازی بہ مکر وریا مرا چارہ سازی بہ صدق و صفا *(ਫ਼ਤਿਹਨਾਮਾ, ਦਸੰਬਰ 1705)*

44. مضمون سر دباید شود سخن ور نہ شکمے دگر دردھانے دگر *(ਜ਼ਫ਼ਰਨਾਮਾ)*

ਸਰ ਜਾਦੂਨਾਥ ਸਰਕਾਰ, *ਅਨੈਕਡੋਟਸ ਆਫ਼ ਔਰੰਗਜ਼ੇਬ* ਵਿਚ ਹਵਾਲਾ ਦਿੰਦੇ ਹਨ, "ਬਾਦਸ਼ਾਹ ਔਰੰਗਜ਼ੇਬ ਨੇ ਆਪਣੇ ਖ਼ਜ਼ਾਨਾ ਵਜ਼ੀਰ ਨੂੰ ਪੱਤਰ ਲਿਖ ਕੇ ਸਲਾਹ ਮੰਗੀ ਕਿ ਕਾਬਲ ਦਾ ਸੂਬੇਦਾਰ ਕਿਸ ਨੂੰ ਲਾਈਏ ? ਜਿਸ ਸ਼ਖ਼ਸ ਦੀ ਸਿਫ਼ਾਰਿਸ਼ ਕੀਤੀ, ਉਸ ਬਾਰੇ ਔਰੰਗਜ਼ੇਬ ਨੇ ਪੱਤਰ ਵਿਚ ਜਵਾਬ ਲਿਖਿਆ (1675)...ਇਹ ਸਰਦਾਰ ਸਿਰੇ ਦਾ ਸ਼ਰੀਫ਼, ਸਰਲ ਅਤੇ ਇੱਕੋ ਅਸੂਲ 'ਤੇ ਕਾਇਮ ਰਹਿਣ ਵਾਲਾ ਹਠੀ ਬੰਦਾ ਹੈ, ਛਲ ਕਪਟ ਦਾ ਉਸ ਨੂੰ ਪਤਾ ਹੀ ਨਹੀਂ। ਇਸ ਦੇ ਇਲਾਵਾ ਉਹ ਸਾਫ਼ ਦਿਲ ਈਮਾਨਦਾਰ ਬੰਦਾ ਹੈ, ਫ਼ਰੇਬ ਅਤੇ ਤਿਕੜਮ ਨਹੀਂ ਸਮਝ ਸਕਦਾ। ਧੋਖਾਧੜੀ ਨਾ ਕਰਨੀ ਆਉਂਦੀ ਹੋਵੇ, ਉਹ ਰਾਜ ਕਿਵੇਂ ਕਰ ਸਕਦਾ ਹੈ? ਪਵਿੱਤਰ ਪਰੰਪਰਾ (ਹ.ਮੁਹੰਮਦ ਸਾਹਿਬ) ਦਾ ਸਪਸ਼ਟ ਵਾਕ ਹੈ, "ਜੰਗ ਪੈਂਤੜੇਬਾਜ਼ੀ ਦਾ ਨਾਮ ਹੈ।" ਆਮ ਭੀੜਾਂ ਦਾ ਖ਼ਿਆਲ ਹੈ ਕਿ ਚਤੁਰਾਈ, ਧੋਖਾਧੜੀ ਤ੍ਰਿਸਕਾਰਨ ਯੋਗ ਹੈ। ਰੱਬ ਨੇ ਖ਼ੁਦ ਪਵਿੱਤਰ ਵਾਕ (ਕੁਰਾਨ) ਰਾਹੀਂ ਆਪਣੇ ਆਪ ਨੂੰ ਚਤੁਰ ਕਿਹਾ ਹੈ, ਕਥਨ ਹੈ : "ਰੱਬ ਸਰਬੋਤਮ ਛਲੀਆ ਹੈ, ਤਿਕੜਮ ਨੂੰ ਬੁਰਾ ਮੰਨਣ ਵਾਲੇ ਲੋਕ ਕੁਰਾਨ ਦੀ ਸਿੱਖਿਆ ਦੇ ਉਲਟ ਚਲਦੇ ਹਨ। ਕਾਬਲ ਵਿਚ ਰਾਜ ਕਰਨ ਵਾਸਤੇ ਤਾਂ ਇਹ ਗੁਣ ਬਹੁਤ ਲਾਹੇਵੰਦ ਅਤੇ ਸ਼ਾਨਦਾਰ ਹਨ।"

ਔਰੰਗਜ਼ੇਬ ਜਿਸ ਪਵਿੱਤਰ ਕੁਰਾਨ ਦਾ ਪੱਕਾ ਮੁਰੀਦ ਸੀ, ਕੇਵਲ ਛੋਟੇ ਮੋਟੇ ਪਸ਼ਚਾਤਾਪ ਕਰਵਾਉਂਦਾ ਨਜ਼ਰ ਨਹੀਂ ਆਉਂਦਾ ਸਗੋਂ, "ਦਸ ਭੁੱਖੇ ਬੰਦਿਆਂ ਨੂੰ ਖਾਣਾ ਖੁਆ ਦਿਉ", ਜਾਂ ਬਸ, "ਤਿੰਨ ਦਿਨ ਵਰਤ ਰੱਖ ਲਉ।" (5:90)। ਲਗਦਾ ਹੈ ਜਿਵੇਂ ਸਹੁੰ ਖਾ ਕੇ ਤੋੜ ਦੇਣੀ ਨਾ ਕੇਵਲ ਪ੍ਰਵਾਣਿਤ ਅਤੇ ਲੋੜੀਂਦੀ ਹੈ ਸਗੋਂ ਮਤਲਬ ਨਿਕਲਦਾ ਹੈ ਤਾਂ ਠੀਕ ਹੈ।" (60:3)। "ਅੱਲਾਹ ਨੇ ਤੁਹਾਨੂੰ ਵਾਦੇ ਕਰ ਕੇ ਮੁਕਰਨ ਦੀ ਆਗਿਆ ਦਿੱਤੀ ਹੈ ਅਤੇ ਅੱਲਾਹ ਤੁਹਾਡਾ ਦੋਸਤ ਹੈ।" قد فرض اللہ لکم تحلۃ ایمانکم واللہ مولٰکم

ਹਿੰਦੂਆਂ ਦਾ ਸਦਾਚਾਰ ਸ਼ਾਸਤਰ, ਮੁਕਰਨ ਨਾਲੋਂ ਮੌਤ ਨੂੰ ਤਰਜੀਹ ਦਿੰਦਾ ਹੈ, ਪ੍ਰਾਣ ਜਾਏ ਪਰ ਵਚਨ ਨ ਜਾਈ, ਇਸ ਅਸੂਲ ਨੂੰ ਉਚ ਆਚਰਣ ਵਾਲੇ ਸਾਮੀ ਕਾਨੂੰਨ ਨਹੀਂ ਮੰਨਦੇ, ਆਰੀਅਨ, ਪਾਰਸੀ, ਭਗਵਦਗੀਤਾ ਅਤੇ ਪਾਤੰਜਲੀ ਦਾ ਕਥਨ ਕਿ ਭੱਦਰ ਪੁਰਖ ਦਾ ਮਨ, ਬਚਨ ਅਤੇ ਕਰਮ ਇਕਸਾਰ ਹੋਣੇ ਜ਼ਰੂਰੀ ਹਨ, ਸਾਮੀ ਕਾਨੂੰਨ ਇਸ ਨੂੰ ਸਹੀ ਨਹੀਂ ਮੰਨਦਾ। ਇਸ ਦੀ ਤੁਲਨਾ ਗੁਰਮਤਿ ਨਾਲ ਕਰੀਏ ਤਾਂ ਜਾਣਾਂਗੇ ਕਿ ਗੁਰਮੁਖ ਦਾ ਮਨ, ਬਚਨ ਅਤੇ ਕਰਮ ਇਕ ਹੁੰਦਾ ਹੈ।

ਮੈਕਾਵਲੀ ਦੀ ਰਾਜ ਸ਼ਾਸਨ ਕਲਾ ਵਿਚ ਪਲੈਟੋ ਦੀ ਵਿਆਖਿਆ ਹੈ, ਇਹ ਧਾਰਨਾ ਬਣਾਈ ਗਈ ਹੈ ਕਿ ਜਿਹੜੇ ਅਸੂਲ ਰਾਜੇ ਦੇ ਆਚਰਣ ਅਤੇ ਅੰਤਰ-ਰਾਜੀ ਸੰਬੰਧ ਨਿਯੰਤ੍ਰਿਤ ਕਰਦੇ ਹਨ, ਉਹ ਨਿਜੀ ਵਿਹਾਰ ਵਾਲੇ ਅਸੂਲਾਂ ਤੋਂ ਭਿੰਨ ਹਨ, ਦੰਡਨੀਤੀ ਅਤੇ ਰਾਜਨੀਤੀ, ਜਿਸ ਨੂੰ ਭਾਰਤ ਵਿਚ ਅਨੰਤ ਕਾਲ ਤੋਂ ਅਮਲ ਵਿਚ ਲਿਆਂਦਾ ਗਿਆ ਹੈ, ਜਿਸ ਦੀ ਵਿਆਖਿਆ ਕੌਟਲਿਆਂ ਦੇ *ਅਰਥ ਸ਼ਾਸਤਰ* ਅਤੇ ਵਿਸ਼ਣੂ ਸ਼ਰਮਾ ਦੀ *ਪੰਚਤੰਤਰ* ਕਿਤਾਬ ਵਿਚ ਬਹੁਤ ਸੁੰਦਰ ਢੰਗ ਨਾਲ ਕੀਤੀ ਗਈ ਹੈ, ਉਸ ਨੇ ਇਸ ਵਰਗੀਕਰਣ ਨੂੰ ਜ਼ਰੂਰੀ ਤੇ ਜਾਇਜ਼ ਮੰਨਿਆ ਹੈ। ਦੂਸਰੇ ਖ਼ਾਲਸਾ ਪੰਥ ਦੇ ਉਦਯ ਹੋਣ ਤੋਂ 160 ਸਾਲ ਬਾਦ ਮਾਰਕਸ ਅਤੇ ਏਂਗਲਜ਼ ਨੇ ਆਪਣੇ *ਡਾਕੂਮੈਂਟਸ ਆਫ਼ ਦ ਇੰਟਰਨੈਸ਼ਨਲ ਵਰਕਿੰਗ ਮੈੱਨਜ਼ ਐਸੋਸੀਏਸ਼ਨ* ਵਿਚ ਜਬਰਦਸਤ ਨਸੀਹਤ ਕੀਤੀ ਹੈ : 'ਦੁਨੀਆਂ ਭਰ ਦੇ ਕਾਮਿਓ, ਨੈਤਿਕ ਸ਼ਾਸਤਰ ਅਤੇ ਇਨਸਾਫ਼ ਵਾਸਤੇ ਲੋੜੀਂਦੇ ਸਾਦੇ ਕਾਨੂੰਨ ਜਿਨ੍ਹਾਂ ਨੇ ਨਿਜੀ ਵਿਅਕਤੀਆਂ ਅਤੇ ਅੰਤਰਰਾਜੀ ਕੌਮਾਂ ਵਿਚਕਾਰ ਸੰਵਾਦ ਸਿਰਜਣਾ ਹੈ, ਵਾਸਤੇ ਸ਼ਾਨਦਾਰ ਕਾਨੂੰਨ ਘੜਨੇ ਹਨ, ਇਸ ਵਾਸਤੇ ਯੁੱਧ ਦਾ ਐਲਾਨ ਕਰੋ।' ਅੰਤਰਰਾਜੀ ਸੰਬੰਧਾਂ ਵਾਸਤੇ ਖੁੱਲ੍ਹੀ ਕੂਟਨੀਤੀ ਦਾ ਅਮਲੀ ਅਸੂਲ ਕਦੀ ਸਵੀਕਾਰ ਨਹੀਂ ਹੋਇਆ। ਲੋਕਤੰਤਰ ਦੇ ਆਦਰਸ਼ਾਂ ਬਾਰੇ ਜ਼ਬਾਨੀ ਜਮ੍ਹਾਂ ਖ਼ਰਚ ਬਿਰਤੀ ਤੋਂ ਇਲਾਵਾ ਕੁਝ ਨਹੀਂ ਹੋਇਆ। ਜਿਹੜੇ ਦੇਸ਼ਾਂ ਦੇ ਨਾਗਰਿਕਾਂ ਦਾ ਗਿਆਨ ਅਤੇ ਰਾਜਨੀਤਕ ਚੇਤਨਾ ਬਹੁਤ ਉਚ ਪੱਧਰੀ ਹੈ, ਇਸ ਸੰਕਲਪ ਨੂੰ ਸ਼ਾਸਕ ਅਤੇ ਸ਼ਾਸਿਤ ਵਿਚਕਾਰ ਕਾਰਜਸ਼ੀਲ ਅਸੂਲ ਵਜੋਂ ਪਰਵਾਨ ਕੀਤਾ ਗਿਆ। ਗੁਰੂ ਗੋਬਿੰਦ ਸਿੰਘ ਜੀ ਦਾ ਪਰਪੱਕ ਨਿਸ਼ਚਾ ਸੀ ਕਿ ਜਿੰਨਾ ਚਿਰ ਦੋਹਾਂ ਖੇਤਰਾਂ, ਭਾਵ ਸ਼ਾਸਕ ਅਤੇ ਸ਼ਾਸਿਤ ਦੇ ਆਪਸੀ ਸੰਬੰਧਾਂ ਦੇ ਅਸੂਲ ਮੰਨੇ ਅਤੇ ਲਾਗੂ ਨਹੀਂ ਹੁੰਦੇ, ਉਨਾ ਚਿਰ ਵਿਸ਼ਵ ਭਾਈਚਾਰੇ ਦੇ ਆਧਾਰ ਵਜੋਂ ਇਕ ਵਿਸ਼ਵ ਸੰਸਕ੍ਰਿਤੀ ਦਾ ਉਥਾਨ ਸੰਭਵ ਨਹੀਂ ਹੈ।

1705 ਵਿਚ ਗੁਰੂ ਗੋਬਿੰਦ ਸਿੰਘ *ਫ਼ਤਿਹਨਾਮਾ* ਵਿਚ ਲਾਹਨਤ ਪਾਉਂਦਿਆਂ ਫ਼ੁਰਮਾਉਂਦੇ ਹਨ :

> ਨਾ ਜ਼ੈਬਦ ਤੁਰਾ ਨਾਮਿ ਔਰੰਗਜ਼ੇਬ।
> ਜ਼ਿ ਔਰੰਗਜ਼ੇਬਾਂ ਨਿਆਇਦ ਫ਼ਰੇਬ।੫।[45]
> [ਤੇਰਾ ਸ਼ਾਹਾਨਾ ਨਾਮ 'ਤਖ਼ਤ ਦਾ ਆਭੂਖਣ' ਤੇਰੀ ਜ਼ਮੀਰ ਤੇ ਕਾਰਨਾਮਿਆਂ ਨਾਲ ਜ਼ਰਾ ਵੀ ਮੇਲ ਨਹੀਂ ਖਾਂਦਾ; ਕਿਉਂਕਿ ਅਸੀਂ ਸਾਧਾਰਨ ਵਿਅਕਤੀ ਵੀ ਸਮਝਦੇ ਹਾਂ ਕਿ ਧੋਖਾ ਤੇ ਬਾਦਸ਼ਾਹਤ ਕਦੇ ਵੀ ਸਮਰੂਪੀ ਸੰਕਲਪ ਨਹੀਂ ਹਨ।]

ਰਾਜਨੀਤੀ ਦੀ ਸਦੀਆਂ ਪੁਰਾਣੀ ਵਿਗਿਆਨ ਦੇ ਤਜਰਬੇਕਾਰ, ਪਰੌੜ੍ਹ ਬੰਦਿਆਂ ਨੂੰ ਲਗਦਾ ਹੋਣਾ ਕਿ ਗੁਰੂ ਜੀ ਉਨ੍ਹਾਂ ਮਸਲਿਆਂ ਤੋਂ ਅਨਜਾਣ ਹੋਣਗੇ ਜਿਹੜੇ ਮਸਲੇ ਰਾਜਿਆਂ ਅਤੇ ਉਨ੍ਹਾਂ ਦੇ ਚਾਟੜਿਆਂ ਨਾਲ ਸੰਬੰਧਿਤ ਹਨ।

ਹੁਣੇ ਹੁਣੇ ਮਾਨਵ ਮਨ ਵਿਚ ਇਸ ਸੱਚ ਪ੍ਰਤੀ ਨਵੀਂ ਚੇਤਨਾ ਜਾਗ੍ਰਿਤ ਹੋਈ

---

45. نہ زیبد تُرا نام اورنگ زیب    ز اورنگ زیباں نیاید فریب
*(ਫ਼ਤਿਹਨਾਮਾ, ਦਸੰਬਰ, 1705)*

ਹੈ ਤੇ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਤਿਭਾ ਅਤੇ ਪੂਰਵ ਬੋਧ ਨੂੰ ਕੋਈ ਛੋਟੀ ਸ਼ਰਧਾਂਜਲੀ ਨਹੀਂ ਹੈ।

ਇਕ ਹੋਰ ਚੌਥਾ ਅਸਲੀ ਸਕ੍ਰਿਅ ਵਿਚਾਰ ਜਿਸਨੂੰ ਅਸੀਂ ਬੈਸਾਖੀ ਵਿਚ ਨਿਹਿੱਤ ਦੇਖਦੇ ਹਾਂ, ਉਹ ਵਿਸ਼ਵ ਭਾਈਚਾਰੇ ਦੇ ਉਥਾਨ ਦੇ ਮੰਤਵ ਦੀ ਪ੍ਰਾਪਤੀ ਨੂੰ ਸੁਖੈਨ ਬਣਾਉਣ ਹਿਤ ਪੰਥ ਦੀ ਸਿਰਜਣਾ ਸੀ ਜਿਸਨੂੰ ਆਧੁਨਿਕ ਰਾਜਨੀਤਕ ਭਾਸ਼ਾ ਵਿਚ ਅਸੀਂ 'ਦਲ' ਜਾਂ 'ਪਾਰਟੀ' ਆਖ ਸਕਦੇ ਹਾਂ। ਅਜਿਹਾ 'ਦਲ' ਜਾਂ 'ਪੰਥ' ਸੁਭਾਵਤਨ ਅਜਿਹੇ ਵਿਅਕਤੀਆਂ ਦਾ ਸਮੂਹ ਹੁੰਦਾ ਹੈ ਜੋ ਆਪਣੇ ਮੰਤਵ ਨੂੰ ਸਮਰਪਿਤ ਹਨ। ਇਸ ਵਿਚ ਰਾਜਨੀਤਕ ਸਰਗਰਮੀ ਵੀ ਸ਼ਾਮਲ ਹੈ। ਸਾਰੇ ਸੰਸਾਰ ਦੀ ਸਿੱਖ ਸੰਗਤ ਹਰ ਸਵੇਰ-ਸ਼ਾਮ ਅਰਦਾਸ ਵਿਚ ਦੁਹਰਾਉਂਦੀ ਹੈ :

**ਰਾਜ ਕਰੇਗਾ ਖ਼ਾਲਸਾ ਆਕੀ ਰਹਹਿ ਨ ਕੋਇ।**
**ਖ੍ਵਾਰ ਹੋਇ ਸਭ ਮਿਲੈਂਗੇ ਬਚਹਿ ਸਰਨ ਜੋ ਹੋਇ॥**

*(ਕਰਨੀਨਾਮਾ ਅਤੇ ਰਹਿਤਨਾਮਾ ਭਾਈ ਨੰਦ ਲਾਲ)*

ਇਸ ਵਾਕ ਨੂੰ ਸਮਝਣ ਅਤੇ ਮਾਣਨ ਦੀ ਜ਼ਰੂਰਤ ਹੈ। ਖ਼ਾਲਸਾ ਪੰਥ ਨੇ ਜੇ ਸਿਆਸੀ ਸਰਗਰਮੀ ਤੋਂ ਮੂੰਹ ਫੇਰ ਲਿਆ ਤੇ ਰਾਜਸੀ ਪ੍ਰਾਪਤੀ ਨੂੰ ਸਮਰਪਿਤ ਨਾ ਰਿਹਾ, ਜਿਨ੍ਹਾਂ ਸਦਕਾ ਵਿਸ਼ਵ ਭਾਈਚਾਰੇ ਨੇ ਸੰਤੁਲਿਤ ਸਥਾਪਤ ਹੋਣਾ ਹੈ, ਫਿਰ ਇਸਦਾ ਕੋਈ ਸਾਰਥਿਕ ਮਤਲਬ ਸਮਝ ਵਿਚ ਨਹੀਂ ਆਉਂਦਾ।

ਸਿੱਖ ਇਤਿਹਾਸ ਦੇ ਮਹੱਤਵਪੂਰਨ ਸ੍ਰੋਤ *ਪ੍ਰਾਚੀਨ ਪੰਥ ਪ੍ਰਕਾਸ਼* (1841 ਈ.) ਦਾ ਕਰਤਾ ਭਾਈ ਰਤਨ ਸਿੰਘ ਭੰਗੂ ਨੇ ਖ਼ਾਲਸਾ ਪੰਥ ਦੇ ਇਸ ਬੁਨਿਆਦੀ ਕਿਰਦਾਰ ਬਾਰੇ ਬਹੁਤ ਸਾਰੀਆਂ ਪ੍ਰਭਾਵਸ਼ਾਲੀ ਟਿੱਪਣੀਆਂ ਕੀਤੀਆਂ ਹਨ :

ਅਵਰੁ ਕਿਸੂ ਕੀ ਕਾਣ ਨ ਪਰਿਹੈਂ,
ਰਾਜ ਕਰੈਂ ਇਕੈ ਲਰਿ ਮਰਿਹੈਂ॥ *(ਪ੍ਰਾਚੀਨ ਪੰਥ ਪ੍ਰਕਾਸ਼)*
[ਖ਼ਾਲਸਾ ਕਿਸੇ ਦੂਸਰੀ ਹਕੂਮਤ ਦੀ ਤਾਬਿਆਦਾਰੀ ਵਿਚ ਨਹੀਂ ਰਹਿੰਦਾ। ਉਹ ਰਾਜ ਕਰਦਾ ਹੈ, ਨਹੀਂ ਤਾਂ ਫਿਰ ਬਾਗ਼ੀ ਹੋ ਕੇ ਯੁੱਧ ਕਰਦਾ ਹੈ।]

ਕਾਣ ਨ ਕਾਹੂੰ ਕੀ ਇਹ ਰਾਖਤ,
ਸ਼ਹਿਨਸ਼ਾਹ ਖ਼ੁਦ ਹੀ ਕੋ ਭਾਖਤ। *(ਪ੍ਰਾਚੀਨ ਪੰਥ ਪ੍ਰਕਾਸ਼)*
[ਇਹ ਕਿਸੇ ਦੇ ਅਧੀਨ ਨਹੀਂ ਰਹਿੰਦੇ। ਆਪਣੇ ਆਪ ਨੂੰ ਬਾਦਸ਼ਾਹ ਆਖਦੇ ਹਨ।]

ਮਾਰਕਸਵਾਦੀਆਂ ਨੇ ਜਦੋਂ ਆਪਣਾ ਪੈਂਤੜਾ ਸੂਤਰਬੱਧ ਕੀਤਾ, ਉਸ ਤੋਂ ਦੋ ਸਦੀਆਂ ਪਹਿਲਾਂ ਪੰਥ ਨੇ ਤਾਕਤ ਦੀ ਵੈਧਤਾ ਜਾਣ ਲਈ ਸੀ। ਜਿੰਨੀ ਮਰਜ਼ੀ ਵਿੱਦਿਆ ਅਤੇ ਧਾਰਮਿਕ ਸ਼ੁੱਧਤਾ ਹਾਸਲ ਕਰ ਲਉ, ਭਾਰਤੀ ਇਤਿਹਾਸ ਸਦੀਆਂ ਤੋਂ ਮੰਨਦਾ ਆਇਆ ਹੈ ਕਿ ਸਵੱਛ ਅਤੇ ਰੂਹਾਨੀ ਵਿਅਕਤੀ ਗਿਆਨ ਅਤੇ ਸ਼ਕਤੀ ਨਾਲ ਬਰਾਬਰ ਭਰਪੂਰ ਹੋ ਕੇ ਵਪਾਰ ਅਤੇ ਉਦਯੋਗ ਆਪਣੇ ਵਸ ਵਿਚ ਕਰਦਾ ਹੈ, ਇਸ ਨੂੰ 'ਰਾਜ ਸੱਤਾ' ਕਹਿੰਦੇ ਹਨ। ਇਸ ਨੁਕਤੇ ਉੱਤੇ ਗੁਰੂ ਦਾ ਕਥਨ ਸਪਸ਼ਟ ਅਤੇ ਸਟੀਕ ਹੈ :

ਤਬ ਇਮ ਭਨਿਓ ਗ਼ਰੀਬ ਨਿਵਾਜ,
ਸ਼ਸਤ੍ਰਨ ਕੇ ਅਧੀਨ ਹੈ ਰਾਜ,
ਬਿਨਾਂ ਰਾਜ ਨਹਿ ਧਰਮ ਚਲੈ ਹੈ।[46]

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਐਨ 1, ਅੰਸੂ 36)*

[ਗ਼ਰੀਬਾਂ ਦੇ ਉੱਧਾਰ ਕਰਨ ਵਾਲੇ ਗੁਰੂ ਨੇ ਇਉਂ ਫ਼ੁਰਮਾਇਆ। ਸਿਆਸੀ ਤਾਕਤ ਅਤੇ ਰਾਜਭਾਗ ਸ਼ਸਤ੍ਰਾਂ ਦੀ ਬੁਨਿਆਦ ਉਪਰ ਟਿਕੇ ਹਨ। ਸਿਆਸੀ ਪ੍ਰਭੁਸੱਤਾ ਤੋਂ ਬਿਨਾਂ ਸਮਾਜ ਵਿਚ ਧਰਮ ਨਹੀਂ ਨਿਭ ਸਕਦਾ।]

ਗੁਰੂ ਜੀ ਨੇ ਭਲੀ ਪ੍ਰਕਾਰ ਭਾਂਪ ਲਿਆ ਸੀ ਕਿ ਮਨੁੱਖੀ ਸੁਭਾਅ ਵਿਚ ਇਹ ਕੁਦਰਤੀ ਲੱਛਣ ਹੈ ਕਿ ਉਹ ਦਬਿਆਂ, ਕਮਜ਼ੋਰਾਂ ਨੂੰ ਕੁਚਲ ਦਏ, ਇਸ ਕਰਕੇ ਸ੍ਵੈਮਾਣ ਸੰਪੰਨ ਗੁਣੀ ਮਨੁੱਖ ਨਿਰੰਤਰ ਖ਼ਤਰੇ ਸਨਮੁੱਖ ਤਿਆਰ ਬਰ ਤਿਆਰ ਰਹਿੰਦਾ ਹੈ:

ਬਿਨਾਂ ਸ਼ਸਤ੍ਰ ਕੇਸ਼ਮ ਨਰੁ ਭੇਡ ਜਾਨੋ,
ਕਿਧੌਂ ਕਾਨ ਤੇ ਕੋ ਪਕੜ ਲੇ ਸਿਧਾਨੋ।

*(ਸੁਖਾ ਸਿੰਘ, ਗੁਰਬਿਲਾਸ xxiii. 15, 21)*

[ਕੇਸਧਾਰੀ ਪੁਰਖ ਜੇ ਸ਼ਸਤ੍ਰਾਂ ਬਗ਼ੈਰ ਹੈ ਤਦ ਉਹ ਉਸ ਭੇਡ ਵਾਂਗ ਹੈ ਜਿਸ ਨੂੰ ਕੰਨ ਤੋਂ ਫੜ ਕੇ ਜਿੱਧਰ ਮਰਜ਼ੀ ਲੈ ਜਾਓ।]

ਖ਼ਾਲਸਾ, ਸੁਤੰਤਰ ਮਨੁੱਖ, ਸਮਾਜ ਦੀ ਸਹੀ ਅਗਵਾਈ ਅਤੇ ਸੇਵਾ ਕਰਨ ਸਮਰੱਥ ਉਹ ਪੁਰਖ ਹੈ ਜੋ ਪੂਰਨ ਧਰਮੀ, ਨਿਮਰ ਹੋਵੇ, ਆਪਣੀ ਪ੍ਰਤਿਬੱਧਤਾ ਨਾਲ ਸਮਾਜਿਕ ਜ਼ਿੰਮੇਵਾਰੀਆਂ ਨਿਭਾਏ, ਹਰ ਹਾਲਤ ਵਿਚ ਹਥਿਆਰਬੰਦ ਹੋਏ:

ਸੁਧ ਬੁਧਿ ਸਹਿਤ ਭਲੇ ਗੁਣ ਸਾਰੇ।
ਨਰ ਉਰ ਤੇ ਕਲਿਜੁਗ ਨਿਰਵਾਰੇ॥
ਧਾਰਹਿ ਸ਼ਸਤ੍ਰ ਸਿਮਰਹਿੰ ਸਤਿਨਾਮੂ।
ਧਰਮ ਧਰਹਿੰ ਪਹੁਚਹਿੰ ਸੁਰਧਾਮੂ॥੨੯॥
ਇਮ ਕਾਰਣ ਤੇ ਪੰਥ ਉਪਾਯੋ।
ਦੇ ਆਯੁਧ ਰਸ ਬੀਰ ਬਧਾਯੋ॥...੩੦॥

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਐਨ 1, ਅੰਸੂ 36)*

[ਮਨ ਅਤੇ ਬੁੱਧੀ ਵਿਚ ਸਭ ਭਲੇ ਗੁਣ ਹੋਣ। ਇਹ ਖ਼ਾਲਸੇ ਦੇ ਲੱਛਣ ਹਨ ਕਿ ਉਹ ਨਵੀਨ ਅਤੇ ਨਿਰੂਪਮ ਹੁੰਦਾ ਹੈ, ਰੱਬ ਦੇ ਹਜ਼ੂਰ ਵਿਚ ਸ਼ਸਤ੍ਰਬਧ ਰਹਿੰਦਾ ਹੈ, ਬਦੀ ਵਿਰੁੱਧ ਯੁੱਧ ਕਰਦਾ ਹੈ, ਨਜ਼ਰਾਂ ਤਾਰਿਆਂ ਉੱਤੇ ਹਨ, ਇਹ ਹੈ ਖ਼ਾਲਸਾ, ਸ਼ਸਤ੍ਰਧਾਰੀ ਪ੍ਰਤਿਬਧ ਮਨੁੱਖ।]

ਸੰਸਾਰ ਜੰਗਾਂ, ਇਨਕਲਾਬਾਂ ਅਤੇ ਤਾਨਾਸ਼ਾਹੀਆਂ ਦੇ ਅਸਰ ਸਦਕਾ ਅਸੀਂ ਦੇਖ ਰਹੇ ਹਾਂ ਕਿ ਕਲਾਧਾਰੀ ਅਤੇ ਕਲਾਧਾਰੀ ਪੂਜਾ ਮੁੜ ਸੁਰਜੀਤ ਹੋਣ ਵਿਚ ਦਿਲਚਸਪੀ ਲੈਣ ਲੱਗੇ ਹਨ। ਟਾਮਸ ਕਾਰਲਾਇਲ ਅਤੇ ਫ਼ਰੈਡਰਿਕ ਨੀਤਸ਼ੇ ਨੇ ਕੁਲੀਨਤੰਤਰ, ਕੁਲੀਨ ਵਰਗ ਦੀ ਹਕੂਮਤ ਦੇ ਹੱਕ ਵਿਚ ਕਥਨ ਕੀਤੇ ਹਨ। ਸਪੈਂਗਲਰ ਅਤੇ ਡੀ.ਐਚ. ਲਾਰੰਸ ਇਸ ਵਿਚਾਰ ਦੇ ਨਿਧੜਕ ਹਾਮੀ ਹਨ ਕਿ ਆਮ

46. ਅਨੰਦਪੁਰ ਸੋਢੀ ਵਾਲਾ ਤੇ ਕਰਤਾਰ ਸਿੰਘ ਸੋਢੀ ਨਵੀਂ ਦਿੱਲੀ ਵਾਲਾ ਖਰੜਾ।

ਭੀੜਾਂ ਉਪਰ ਰਾਜ ਕਰਨ ਦਾ ਹੱਕ ਕੁਝ ਕੁ ਸਿਆਣੇ ਲੋਕਾਂ ਹੱਥ ਹੋਣਾ ਚਾਹੀਦਾ ਹੈ। ਅਜਿਹੇ ਵਿਚਾਰਾਂ ਦਾ ਸਮਰਥਨ ਹੀਗਲ ਦੇ *ਦ੍ਵੰਦਾਤਮਕ ਦਰਸ਼ਨ* ਨੇ ਇਸ ਦਾ ਰੁਤਬਾ ਨਿਰਪੇਖ ਤੇ ਨਿਰੰਕੁਸ਼ ਕਰ ਦਿੱਤਾ। ਰਾਜ ਦੀ ਹੋਂਦ ਲੋਕਾਂ ਤੋਂ ਉਪਰ ਹੋਣ ਨਾਲ ਸਿੱਟਾ ਇਹ ਨਿਕਲਿਆ ਕਿ ਫ਼ਾਸ਼ੀਵਾਦੀ ਨਾਜ਼ੀ ਸਰਕਾਰਾਂ ਬਣੀਆਂ ਜੋ ਸਿਧਾਂਤ ਅਤੇ ਅਮਲ ਵਿਚ ਤਾਨਾਸ਼ਾਹੀ ਦੇ ਅਸੂਲਾਂ ਉਪਰ ਚੱਲੀਆਂ। ਅਕਸਰ ਇਹ ਵੀ ਵਿਚਾਰਿਆ ਜਾਂਦਾ (ਨੀਤਸ਼ੇ ਉਨ੍ਹਾਂ ਵਿੱਚੋਂ ਇਕ ਸੀ)[47] ਕਿ ਸਾਡੇ ਆਪਣੇ ਮਾਨਵ-ਧਰਮਸ਼ਾਸਤ੍ਰ, ਜਿਸ ਨੇ ਖੱਤਰੀਆਂ ਵਿੱਚੋਂ ਜੰਗਬਾਜ਼ ਵਰਗ ਸਿਰਜਿਆ, ਉਸ ਨੇ ਫ਼ਾਸ਼ੀਵਾਦ ਵਿਚਾਰਾਂ ਨੂੰ ਸ਼ਹਿ ਦਿੱਤੀ ਤੇ ਪਾਰਟੀ ਡਿਕਟੇਟਰਸ਼ਿਪ ਹੋਂਦ ਵਿਚ ਆਈ ਪਰ ਨੀਝ ਨਾਲ ਦੇਖੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਮੰਨੂਵਾਦੀ ਸੰਸਥਾਵਾਂ ਦੀਆਂ ਮੂਲ ਅੰਤਰ-ਪ੍ਰੇਰਨਾਵਾਂ ਫ਼ਾਸ਼ੀ ਵਿਚਾਰਾਂ ਵਿਰੁੱਧ ਹਨ। ਉਹ ਇਕ ਸੈਨਿਕ ਵਰਗ ਦਾ ਨਿਰਮਾਣ ਕਮਜ਼ੋਰਾਂ ਨੂੰ ਜਾਬਰਾਂ ਤੋਂ ਬਚਾਉਣ ਲਈ, ਬਦੀ ਤੋਂ ਨੇਕੀ ਬਚਾਉਣ ਲਈ ਅਤਿਆਚਾਰੀ ਅਨਿਆਈਂ ਨੂੰ ਸਜ਼ਾ ਦਿਵਾਉਣ ਲਈ ਕਾਨੂੰਨ ਮੰਤਵ ਲਈ ਕਰਦਾ ਹੈ। ਮਾਨਵ-ਧਰਮਸ਼ਾਸਤ੍ਰ ਵਿਚ ਦਰਜ ਇਸ ਭਾਵਨਾ ਨੂੰ ਗੁਰੂ ਗੋਬਿੰਦ ਸਿੰਘ ਜੀ ਖ਼ਾਲਸਾ ਪੰਥ ਦੀ ਸਿਰਜਣਾ ਰਾਹੀਂ ਅੱਗੇ ਤੋਰਦੇ ਹਨ। ਟਾਮੱਸ ਜੈਫਰਸਨ 1813 ਵਿਚ ਸਰ ਵਿਲੀਅਮ ਜੇਮਜ਼ ਨੂੰ ਲਿਖਦੇ ਹਨ:

> ਮੈ ਮੰਨਦਾ ਹਾਂ ਕਿ ਮਨੁੱਖਾਂ ਵਿਚ ਸੁਭਾਵਿਕ ਕੁਲੀਨਤ੍ਰੰਤ ਹੈ। ਇਸ ਦਾ ਆਧਾਰ ਗੁਣ ਅਤੇ ਪ੍ਰਤਿਭਾ ਹੈ। ਸੁਭਾਵਕ ਕੁਲੀਨਤੰਤ੍ਰ ਮੇਰੇ ਖ਼ਿਆਲ ਵਿਚ ਸਮਾਜ ਦੀ ਅਗਵਾਈ, ਭਰੋਸਾ ਅਤੇ ਪ੍ਰਸ਼ਾਸਨ ਚਲਾਉਣ ਹਿਤ ਕੁਦਰਤ ਦਾ ਬਹੁਤ ਵੱਡਾ ਤੁਹਫ਼ਾ ਹੈ।[48]

ਗੁਰੂ ਗੋਬਿੰਦ ਸਿੰਘ ਜੀ ਦਾ ਮੰਨਣਾ ਸੀ ਕਿ ਅਜਿਹਾ ਕੁਲੀਨਤੰਤਰ ਜੋ ਚੇਤਨਾ ਅੱਗੇ ਸਮਰਪਿਤ ਹੋਵੇ, ਜਨਮ ਅਧਿਕਾਰਿਤ ਨਾ ਹੋਵੇ, ਜਿਸ ਦੀਆਂ ਜੜ੍ਹਾਂ ਨੇਕੀ, ਪ੍ਰਤਿਭਾ, ਕੁਰਬਾਨੀ, ਅਨੁਸ਼ਾਸਨ ਵਿਚ ਹੋਣ, ਅਜਿਹੇ ਮਨੁੱਖਾਂ ਦਾ ਦਲ, ਖ਼ਾਲਸਾ ਪੰਥ ਹੁੰਦਾ ਹੈ ਜਿਸਦਾ ਮਨੋਰਥ ਸਮਾਜ ਨੂੰ ਸੇਧ ਦੇਣਾ, ਭਰੋਸੇ ਵਿਚ ਰਖਣਾ ਤੇ ਸ਼ਾਸਨ ਕਰਨਾ ਹੈ।[49] ਵਿਲੀਅਮ ਜੇਮਜ਼ ਨੇ ਕਿਹਾ ਸੀ: "ਸਾਡੀ ਪਰਜਾਤੰਤਰੀ ਸਮੱਸਿਆ ਇਨ੍ਹਾਂ ਸਾਦੇ ਲਫ਼ਜ਼ਾਂ ਵਿਚ ਬਿਆਨ ਕੀਤੀ ਜਾ ਸਕਦੀ ਹੈ: ਕਿਸ ਤਰ੍ਹਾਂ ਦੇ ਹੋਣ ਉਹ ਮਨੁੱਖ ਜਿਨ੍ਹਾਂ ਦੀ ਅਗਵਾਈ ਸਾਡੀ ਬਹੁਗਿਣਤੀ ਨੂੰ ਮਨਜ਼ੂਰ ਹੋਵੇ? ਕਾਰਲਾਇਲ ਨੇ ਕਿਹਾ, 'ਲੋਕਤੰਤਰ ਦਾ ਇੱਕੋ ਮਾਇਨਾ ਹੈ, ਕੁਲੀਨਤੰਤਰ ਦੀ ਪ੍ਰਾਪਤੀ ਅਤੇ ਸਰੋਬਤਮ ਮਨੁੱਖਾਂ ਦੀ ਸਰਕਾਰ। ਲੋਕਤੰਤਰ ਦਾ ਇਹੋ ਇਕ ਮਾਇਨਾ ਹੈ, ਕੋਈ ਕਾਰਲਾਇਲ ਨਾਲ ਪੂਰਾ ਸਹਿਮਤ ਹੋਵੇ ਜਾਂ ਨਾ, ਤੇ ਗੁਰੂ ਗੋਬਿੰਦ ਸਿੰਘ

---

47. Friedrich Nietzsche, Werke, I. Edition, XIX, p. 372.
48. D.H. Lawrence, *A Personal Record, "Introduction",* p. xix.
49. (1) ਇਨ ਤੇ ਗਹਿ ਪੰਡਿਤ ਉਪਜਾਊਂ, ਕਥਾ ਕਰਨ ਕੀ ਰੀਤਿ ਸਿਖਾਊਂ।
    (2) ਮੈਂ ਇਨ ਕੌ ਸਰਦਾਰ ਬਣਾਊਂ, ਰਾਜ ਕਰਨ ਕੀ ਰੀਤਿ ਸਿਖਾਊਂ।
    (3) ਮੈਂ ਇਨ ਕੌ ਦੈ ਹੂੰ ਪਾਤਸਾਹੀ, ਯਾਦ ਕਰੈਂ ਹਮਰੀ ਗੁਰਿਆਈ। *(ਪ੍ਰਾਚੀਨ ਪੰਥ ਪ੍ਰਕਾਸ਼)*

ਨੇ ਬਿਲਕੁਲ ਇਸ ਤਰ੍ਹਾਂ ਫ਼ੁਰਮਾਇਆ ਵੀ ਨਹੀਂ, ਪਰ ਗੁਰੂ ਜੀ ਇਸ ਗਲੋਂ ਪੂਰੇ ਸਪਸ਼ਟ ਜਾਪਦੇ ਸਨ ਕਿ ਉਨ੍ਹਾਂ ਅਨੁਸਾਰ ਲੋਕਤੰਤਰ ਦਾ ਇਕ ਮਨੋਰਥ ਕੁਲੀਨਤੰਤਰ ਦੀ ਸਥਾਪਨਾ ਹੈ। ਲੋਕਤੰਤਰ ਦੀ ਬੁਨਿਆਦ ਇਸ ਆਸ਼ੇ 'ਤੇ ਟਿਕੀ ਹੈ ਕਿ...ਪ੍ਰਾਪਤੀ, ਯੋਗਤਾ ਅਨੁਸਾਰ ਹੋਵੇ,...ਇਸ ਸਿਧਾਂਤ ਦਾ ਸਾਫ਼ ਮੰਨਣਾ ਹੈ ਕਿ ਪ੍ਰਤਿਭਾ ਦੀ ਕੀਮਤ ਸਰਵੁੱਚ ਹੈ। ਗੁਰੂ ਜੀ ਦਾ ਯਕੀਨ ਸੀ ਕਿ ਲੋਕਤੰਤਰ ਦੀ ਉਚਿਤਤਾ ਉਦੋਂ ਸਹੀ ਹੋਵੇਗੀ ਜਦੋਂ ਇਸਨੇ ਆਪਣੀ ਮੰਜ਼ਿਲ ਵਿਚ ਕੁਲੀਨਤੰਤਰ ਨੂੰ ਸ਼ਾਮਲ ਕਰ ਲਿਆ ਤੇ ਕਿਉਂਕਿ ਕੇਵਲ ਲੋਕਤੰਤਰ ਪ੍ਰਤਿਭਾ ਪ੍ਰਫੁੱਲਤ ਹੋਣ ਦੀ ਗਾਰੰਟੀ ਦੇ ਸਕਦਾ ਹੈ, ਇਸ ਵਜ੍ਹਾ ਸਦਕਾ ਗੁਰੂ ਜੀ ਨੇ ਇਸ ਵਿਚ ਵਿਸ਼ਵਾਸ ਰੱਖਿਆ।

ਓਸਵਾਲਡ ਸਪੈਂਗਲਰ ਦਸਦਾ ਹੈ ਕਿ ਆਪਣੀ ਮਰਜ਼ੀ ਨਾਲ ਜਾਂ ਦਲੀਲਾਂ ਨਾਲ ਕੁਲੀਨਤੰਤਰ ਨੂੰ ਰੱਦ ਨਹੀਂ ਕੀਤਾ ਜਾ ਸਕਦਾ:

ਹੁਕਮ ਦੇਣ ਵਾਲੇ, ਤਾਬਿਆਦਰੀ ਕਰਨ ਲਈ ਜੰਮਣ ਵਾਲੇ, ਅਗਵਾਈ ਕਰਨ ਵਾਲੇ ਅਤੇ ਪਿੱਛੇ ਚੱਲਣ ਵਾਲੇ ਮਨੁੱਖਾਂ ਵਿਚ ਕੁਦਰਤੀ ਵਖਰੇਵਾਂ ਹੁੰਦਾ ਹੈ। ਇਸ ਵਖਰੇਵੇਂ ਦੀ ਹੋਂਦ ਸਤਿ ਹੈ, ਭਲੇ ਸਮਿਆਂ ਵਿਚ ਭਲੇ ਲੋਕਾਂ ਨੇ ਇਸ ਤੱਥ ਨੂੰ ਸਵੀਕਾਰ ਕੀਤਾ ਹੈ ਭਾਵੇਂ ਸਵੀਕਾਰ ਕਰਨ ਨੂੰ ਜੀਅ ਨਾ ਕਰਦਾ ਹੋਵੇ। ਮੰਦਹਾਲੀ ਦੀਆਂ ਸਦੀਆਂ ਦੌਰਾਨ ਬਹੁਗਿਣਤੀ ਜਬਰਨ ਇਸ ਨੂੰ ਇਨਕਾਰ ਕਰਨ ਜਾਂ ਨਜ਼ਰੰਦਾਜ਼ ਕਰਨ ਲਈ ਮਜਬੂਰ ਕਰਦੀ ਰਹੀ ਹੈ। 'ਸਭ ਮਨੁੱਖ ਬਰਾਬਰ ਹਨ' ਦਾ ਸੂਤ੍ਰ ਖ਼ੁਦ ਇਸ ਗਲ ਦਾ ਸਬੂਤ ਹੈ ਕਿ ਕੋਈ ਨੁਕਤਾ ਹੈ ਅਜਿਹਾ ਜਿਸ ਦੀ ਵਿਆਖਿਆ ਕਰਨੀ ਪਏਗੀ।[50]

ਅਜਿਹਾ ਸੀ ਉਹ ਕੁਲੀਨਤੰਤਰ ਜਿਸਦੀ ਸਥਾਪਨਾ 1699 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੇ ਰੂਪ ਵਿਚ ਕੀਤੀ।

30 ਮਾਰਚ, 1699 ਦੀ ਵਿਸਾਖੀ ਦੇ ਦਿਨ ਵਿੱਚੋਂ ਜਿਹੜੇ ਚਾਰ ਨੁਕਤੇ ਸਾਡੇ ਖ਼ਿਆਲ ਵਿਚ ਪ੍ਰਗਟ ਹੋਏ, ਉਨ੍ਹਾਂ ਬਾਰੇ ਅਸੀਂ ਕੁਝ ਨਵੀਂ ਗੱਲ ਕਰ ਹੀ ਚੁੱਕੇ ਹਾਂ। ਇਹ ਹੈ ਪੰਜਵਾਂ ਤੇ ਆਖ਼ਰੀ ਨੁਕਤਾ।

ਬੈਸਾਖੀ ਵਾਲੇ ਦਿਨ ਸੂਰਜ ਆਪਣੇ ਗ੍ਰਹਿਪਥ ਦੇ ਸਿਖਰਲੇ ਟਿਕਾਣੇ 'ਤੇ ਪੁਜਦਾ ਹੈ ਜਿਸ ਨੂੰ ਹਿੰਦੂ ਪ੍ਰਣਾਲੀ ਵਿਚ 'ਉੱਛ' ਅਤੇ ਤਾਰਾ ਵਿਗਿਆਨ ਦੀ ਮੱਧਕਾਲੀ ਯੋਰਪੀ ਪ੍ਰਣਾਲੀ ਵਿਚ 'ਔਕਸ' ਕਹਿੰਦੇ ਹਨ। ਪੱਛਮੀ ਅਰਧਗੋਲੇ ਵਿਚ ਜਿਨ੍ਹਾਂ ਨੂੰ ਚੰਦ੍ਰਮਾ ਦੀਆਂ ਰਾਸ਼ੀਆਂ ਕਿਹਾ ਜਾਂਦਾ ਹੈ, ਬੈਸਾਖੀ ਲਿਬਰਇ ਰਾਸ਼ੀ ਦੀਆਂ ਅਲਫ਼ਾ, ਬੀਟਾ ਤੇ ਗਾਮਾ ਦੇ ਬਰਾਬਰ ਹੈ। ਇਹ ਸੁੰਨ ਗਤੀਹੀਣ ਸਮੇਂ ਦਾ ਅੰਤਿਮ ਪੜਾਅ ਹੈ ਤੇ ਧਰਤੀ ਜੜ੍ਹ ਤੋਂ ਪੁਨਰ ਸੁਰਜੀਤ ਹੁੰਦੀ ਹੈ, ਹਰਿਆਲੀ ਨੀਂਦ ਵਿੱਚੋਂ ਜਾਗਦੀ ਹੈ, ਫੁਟਦੀ ਹੈ। ਇਹ ਪਰੀਖਣ ਦਾ ਅੰਤ ਹੈ, ਬਹਾਰ ਦੀ ਰੁੱਤ ਖ਼ਤਮ ਹੋਣ ਨੂੰ ਹੁੰਦੀ ਹੈ, ਫ਼ਸਲ ਪਕਦੀ ਹੈ ਤੇ ਖ਼ੁਸ਼ਹਾਲੀ ਹੁੰਦੀ ਹੈ। ਇਸ ਤੋਂ ਪਹਿਲਾਂ ਭਾਰਤ ਦੇ ਇਤਿਹਾਸ ਵਿਚ ਸਮਰੂਪ ਰਾਸ਼ੀ ਗਤੀਆਂ ਦੌਰਾਨ ਗੌਤਮ ਬੁੱਧ ਨੂੰ ਗਿਆਨ ਪ੍ਰਾਪਤ ਹੋਇਆ ਸੀ, ਉਸ ਨੇ ਸਮਾਜ ਨੂੰ ਨਵੀਂ ਸਵੇਰ ਦਿੱਤੀ ਜਿਸ ਵਿਚ ਨਾਸ਼ਵਾਨ ਅਤੇ ਅਬਿਨਾਸ਼ੀ

---

50. *Man and Technics,* p. 67.

ਸਭ ਜੀਵੰਤ ਵਸਤਾਂ ਦਾ ਭਲਾ ਅਤੇ ਵ੍ਰਿਧੀ ਸੀ।[51] ਗੁਰੂ ਗੋਬਿੰਦ ਸਿੰਘ ਨੇ ਸੋਚ ਸਮਝ ਕੇ, ਇਸ ਦੀ ਮਹਤਤਾ ਨੂੰ ਜਾਣਦਿਆਂ ਖ਼ਾਲਸਾ ਪੰਥ ਇਸ ਦਿਨ ਪ੍ਰਗਟ ਕੀਤਾ ਤਾਂ ਕਿ ਨਵੀਂ ਜਾਗ੍ਰਿਤ ਸੋਸਾਇਟੀ ਦਾ ਸਵੇਰਾ ਚੜ੍ਹੇ।[52] ਕੁਕਨੂਸ ਵਾਂਗ ਸੁਆਹ ਵਿੱਚੋਂ ਜਨਮ, ਮੋਇਆਂ ਦੀ ਜਾਗ ਦੇ ਅਸੂਲ ਵਾਂਗ, ਪੁਨਰ ਸੁਰਜੀਤੀ। ਧਰਮ ਹੇਤ ਮਨੁੱਖੀ ਸੀਸ ਮੰਗਣੇ ਤੇ ਫਿਰ ਨਵਜਨਮੇ 'ਪੰਜ ਪਿਆਰੇ' ਸੰਗਤ ਸਨਮੁਖ ਪੇਸ਼ ਕਰਨ ਦੀ ਰਸਮ ਦਾ ਮਤਲਬ ਹੈ ਵੇਗਮਈ ਚਮਤਕਾਰੀ ਖ਼ਿਆਲ, ਹੋਰ ਕੁਝ ਨਹੀਂ। ਇਸ ਵਿਚਾਰ ਨੂੰ ਸਾਕਾਰ ਕਰਨ ਵਾਸਤੇ ਗੁਰੂ ਜੀ ਨੇ ਪੰਜ ਜੀਵੰਤ ਸੀਸ ਮੰਗੇ, ਉਨ੍ਹਾਂ ਨੂੰ ਇਕ ਇਕ ਕਰਕੇ ਤੰਬੂ ਵਿਚ ਲਿਜਾਂਦੇ ਰਹੇ ਤਾਂ ਕਿ ਉਹ ਮੌਤ ਵਿੱਚੋਂ ਰੱਬ ਦੇਖ ਲੈਣ, ਤਦ ਹੀ ਉਨ੍ਹਾਂ ਨੂੰ ਜੀਵਨ ਮਾਣਨ ਦਾ ਹੱਕ ਮਿਲੇਗਾ, ਤਦ ਹੀ ਉਹ ਜਗਤ ਦੀ ਅਗਵਾਈ ਅਤੇ ਸੇਵਾ ਕਰਨਗੇ। ਇਸ ਤਰ੍ਹਾਂ ਦੇ ਹਨ 'ਪੰਜ ਪਿਆਰੇ' ਜੋ ਆਪੋ-ਆਪਣਾ ਅਹੰ ਤਿਆਗ ਕੇ, ਮੌਤ ਦੇ ਸਨਮੁਖ ਬ੍ਰਹਿਮੰਡੀ ਰੂਹ ਵਿਚ ਲੀਨ ਹੋ ਗਏ, ਇਹ ਹਨ ਉਹ ਮਹਾਂਪੁਰਖ ਜਿਨ੍ਹਾਂ ਨੇ ਖੰਡੇ ਦੀ ਪਾਹੁਲ ਲੈ ਕੇ ਸੇਵਾ ਰਾਹੀਂ ਰਾਜ ਕਰਨ ਦਾ ਹੱਕ ਹਾਸਲ ਕੀਤਾ। ਇਸ ਪਿੱਠਭੂਮੀ ਵਿੱਚੋਂ ਗੁਰੂ ਗੋਬਿੰਦ ਸਿੰਘ ਨੇ ਮੌਤ ਵਿੱਚੋਂ ਰੱਬ ਦੀ ਪਛਾਣ ਕੀਤੀ ਤੇ ਰੱਬ ਨੂੰ ਸਰਬਲੋਹ ਦਾ ਨਾਮ ਦਿੱਤਾ।[53] ਜਦੋਂ ਅਸੀਂ ਸਮਕਾਲੀ ਕਵੀਆਂ ਜਿਹਾ ਕਿ ਭਾਈ ਗੁਰਦਾਸ (ਸਿੰਘ) ਦੀਆਂ ਕਾਵਿ ਰਚਨਾਵਾਂ ਪੜ੍ਹਦੇ ਹਾਂ, ਤਦ ਸਭ ਭੁਲੇਖੇ ਦੂਰ ਹੋ ਜਾਂਦੇ ਹਨ। ਇਸ ਮੌਕੇ ਭਾਈ ਗੁਰਦਾਸ (ਸਿੰਘ) ਨੇ ਗੁਰੂ ਗੋਬਿੰਦ ਸਿੰਘ ਦੀ ਸ਼ਖ਼ਸੀਅਤ ਵਿੱਚੋਂ ਇਹੋ ਕੁਝ ਤੱਕਿਆ ਅਤੇ ਤੁਰੰਤ ਗ੍ਰਹਿਣ ਕੀਤਾ।[54] ਭਾਈ ਗੁਰਦਾਸ (ਸਿੰਘ) ਦੀ ਪ੍ਰਸਿਧ ਵਾਰ ਦੀਆਂ ਪਉੜੀਆਂ ਪੜ੍ਹ ਕੇ

---

51. बहुजनहिताय, बहुजन सुखाय, लोकानुकम्पायै, हिताय सुखाय देवमानुशाणाम्।
(ਬਹੁਜਨਹਿਤਾਯ, ਬਹੁਜਨ ਸੁਖਾਯ, ਲੋਕਾਨੁਕੰਪਾਯੈ, ਹਿਤਾਯ ਸੁਖਾਯ ਦੇਵਮਾਨੁਸ਼ਾਣਾਮ੍।)
52. ਦਵਿਜ, ਯਾਨਿ ਕਿ ਦੂਹਰੇ ਜਨਮ ਵਾਲੇ ਬ੍ਰਾਹਮਣ ਸਿਧਾਂਤ ਨੂੰ ਸਾਕਾਰ ਕਰਦਿਆਂ ਇਹ ਵਿਚਾਰ ਹੈ ਕਿ ਵਿਅਕਤੀਗਤ ਪੁਨਰਜਾਗਰਣ ਵਾਸਤੇ ਲੋੜੀਂਦੀਆਂ ਰਸਮਾਂ ਦੀ ਜ਼ਰੂਰਤ ਹੈ, ਅਜਿਹਾ ਪੁਰਾਤਨ ਭਾਰਤੀ ਵਿਚਾਰ ਹੈ। ਪੂਰਬ ਈਸਾ ਕਾਲ ਦੇ ਪਾਲੀ ਗ੍ਰੰਥ ਮੱਝਿਮਨਿਕਾਇ ਦੇ ਸੁੱਤ੍ਰ 86 ਵਿਚ ਇਹ ਵਿਚਾਰ ਮੌਜੂਦ ਹੈ, ਜਿਥੇ ਡਾਕੂ ਅੰਗੁਲੀਮਾਲ ਦੀਖਿਅਤ ਹੋ ਕੇ ਭਾਈ ਬਿਧੀ ਚੰਦ ਵਾਂਗ ਪਰਿਵਰਤਿਤ ਹੋ ਜਾਂਦਾ ਹੈ। ਆਪਣੀ ਨਵੀਂ ਜ਼ਿੰਦਗੀ ਨੂੰ ਉਹ 'ਯਤੋਅਹੰਮ ਆਰਯਾਯ ਜਾਤੀਯ ਜਾਤੋ', ਕਹਿੰਦਾ ਹੈ ਯਾਨਿ ਕਿ ਪਰਿਵਰਤਿਤ ਹੋ ਕੇ ਮੈਂ ਨਵਾਂ ਜਨਮ ਲਿਆ ਹੈ। *ਮਾਨਵਧਰਮਸ਼ਾਸਤ੍ਰ* (II.146) ਵਿਚ ਇਹੋ ਵਿਚਾਰ ਮੁੜ ਦੁਹਰਾਇਆ ਹੈ, ਜਿਸ ਤੋਂ ਸਾਰੇ ਹਿੰਦੂ ਅਤੇ ਈਸਾਈ ਵਾਕਫ਼ ਹਨ। ਇਸ ਵਿਚਾਰ ਨੂੰ ਗੁਰੂ ਗੋਬਿੰਦ ਸਿੰਘ ਨੇ ਸ਼ਕਤੀਸ਼ਾਲੀ ਮੌਲਿਕਤਾ ਸਹਿਤ ਪਸਾਰਿਆ ਤਾਂ ਕਿ ਸਰਬੱਤ ਮਨੁੱਖਤਾ ਅਤੇ ਸਭ ਕੌਮਾਂ ਉੱਤੇ ਇਕਸਾਰ ਲਾਗੂ ਹੋਵੇ।
53. ਅਕਾਲ ਪੁਰਖ ਕੀ ਰਛਾ ਹਮ ਨੈ॥ ਸਰਬ ਲੋਹ ਕੀ ਰਛਿਆ ਹਮ ਨੈ॥
*(ਅਕਾਲ ਉਸਤਤ, ਦ. ਗ੍ਰੰ., ਪੰ. 11)*
54. ਗੁਰੁਬਰ ਅਕਾਲ ਕੇ ਹੁਕਮ ਸੋਂ ਉਪਜਿਓ ਬਿਗਿਆਨਾ।
ਤਬ ਸਹਿਜੇ ਰਚਿਓ ਖ਼ਾਲਸਾ ਸਾਬਤ ਮਰਦਾਨਾ।
ਇਉਂ ਉਠੇ ਸਿੰਘ ਭਭਕਾਰਕੈ ਸਭ ਜਗ ਡਰਪਾਨਾ।...
ਬੇਦ ਪੁਰਾਨ ਖਟ ਸਾਸਤ੍ਰਾ ਫੁਨ ਮਿਟੀ ਕੁਰਾਨਾ।...
ਇਉਂ ਤੀਸਰ ਪੰਥੁ ਰਚਾਇਅਨ ਵਡ ਸੂਰ ਗਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥ *(ਭਾਈ ਗੁਰਦਾਸ ਵਾਰ 41, 16; ਪੰ. 667)*

ਪਰਸੀ ਬਿਸ਼ੀ ਸ਼ੈਲੀ ਦੀ ਕਵਿਤਾ ਦੇ ਆਖ਼ਰੀ ਬੰਦ ਯਾਦ ਆ ਜਾਂਦੇ ਹਨ। ਨਵੇਂ ਯੁੱਗ ਦਾ ਸਵਾਗਤ ਕਰਦਿਆਂ ਸ਼ੈਲੀ ਨੇ ਸਵਾ ਸੌ ਸਾਲ ਪਿੱਛੋਂ ਇਹ ਰਚਨਾ ਕੀਤੀ ਸੀ।[55]

ਬੈਸਾਖੀ ਦਾ ਇਕ ਹੋਰ ਪੱਖ ਵੀ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਯਕੀਨਨ ਵਿਚਾਰਿਆ ਹੋਵੇਗਾ।

ਨਵੀਂ ਦਿੱਲੀ ਵਿਚ ਨੈਸ਼ਨਲ ਮਿਊਜ਼ੀਅਮ ਦੇ ਅਰਧਗੋਲਾਕਾਰ ਕਮਰੇ ਵਿਚ ਭਾਰਤ ਦੀਆਂ ਦੋ ਜੁੜਵੀਆਂ ਨਦੀਆਂ ਗੰਗਾ ਅਤੇ ਜਮਨਾ ਦੇ ਆਦਮ ਕੱਦ ਦੋ ਬੁੱਤ ਮੌਜੂਦ ਹਨ ਜੋ ਚੌਥੀ ਸਦੀ ਦੀ ਗੁਪਤਾ ਬੁੱਤ ਸ਼ੈਲੀ ਵਿਚ ਤਰਾਸ਼ੇ ਗਏ ਹਨ। ਦੋ ਸ਼ਾਨਦਾਰ, ਦਿਆਲੂ ਦੇਵੀਆਂ ਤ੍ਰਿਭੰਗ ਮੁਦਰਾ ਵਿਚ ਤਰਾਸ਼ੀਆਂ ਹਨ, ਇਸ ਦਾ ਮਤਲਬ, ਸਰੀਰ ਤੀਹਰੀ ਵਾਰ ਝੁਕਿਆ ਹੋਇਆ, ਇਸ ਨੂੰ 'ਅੰਗਿਕਾ' ਆਖਦੇ ਹਨ। ਗੰਗਾ ਦੇਵੀ ਦਾ ਪੈਰ ਮਕਰ ਉਪਰ ਟਿਕਿਆ ਹੋਇਆ ਹੈ, ਮਕਰ ਮਤਲਬ ਮਗਰਮੱਛ, ਗੰਗਾ ਦਾ ਪਰੰਪਰਕ ਵਾਹਨ। ਉਸਦੇ ਸੱਜੇ ਹੱਥ ਵਿਚ ਕਲਸ ਹੈ, ਭਰਪੂਰਤਾ ਦਾ ਚਿੰਨ੍ਹ। ਉਸਨੂੰ ਸਿਹਤ, ਭਰਪੂਰ ਅੰਨ, ਸ਼ਾਨ ਅਤੇ ਸ਼ਕਤੀ ਦੀ ਪ੍ਰਤੀਕ ਮੰਨਿਆ ਗਿਆ ਹੈ। ਹੀਰਿਆਂ ਜੜਿਆ ਹਾਰ ਉਸਦੀਆਂ ਭਾਰੀ ਭਰਪੂਰ ਗੋਲਾਕਾਰ ਛਾਤੀਆਂ ਉਪਰਦੀ ਲਟਕਦਾ ਹੈ। ਭਰਪੂਰ ਛਾਤੀ ਹੱਥ ਵਿਚ ਫੜੇ ਕਲਸ ਨੂੰ ਭਰਪੂਰ ਕਰੇਗੀ। ਵੱਡਾ ਹੀਰਾ ਮੱਥੇ ਉੱਤੇ ਸੁਸ਼ੋਭਿਤ ਹੈ, ਲੱਕ ਦੁਆਲੇ ਸੋਨੇ ਦੀ ਜ਼ੰਜੀਰ ਹੈ, ਲੱਕ ਤੋਂ ਹੇਠ ਵਲ ਧੋਤੀ ਉਸਦੀ ਸ਼ਾਨ ਅਤੇ ਸ਼ਕਤੀ ਦੇ ਚਿੰਨ੍ਹ ਹਨ।

ਯੋਰਪੀਅਨ ਲੋਕਾਂ ਨੇ ਵਿਗਾੜ ਕੇ ਜਿਸ ਨੂੰ 'ਗੈਂਜੇ' ਕਿਹਾ, ਉਹ ਗੰਗਾ ਹਿੰਦੂਆਂ ਦਾ ਸਭ ਤੋਂ ਪਵਿਤਰ ਦਰਿਆ ਹੈ ਜਿਸ ਨੂੰ 'ਮਾਂ' ਕਿਹਾ ਗਿਆ ਜੋ ਸੁਖ, ਖ਼ੁਸ਼ਹਾਲੀ ਅਤੇ ਮੁਕਤੀ ਪ੍ਰਦਾਨ ਕਰਦੀ ਹੈ।

ਬ੍ਰਹਮ ਵੈਵਾਰਤਪੁਰਾਣ (ਕ੍ਰਿਸ਼ਨ ਜਨਮ ਖੰਡ.34) ਵਿਚ ਮਹਾਂਦੇਵ ਸ਼ਿਵ ਖ਼ੁਦ ਗੰਗਾ ਦੀ ਉਸਤਤ ਵਿਚ ਭਜਨ ਗਾਉਂਦਾ ਹੈ :

ਉਹ ਮੁਕਤੀ ਦੁਆਰ ਹੈ... ਲੱਖ ਜਨਮਾਂ ਵਿਚ ਪਾਪਾਂ ਦੇ ਉਚੇ ਢੇਰ ਖ਼ਤਮ ਹੋ ਜਾਂਦੇ ਹਨ ਜੇ ਗੰਗਾ ਵਲੋਂ ਗੰਗਾਜਲ ਦੇ ਵਾਸ਼ਪਾਂ ਨਾਲ ਭਿੱਜੀ ਹਵਾ ਪਾਪੀ ਨੂੰ ਛੁਹ ਲਵੇ... ਅੱਗ ਜਿਵੇਂ ਈਨ੍ਹਣ ਨੂੰ ਮੁਕਾਈ ਜਾਂਦੀ ਹੈ ਇਸ ਤਰ੍ਹਾਂ ਪਾਪੀਆਂ ਦੇ ਪਾਪ ਗੰਗਾ ਖ਼ਤਮ ਕਰ ਦਿੰਦੀ ਹੈ। ਗੰਗਾ ਕਿਨਾਰੇ ਬਣੀਆਂ ਪੌੜੀਆਂ ਉਪਰ ਬੈਠ ਕੇ ਸਾਧੂ ਬ੍ਰਹਮਾ ਤੋਂ ਵੀ ਉਚੀ ਅਵਸਥਾ ਉਪਰ ਪੁੱਜ ਜਾਂਦੇ ਹਨ। ਜਿਹੜੇ ਪਾਪੀ ਗੰਗਾ ਕਿਨਾਰੇ ਮਰ ਜਾਣ ਉਨ੍ਹਾਂ ਦੇ ਸਾਰੇ ਪਾਪ ਖ਼ਤਮ... ਉਹ ਕਦੀ ਮਰਦੇ ਨਹੀਂ, ਮਹਾਂਪ੍ਰਲਯ ਦੇ ਦਿਨ ਵੀ ਨਹੀਂ। ਕਿਸੇ ਵਜ੍ਹਾ ਸਦਕਾ ਮ੍ਰਿਤਕ ਦੀ ਲਾਸ਼

---

55. ਪਰਸੀ ਬਿਸ਼ੀ ਸ਼ੈਲੀ ਦੀ ਕਵਿਤਾ *ਹੇਲਾਜ਼ ਇਟਸ ਲਾਸਟ ਕੋਰਸ* ਪੀਸਾ ਵਿਖੇ ਇਟਲੀ ਵਿਚ 1 ਨਵੰਬਰ, 1821 ਨੂੰ ਰਚੀ ਗਈ। ਜਿਸ ਅਨੁਸਾਰ :
ਸੰਸਾਰ ਦਾ ਮਹਾਂਯੁੱਗ ਨਵਾਂ ਨਕੋਰ ਸ਼ੁਰੂ ਹੁੰਦਾ ਹੈ,
ਸੁਨਹਿਰੀ ਸਾਲ ਵਾਪਸ ਪਰਤਦੇ ਹਨ।
ਸਰਦੀਆਂ ਵਿਚ ਸੁਕ ਗਏ ਘਾਹ ਫੂਸ ਨੂੰ
ਧਰਤੀ ਨੇ ਪੁਰਾਣੀ ਕੁੰਜ ਵਾਂਗ ਉਤਾਰ ਦਿੱਤਾ ਹੈ।
ਆਕਾਸ਼ ਮੁਸਕਾਇਆ ਹੈ, ਧਰਮ ਤੇ ਹਕੂਮਤਾਂ ਰੁਸ਼ਨਾ ਗਈਆਂ ਹਨ
ਰਹਿੰਦ ਖੂੰਹਦ, ਲੋਪ ਹੋ ਰਹੇ ਸੁਫ਼ਨੇ ਵਾਂਗ ਖ਼ਤਮ।

ਗੰਗਾ ਵਿਚ ਡਿਗ ਪਵੇ, ਉਹ ਬੰਦਾ ਵਿਸ਼ਣੂ ਦੇ ਮਹਿਲ ਵਿਚ ਇੰਨੇ ਸਾਲ ਰਹਿੰਦਾ ਹੈ ਜਿੰਨੇ ਸਰੀਰ ਵਿਚ ਮੁਸਾਮ ਹਨ। ਸ਼ੁਭ ਘੜੀ ਜੇ ਕੋਈ ਬੰਦਾ ਗੰਗਾ ਵਿਚ ਇਸ਼ਨਾਨ ਕਰ ਲੈਂਦਾ ਹੈ ਉਹ ਵਿਸ਼ਣੂ ਦੇ ਸੁਰਗ, ਬੈਕੁੰਠ ਵਿਚ ਪ੍ਰਸੰਨਤਾ ਨਾਲ ਨਿਵਾਸ ਕਰਦਾ ਹੈ, ਜਿੰਨੇ ਸਾਲ ਤੁਰਦਿਆਂ ਉਸਨੇ ਜੀਵਨ ਵਿਚ ਕਦਮ ਚੁਕੇ, ਉਨੇ ਸਾਲਾਂ ਵਾਸਤੇ।

ਆਦਿਕਾਲ ਵਿਚ ਗੰਗਾ ਈਸ਼ਵਰ ਦੇ ਮਾਨਵੀਕ੍ਰਿਤ ਵਿਸ਼ਣੂ ਦੀ ਪਵਿਤਰ ਜੀਵਨ ਰੌ ਦੇ ਸਿਖਰਲੇ ਉਚੇ ਕਿਨਾਰੇ ਬੈਕੁੰਠ ਵਿਚ ਵਗਦੀ ਸੀ। ਸਖ਼ਤ ਤਪੱਸਿਆ ਕਰ ਕੇ ਭਗੀਰਥ ਨੇ ਉਸਨੂੰ ਧਰਤੀ ਉਪਰ ਉਤਾਰਿਆ ਸੀ। ਪੂਰਬ ਇਤਿਹਾਸਕਾਲੀ ਸੂਰਜਵੰਸ਼ੀ ਰਾਜਾ ਸੀ ਭਗੀਰਥ। ਗੰਗਾ ਦੇ ਅਨੇਕ ਨਾਵਾਂ ਵਿੱਚੋਂ ਉਸਦਾ ਇਕ ਨਾਮ ਭਗੀਰਥ ਵੀ ਹੈ। ਤਪ ਦੌਰਾਨ ਜਿਹੜੀਆਂ ਭਗੀਰਥ ਨੇ ਯਾਤਨਾਵਾਂ ਕੀਤੀਆਂ, ਬਾਹਵਾਂ ਉਚੀਆਂ ਚੁੱਕੀ ਨੰਗਾ ਖਲੋਤਾ ਊਰਧਵਬਾਹੂ, ਅਗਨੀ ਬਰਸਾਉਂਦੇ ਸੂਰਜ ਦੀ ਧੁੱਪ ਹੇਠ ਚਾਰੇ ਪਾਸੇ ਧੂਣੀਆਂ ਬਲਦੀਆਂ ਵਿਚ ਬੈਠਾ ਪੰਚਾਗਨੀਤਪਸ ਕਰਦਿਆਂ ਭਗੀਰਥ ਨੇ ਗੰਗਾ ਮਨਾਉਣ ਵਾਸਤੇ ਇਕ ਹਜ਼ਾਰ ਸਾਲ ਨਿਰਵਿਘਨ ਤਪ ਕੀਤਾ ਤਾਂ ਕਿਤੇ ਗੰਗਾ, ਨਾਸਵੰਤ ਮਾਤਲੋਕ ਦਾ ਭਲਾ ਕਰਨ, ਹੇਠਾਂ ਉਤਰਨ ਲਈ ਮੰਨੀ, ਜਿਹੜੇ ਧਰਤੀ 'ਤੇ ਵਸਦੇ ਹਨ, ਉਨ੍ਹਾਂ ਦੀ ਭਲਾਈ ਅਤੇ ਮਨੁੱਖਤਾ ਲਈ ਮੁਕਤੀ ਪ੍ਰਦਾਨ ਕਰਨ ਹਿਤ।

ਤਮਿਲਨਾਡੂ, ਮਦਰਾਸ ਨੇੜੇ ਮਮਲਪੁਰਮ ਸਮੁੰਦਰ ਕਿਨਾਰੇ ਵਿਸ਼ਾਲ ਮੁਕਤੀ ਦੁਆਰ ਬੁੱਤ ਹੈ, 27 ਮੀਟਰ ਲੰਮਾ ਤੇ ਨੌਂ ਮੀਟਰ ਉਚਾ ਪੱਥਰ ਤਰਾਸ਼ ਕੇ ਸੁਰਗ ਤੋਂ ਧਰਤੀ ਵਲ ਉਤਰਦੀ ਗੰਗਾ ਦੇ ਦਰਸ਼ਨ ਕਰਾਏ ਹਨ। ਗੰਗਾ ਉਤਰਨ ਦੀ ਮਿੱਥ ਗੰਗਾਵੈਤਰਣ ਦਾ ਜ਼ਿਕਰ ਵਾਲਮੀਕੀ ਰਾਮਾਇਣ ਵਿਚ (1.38-44) ਆਉਂਦਾ ਹੈ, ਮਹਾਭਾਰਤ (ਵਾਣਪਰਵ 108-109) ਅਤੇ ਫਿਰ ਭਾਗਵਤਪੁਰਾਣ (IX.9) ਵਿਚ ਦਰਜ ਹੈ।

ਹਰੇਕ ਹਿੰਦੂ ਦੇ ਦਰਵਾਜ਼ੇ ਪਾਸੋਂ ਉਹ ਸਥੂਲ ਰੂਪ ਵਿਚ ਲੰਘਦੀ ਹੈ, ਆਪਣੀ ਆਤਮਿਕ ਸੱਤਾ ਸਦਕਾ ਮਾਤਲੋਕ ਵਿਚ ਇਥੇ ਅਤੇ ਬ੍ਰਹਮਲੋਕ ਵਿਚ ਉੱਤੇ ਮੁਕਤ ਕਰਦੀ ਹੈ। ਹਿਮਾਲਾ ਦੇ ਪੰਘੂੜੇ ਵਿੱਚੋਂ ਨਿਕਲ ਕੇ ਹਰਿਦੁਆਰ ਇਹ ਮੈਦਾਨਾਂ ਵਿਚ ਚਰਨ ਪਾਉਂਦੀ ਹੈ। ਅਲਾਹਬਾਦ ਜਿਸ ਨੂੰ ਹਿੰਦੂ ਪ੍ਰਯਾਗ ਆਖਦੇ ਹਨ, ਜਮਨਾ ਵਿਚ ਮਿਲਦੀ ਹੈ। ਸਾਗਰ ਟਾਪੂ ਜਾ ਕੇ ਇਹ ਹੇਠਲੇ ਸੂਖਮ ਨਰਕੁੰਡਾ ਵਿਚ ਮਿਲਦੀ ਹੈ। ਇਸੇ ਕਰਕੇ ਇਸਦੇ ਨਾਮ ਤ੍ਰਿਪਥਗ, ਤਿੰਨ ਲੋਕਾਂ ਦੀ ਯਾਤਰੀ, ਤ੍ਰਿਸਰੋਤ, ਤੀਹਰੇ ਵਹਿਣ ਹਨ।

ਗੁਰੂ ਗ੍ਰੰਥ ਵਿਚ ਇਸਦੀ ਸ਼ੋਭਾ ਮਹਾਂਦਾਨੀ ਕਹਿ ਕੇ ਕੀਤੀ ਹੈ:

**ਆਪਿ ਨ ਦੇਹਿ ਚੁਰੂ ਭਰਿ ਪਾਨੀ ॥**
**ਤਿਹ ਨਿੰਦਹਿ ਜਿਹ ਗੰਗਾ ਆਨੀ ॥** *(ਗਉੜੀ ਕਬੀਰ, ਪੰ. 332)*

[ਜਿਹੜੇ ਆਪ ਪਾਣੀ ਦੀ ਇਕ ਚੂਲੀ ਕਿਸੇ ਨੂੰ ਨਹੀਂ ਪਿਲਾ ਸਕਦੇ, ਉਨ੍ਹਾਂ ਨੂੰ ਨਿੰਦਦੇ ਹਨ ਜਿਨ੍ਹਾਂ ਨੇ ਗੰਗਾ ਲੈ ਆਂਦੀ।]

ਸਿੱਖ ਧਰਮ ਸ਼ਾਸਤ੍ਰ ਵਿਚ ਗੰਗਾ ਦੇ ਲੌਕਿਕ ਲਾਭਾਂ ਬਾਰੇ ਬਹੁਤ ਸੁਹਣਾ

ਲਿਖਿਆ ਗਿਆ ਹੈ ਜਦੋਂ ਕਿ ਖ਼ੁਸ਼ਹਾਲ ਖ਼ਾਨ ਖੱਟਕ (ਮੌਤ 1689) ਨੂੰ ਔਰੰਗਜ਼ੇਬ ਨੇ ਅਫ਼ਗ਼ਾਨਿਸਤਾਨ ਤੋਂ ਲਿਆ ਕੇ ਸਿਆਸੀ ਕੈਦੀ ਵਜੋਂ ਆਗਰੇ ਲਿਆਂਦਾ ਤਾਂ ਉਸ ਨੇ ਨਫ਼ਰਤ ਨਾਲ ਇਹ ਤਲਖ਼ ਕਾਵਿ ਪੰਕਤੀ ਲਿਖੀ :

> ਗੰਗਾ ਜਮੁਨਾ, ਕਿੰਨੀ ਨਫ਼ਰਤ ਕਰਦਾਂ ਤੁਹਾਨੂੰ ਮੈਂ
> ਮੈਦਾਨਾਂ ਦੇ ਸੁਸਤ ਦਰਿਆ।

ਆਪਣੇ *ਗੁਰਪ੍ਰਤਾਪ ਸੂਰਯੋਦਯ* ਵਿਚ (II. ii, 36.22) ਕਵੀ ਲਿਖਦਾ ਹੈ :

> ਸ੍ਰੀ ਗੁਰ ਕੀ ਗਾਥਾ ਸ਼ੁਭ ਗੰਗਾ।
> [ਗੁਰੂ ਦੀ ਸਿੱਖਿਆ ਉਸੇ ਤਰ੍ਹਾਂ ਹੈ ਜਿਵੇਂ ਸੁਰਗ ਵਿੱਚੋਂ ਗੰਗਾ ਦਾ ਧਰਤੀ ਉਪਰ ਉਤਰਨਾ।]

ਗੰਗਾ ਜਿਹੜੀ ਹਿੰਦੂ ਜਗਤ ਦੀ ਧੁਨੀ ਵਿੱਚੋਂ ਪ੍ਰਗਟ ਹੋਈ, ਹਿੰਦੂ ਮਾਨਸਿਕਤਾ ਨੂੰ ਜੀਵਨ ਪ੍ਰਦਾਨ ਕਰਦੀ ਰਹੀ, ਹਿੰਦੂ ਜਾਤੀ ਅਰਧਮਾਨਸਿਕਤਾ ਦੀਆਂ ਡੂੰਘੀਆਂ ਤਹਿਆਂ ਵਿਚ ਉਤਰਦੀ ਰਹੀ, ਜਿਸ ਸਾਲ ਬੈਸਾਖੀ ਦੇ ਦਿਨ ਇਹ ਮਾਤਲੋਕ ਵਿਚ ਉਤਰੀ ਸੀ, ਅਜ ਤਕ ਹਿੰਦੂ ਵਿਸ਼ਵ ਵਿਚ ਮਹਾਨ ਮਿੱਥ ਅਨੰਤ ਕਾਲ ਤੋਂ ਗੰਗ-ਦਸਹਰਾ ਤਿਉਹਾਰ ਵਜੋਂ ਇਹ ਦਿਨ ਮਨਾਇਆ ਜਾਂਦਾ ਹੈ।

ਹਿੰਦੂ ਸਮਾਜ ਦੇ ਦਿਲ ਵਿਚ ਬੈਠੀ ਬੈਸਾਖੀ ਦਿਨ ਦੀ ਭਾਵਨਾਤਮਿਕ ਸ਼ਕਤੀ ਯਕੀਨਨ ਗੁਰੂ ਗੋਬਿੰਦ ਸਿੰਘ ਦੇ ਮਨ ਵਿਚ ਹਾਜ਼ਰ ਸੀ ਜਦੋਂ ਉਨ੍ਹਾਂ ਨੇ ਖ਼ਾਲਸਾ ਪੰਥ ਦੀ ਸਿਰਜਣਾ ਇਸੇ ਮਹਾਨ ਦਿਨ ਕੀਤੀ।

ਗੁਰੂ ਗੋਬਿੰਦ ਸਿੰਘ ਜੀ ਨੇ ਨੀਮ ਪਹਾੜੀ ਇਲਾਕੇ ਦੇ ਨਗਰ ਅਨੰਦਪੁਰ ਸਾਹਿਬ ਜੋ ਹਿਮਾਲੀਆ ਦੀਆਂ ਸ਼ਿਵਾਲਿਕ ਪਹਾੜੀਆਂ ਦੇ ਹੇਠਲੇ ਹਿੱਸੇ ਵਿਚ ਹੈ, 30 ਮਾਰਚ 1699 ਦੀ ਬੈਸਾਖੀ ਮਨਾਈ ਜਿਸ ਦੀ ਸੱਚੀ ਮਹੱਤਤਾ ਤੇ ਅਸਲੀ ਭਾਵਨਾ ਅਜਿਹੀ ਹੀ ਹੈ। ਇਸੇ ਕਾਰਨ ਉਨ੍ਹਾਂ ਗੱਜ ਕੇ ਕਿਹਾ ਸੀ : ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਿਹ॥[56]

---

56. هوالغالب

'ਰੱਬ ਸਰਬ-ਸ਼ਕਤੀਮਾਨ ਹੈ' (ਵਾਹਿਗੁਰੂ ਜੀ ਕੀ ਫ਼ਤਹਿ) ਦੰਦ ਕਥਾ ਹੈ। ਇਸ ਲੇਖਕ ਨੇ ਇਹ ਕਥਨ ਸ਼ਾਨਦਾਰ ਅਰਬੀ ਲਿਖਤ ਕੋਰਡੋਬਾ ਦੇ 'ਲਾਇਨਜ਼ ਕੋਰਟ ਆਫ਼ ਦ ਸਪੈਨਿਸ਼ ਮੂਰਿਸ਼' ਮਹਿਲ 1932 ਦੇ ਸਾਲ ਬਾਰ ਬਾਰ ਦੇਖੀ। ਇਹ ਅਜੇ ਵੀ ਉਥੇ ਹੈ ਕਿ 1938 ਦੀ ਸਪੈਨਿਸ਼ ਸਿਵਲ ਵਾਰ ਦੌਰਾਨ ਬੰਬਾਰੀ ਵਿਚ ਢਹਿ ਗਈ, ਪਤਾ ਨਹੀਂ।

### ਅਧਿਆਇ ਦੂਜਾ

# 'ਸਿੱਖ' ਦੀ 'ਸਿੰਘ' ਵਜੋਂ ਤਾਜਪੋਸ਼ੀ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਧਰਮ ਸ਼ਾਸਤ੍ਰੀਆਂ, ਤਖ਼ਤਾਂ ਦੇ ਜਥੇਦਾਰਾਂ, ਮਲਾਇਆ, ਕੈਨੇਡਾ, ਬਰਮਾ, ਅਮਰੀਕਾ ਅਤੇ ਅਫ਼ਰੀਕਾ ਦੀਆਂ ਸੰਗਤਾਂ ਦੇ ਪ੍ਰਤਿਨਿਧਾਂ ਦੀ ਸਲਾਹ ਨਾਲ ਹੇਠ ਲਿਖੇ ਨਿਯਮ ਘੜੇ ਹਨ।[1] ਜਦੋਂ ਕਿਸੇ ਸਿੱਖ ਨੇ ਸਿੰਘ ਸਜਣਾ ਹੋਵੇ, ਉਸਨੇ ਖ਼ਾਲਸਾ ਪੰਥ ਵਿਚ ਸ਼ਾਮਲ ਹੋਣਾ ਹੋਵੇ, ਤਦ ਉਸਨੂੰ ਅੰਮ੍ਰਿਤ ਛਕਾਇਆ ਜਾਂਦਾ ਹੈ। ਇਸ ਰਸਮ ਦਾ ਵਿਧੀ ਵਿਧਾਨ ਉਹੋ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ 30 ਮਾਰਚ 1699 ਨੂੰ ਪਹਿਲੀ ਵਾਰ 'ਪੰਜ ਪਿਆਰਿਆਂ' ਨੂੰ ਅੰਮ੍ਰਿਤ ਛਕਾਣ ਵੇਲੇ ਨਿਭਾਇਆ ਸੀ :

1. ਅੰਮ੍ਰਿਤ ਛਕਾਣ ਲਈ ਇਕ ਵੱਖਰੀ ਥਾਂ ਚੁਣੀ ਜਾਂਦੀ ਹੈ ਜਿਥੇ ਆਮ ਲੋਕਾਂ ਦੀ ਆਵਜਾਈ ਨਾ ਹੋਵੇ, ਕੋਈ ਹਟਵਾਂ ਕਮਰਾ ਜਾਂ ਚਾਰ ਦੀਵਾਰੀ ਹੋਵੇ।
2. ਰੁਮਾਲਿਆਂ ਵਿਚ ਸਜਾ ਕੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਰਸਮ ਅਨੁਸਾਰ ਕੀਤਾ ਹੋਵੇ। ਰਸਮ ਨਿਭਾਣ ਵਾਸਤੇ ਘੱਟੋ-ਘੱਟ ਛੇ ਬਾਲਗ਼ ਤਿਆਰ ਬਰ ਤਿਆਰ ਸਿੱਖ ਮੌਜੂਦ ਹੋਣ, ਜਿਨ੍ਹਾਂ ਵਿੱਚੋਂ ਕਿਸੇ ਨੂੰ ਪਤਿਤ ਜਾਂ ਕੁਰਹਿਤੀਆ ਨਾ ਐਲਾਨਿਆ ਗਿਆ ਹੋਵੇ।* ਛੇਵਾਂ ਸਿੰਘ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਤੇ ਬਾਕੀ ਪੰਜ ਅੰਮ੍ਰਿਤ ਤਿਆਰ ਕਰਨ ਅਤੇ ਛਕਾਉਣ ਦੀ ਸੇਵਾ ਨਿਭਾਉਣ। ਸਾਰਿਆਂ ਨੇ ਕੇਸਾਂ ਸਮੇਤ ਪੂਰਾ ਇਸ਼ਨਾਨ ਕੀਤਾ ਹੋਵੇ, ਸਾਫ਼ ਅਤੇ ਉਚਿਤ ਲਿਬਾਸ ਪਹਿਨਿਆ ਹੋਵੇ। ਇਸ ਟੀਮ ਵਿਚ ਮਰਦ-ਔਰਤ ਕੋਈ ਵੀ ਹੋ ਸਕਦੇ ਹਨ।
3. ਅੰਮ੍ਰਿਤ ਛਕਾਉਣ ਵਾਲੇ ਪੰਜਾਂ ਵਿਚ ਕੋਈ ਜਿਸਮਾਨੀ ਤੌਰ 'ਤੇ ਅਪਾਹਜ ਨਾ ਹੋਵੇ, ਲੂਲਾ, ਲੰਗੜਾ, ਕਾਣਾ, ਅੰਨ੍ਹਾ ਨਾ ਹੋਵੇ ਤੇ ਗੰਭੀਰ ਖਈ ਰੋਗ ਜਾਂ ਮਿਰਗੀ ਆਦਿਕ ਤੋਂ ਪੀੜਤ ਨਾ ਹੋਵੇ। ਸਾਰੇ ਚੰਗੀ ਸਿਹਤ ਵਾਲੇ, ਰਿਸ਼ਟ ਪੁਸ਼ਟ ਹੋਣ।
4. ਹਰੇਕ ਬਾਲਗ਼ ਬਿਨਾਂ ਜਾਤ, ਪਾਤ, ਨਸਲ, ਦੇਸ, ਮੌਸਮ, ਲਿੰਗ ਭੇਦ, ਅੰਮ੍ਰਿਤ

---

1. *ਸਿੱਖ ਰਹਿਤ ਮਰਯਾਦਾ*, ਪੰ. 1-8.

* ਲਾਹੌਰ ਬੁੱਕ ਸ਼ਾਪ ਵਾਲੀ ਐਡੀਸ਼ਨ ਵਿਚ ਇਹੋ ਲਿਖਿਆ ਹੈ ਪਰ ਗੁਰੂ ਨਾਨਕ ਦੇਵ ਯੂਨੀਵਰਸਿਟੀ 2017 ਐਡੀਸ਼ਨ ਵਿਚ ਲਿਖਿਆ ਹੈ, "ਛੇਆਂ ਵਿੱਚੋਂ ਘੱਟੋ-ਘੱਟ ਪੰਜ..." ਸਾਨੂੰ ਪੰਜ ਵਾਲੀ ਗੱਲ ਸਹੀ ਨਹੀਂ ਲੱਗੀ।

ਛਕਣ ਦਾ ਅਧਿਕਾਰੀ ਹੈ। ਜਦੋਂ ਸ੍ਵੈ-ਇਛਾ ਨਾਲ ਅਭਿਲਾਖੀ ਹੋ ਕੇ ਆਏ, ਖ਼ਾਲਸਾ ਪੰਥ ਵਿਚ ਸ਼ਾਮਲ ਹੋ ਸਕਦਾ ਹੈ।

5. ਅੰਮ੍ਰਿਤ ਅਭਿਲਾਖੀ ਕੇਸਾਂ ਸਮੇਤ ਪੂਰਾ ਇਸ਼ਨਾਨ ਕਰ ਕੇ, ਸਾਫ਼ ਲਿਬਾਸ ਪਹਿਨ ਕੇ, ਪੰਜ ਕਕਾਰ ਧਾਰਨ ਕਰ ਕੇ, ਸੱਜੇ ਗੁੱਟ ਵਿਚ ਲੋਹੇ ਦਾ ਕੜਾ ਪਹਿਨ ਕੇ ਸਾਬਤ ਸੂਰਤ ਦਸਤਾਰਧਾਰੀ[2] ਪੇਸ਼ ਹੋਵੇ। ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਸਤਿਕਾਰ ਨਾਲ ਖਲੋ ਜਾਵੇ।
6. ਇਨ੍ਹਾਂ ਪੰਜ ਸਿੰਘਾਂ ਵਿੱਚੋਂ ਇਕ, ਅੰਮ੍ਰਿਤ ਅਭਿਲਾਖੀਆਂ ਅੱਗੇ ਹੇਠ ਲਿਖੇ ਕਥਨ ਕਰੇਗਾ :

ਸਿੱਖ ਧਰਮ ਇਕ ਕਰਤਾਰ ਦੀ ਪੂਜਾ ਅਤੇ ਪਿਆਰ ਕਰਦਾ ਹੈ, ਉਸਦੀ ਕਿਰਤ ਦੀ ਨਹੀਂ। ਇਹ ਪੂਜਾ ਮਨੁੱਖਤਾ ਦੀ ਨਿਰਸੁਆਰਥ ਸੇਵਾ ਅਤੇ ਸਾਰੇ ਜੀਵਾਂ ਪ੍ਰਤੀ ਸਦਭਾਵਨਾ ਨਾਲ ਹੋਵੇ। ਇਹ ਨਿਸ਼ਕਾਮ ਸੇਵਾ ਅਤੇ ਸਦਭਾਵਨਾ ਗੁਰੂ ਗ੍ਰੰਥ ਦੇ ਸ਼ਬਦ ਨਾਲ ਜੁੜਦੇ ਨਾਮ ਅਭਿਆਸ ਨਾਲ ਹੋਵੇ। ਪਵਿਤਰ ਸਾਧ ਸੰਗਤ ਇਸ ਮਹਾਨ ਅਨੁਸ਼ਾਸਨ ਦਾ ਕੇਂਦਰ ਹੈ, ਖ਼ਾਲਸਾ ਪੰਥ ਇਸ ਪਵਿਤਰ ਰਹਿਤ ਮਰਯਾਦਾ ਨੂੰ ਨਿਭਾਉਣ ਲਈ ਪ੍ਰਣਾਇਆ ਹੋਇਆ ਹੈ ਜਿਸ ਸਦਕਾ ਆਦਿ ਮੱਧ ਅਤੇ ਅੰਤ ਵਿਚ ਸਰਬੱਤ ਦਾ ਸਦੈਵ ਭਲਾ ਹੋਵੇਗਾ। ਸ੍ਵੈ-ਇਛਾ ਨਾਲ ਕੀ ਤੁਸੀਂ ਇਹ ਰਹਿਤ ਮਰਯਾਦਾ ਮਨਜ਼ੂਰ ਕਰਦੇ ਹੋ ?

7. ਅਭਿਲਾਖੀ ਜਦੋਂ 'ਹਾਂ' ਵਿਚ ਉੱਤਰ ਦਿੰਦਾ ਹੈ ਤਾਂ ਅਰਦਾਸ ਉਪਰੰਤ ਗੁਰੂ ਗ੍ਰੰਥ ਸਾਹਿਬ ਵਿੱਚੋਂ ਹੁਕਮਨਾਮਾ ਲਿਆ ਜਾਂਦਾ ਹੈ। ਫਿਰ ਪੰਜਾਂ ਵਿੱਚੋਂ ਇਕ

---

2. ਧਾਰਮਿਕ ਰਸਮਾਂ ਨਿਭਾਉਂਦਿਆਂ ਪਵਿੱਤਰ ਮੌਕਿਆਂ ਉਪਰ ਸਹੀ ਵੈਦਿਕ ਬ੍ਰਾਹਮਣੀਕਲ ਰੀਤ ਇਹ ਹੈ ਕਿ ਸਿਰ ਕੱਜਿਆ ਨਾ ਹੋਵੇ। *ਵਾਜਸੇਨੀ ਸੰਘਿਤਾ* (xxx.8), *ਤੈਤ੍ਰੇਯ ਬ੍ਰਾਹਮਣ* (III.4.5.1), *ਅਥਰਵ* (XV.2.1) ਅਤੇ *ਪੰਚਵਿਸ਼ਮਾ ਬ੍ਰਾਹਮਣ* (XVII.1-4) ਸਮੇਤ ਹੋਰ ਵੈਦਿਕ ਗ੍ਰੰਥਾਂ ਵਿਚ ਵ੍ਰਤਯਾ ਨਾਮ ਦਾ ਸ਼ਬਦ ਆਉਂਦਾ ਹੈ ਜੋ ਗ਼ੈਰਵੈਦਿਕ ਪਰੰਪਰਾ ਦੇ ਲੋਕਾਂ ਵਾਸਤੇ ਇਸਤੇਮਾਲ ਹੋਇਆ ਹੈ। *ਵਾਜਸੇਨੀ ਸੰਘਿਤਾ* ਵਿਚ ਵ੍ਰਤਾਂ ਨੂੰ ਬਲੀ ਚਾੜ੍ਹ ਦੇਣ ਵਾਸਤੇ ਲਿਖਿਆ ਹੈ, ਜਿਸ ਨੂੰ ਪੁਰਸ਼ਮੇਧ ਯੱਗ ਕਹਿੰਦੇ ਹਨ। ਸ੍ਰੌਤ ਸੂਤ੍ਰਾਂ ਵਿਚ ਉਹ ਬੰਦਾ ਬਲੀ ਵਾਸਤੇ ਸਹੀ ਹੈ, ਜਿਹੜਾ ਉਸ ਪਿਤਾ ਦਾ ਪੁੱਤਰ ਹੋਵੇ, ਜਿਸ ਨੇ ਦੀਖਿਆ ਨਾ ਲਈ ਹੋਵੇ। ਜਿਨ੍ਹਾਂ ਨੇ ਸਹੀ ਤਰੀਕੇ ਨਾਲ ਦੀਖਿਆ ਨਹੀਂ ਲਈ, ਉਹ **ਹੀਣ** ਹਨ, ਬੁਰੇ ਲੋਕ। ਗੌਤਮ ਬੁੱਧ ਦੇ ਕਬੀਲੇ ਦੇ ਲਿੱਛਵੀਆਂ ਨੂੰ ਮਨੁਸਿਮ੍ਰਤੀ ਨੇ ਵ੍ਰਤਕਸ਼ੱਤ੍ਰੀ ਲਿਖਿਆ ਹੈ। ਕੀਥ ਅਤੇ ਮਕਡੋਨਲ ਨੇ ਆਪਣੇ ਵੈਦਿਕ ਇੰਡੈਕਸ ਵਿਚ ਨਾਮ ਅਤੇ ਵਿਸ਼ੇ ਲਿਖੇ ਹਨ (II) ਕਿ "ਵ੍ਰਤਾਂ ਦੇ ਅਸੂਲ ਬ੍ਰਾਹਮਣਾਂ ਦਾ ਵਿਰੋਧ ਕਰਦੇ ਹਨ।" ਪਾਲੀ ਗ੍ਰੰਥਾਂ ਅਤੇ ਬੋਧ ਸਤੂਪਾਂ 'ਤੇ ਲਿਖੇ ਧਰਮ ਵਾਕ ਦੱਸਦੇ ਹਨ ਕਿ ਵ੍ਰਤ ਕਬੀਲਿਆਂ ਦੇ ਮੁਖੀ ਸਿਰ ਢੱਕ ਕੇ ਰੱਖਿਆ ਕਰਦੇ ਸਨ। ਸਿਰ 'ਤੇ ਲਪੇਟੇ ਕੱਪੜੇ ਨੂੰ ਉਸਨਿਸ ਕਿਹਾ ਜਾਂਦਾ ਸੀ, ਹੁਣ ਦਸਤਾਰ ਕਹਿੰਦੇ ਹਾਂ। ਦੇਵਲ ਮਾਇਨੇ ਮਹਾਂਪੁਰਖ ਪਾਲੀ ਅਤੇ ਬੋਧ ਸੰਸਕ੍ਰਿਤ ਗ੍ਰੰਥ ਵਿਚ ਲਿਖਿਆ ਹੈ ਕਿ ਮਹਾਂਪੁਰਖ ਦੇ ਜਿਹੜੇ ਬੱਤੀ ਲੱਛਣ ਹੁੰਦੇ ਹਨ, ਦਸਤਾਰ ਉਨ੍ਹਾਂ ਵਿੱਚੋਂ ਇਕ ਹੈ। ਮਹਾਂਪੁਰਖ ਨੂੰ ਵੈਦਿਕ ਗ੍ਰੰਥਾਂ ਵਿਚ ਆਰੀਆ ਲਿਖਿਆ ਹੋਇਆ ਹੈ। ਹਿੰਦੂ ਮਹਾਨ ਬੰਦਾ ਯਾਨੀ ਕਿ ਮਹਾਂਪੁਰਖ ਉਹੀ ਹੈ, ਜਿਸ ਦਾ ਜ਼ਿਕਰ ਗੁਰੂ ਗ੍ਰੰਥ ਵਿਚ ਆਇਆ ਹੈ, 'ਜਿਸ ਦੇ ਸੀਸ ਉਪਰ ਦਸਤਾਰ ਰੂਪੀ ਤਾਜ ਪਹਿਨਿਆ ਹੋਇਆ ਹੈ', ...ਸਾਬਤ ਸੂਰਤਿ ਦਸਤਾਰ ਸਿਰਾ॥ (ਮਾਰੂ ਸੋਲਹੇ ਮਹਲਾ ੫, ਪੰਨਾ 1084)

ਉਠ ਕੇ ਪ੍ਰਤਿਨਿਧ ਵਜੋਂ ਪੁਛਦਾ ਹੈ, "ਅੰਮ੍ਰਿਤ ਅਭਿਲਾਖੀਆਂ ਲਈ ਅੰਮ੍ਰਿਤ ਤਿਆਰ ਕਰਨ ਅਤੇ ਛਕਾਉਣ ਦੀ ਕੀ ਗੁਰੂ ਪੰਥ ਵਲੋਂ ਆਗਿਆ ਹੈ ?" ਸਾਧ ਸੰਗਤ ਤੋਂ ਆਗਿਆ ਮਿਲ ਜਾਇਆ ਕਰਦੀ ਹੈ, ਸਾਰੀ ਸੰਗਤ ਇਕ ਆਵਾਜ਼ ਹੋ ਕੇ ਆਖਦੀ ਹੈ, "ਗੁਰੂ ਕੀ ਆਗਿਆ ਹੈ।" ਗੁਰੂ ਗੋਬਿੰਦ ਸਿੰਘ ਜੀ ਨੇ 30 ਮਾਰਚ 1699 ਨੂੰ ਪਹਿਲੀ ਵਾਰ ਜਦੋਂ ਅੰਮ੍ਰਿਤ ਛਕਾਇਆ ਸੀ, ਹੁਣ ਅੰਮ੍ਰਿਤ ਛਕਾਉਣ ਵਾਲੇ ਉਨ੍ਹਾਂ ਹੀ 'ਪੰਜ ਪਿਆਰਿਆਂ' ਦਾ ਸਰੂਪ ਹਨ, ਇਨ੍ਹਾਂ ਵਿਚ ਗੁਰੂ ਆਪ ਵਰਤਦਾ ਹੈ। ਇਕ ਖ਼ਾਸ ਸਥਾਨ ਜਿਥੇ ਖੰਡਾ ਬਾਟਾ ਰੱਖਿਆ ਹੁੰਦਾ ਹੈ, ਪੰਜੇ ਸਿੰਘ ਗੋਲ ਦਾਇਰੇ ਵਿਚ ਉਸ ਦੁਆਲੇ ਬੀਰ ਆਸਣ ਵਿਚ ਬੈਠ ਜਾਂਦੇ ਹਨ।[3] ਬੀਰ ਆਸਣ ਵਿਚ ਸੱਜਾ ਗੋਡਾ ਜ਼ਮੀਨ ਉੱਤੇ ਟਿਕਾਇਆ ਜਾਂਦਾ ਹੈ ਤੇ ਪੈਰ ਉਪਰ ਸਰੀਰ ਟਿਕਦਾ ਹੈ। ਖੱਬਾ ਗੋਡਾ ਅਸਮਾਨ ਵੱਲ ਸੇਧਿਤ ਹੁੰਦਾ ਹੈ, ਖੱਬਾ ਪੱਬ ਜ਼ਮੀਨ 'ਤੇ ਟਿਕਦਾ ਹੈ। ਗੋਲ ਬਾਟੇ ਵਿਚ ਨਿਰਮਲ ਜਲ ਪਾਇਆ ਜਾਂਦਾ ਹੈ, ਫਿਰ ਪਤਾਸੇ ਜਾਂ ਖੰਡ ਪਾਈ ਜਾਂਦੀ ਹੈ। ਪੰਜ ਪਿਆਰੇ ਗੁਰੂ ਗੋਬਿੰਦ ਸਿੰਘ ਜੀ ਦੀ ਜ਼ਾਹਰ ਸੂਰਤ ਵਿਚ ਧਿਆਨ ਧਰਦੇ ਹਨ ਜੋ ਨੀਲਾ ਬਾਣਾ ਪਹਿਨੀ ਸਿਧੇ ਖਲੋਤੇ ਹਨ, ਦਸਤਾਰ ਉੱਤੇ ਲਿਸ਼ਕਦੇ ਹੀਰਿਆਂ ਜੜੀ ਕਲਗੀ ਹੈ, ਦਸਤਾਰ ਦੁਆਲੇ ਸਰਬ ਲੋਹ ਦੀਆਂ ਜ਼ੰਜੀਰਾਂ ਵਲੇਟੀਆਂ ਹੋਈਆਂ, ਖੱਬੇ ਹੱਥ ਉਪਰ ਬਾਜ਼ ਅਤੇ ਸੱਜੇ ਹੱਥ ਵਿਚ ਨੇਜ਼ਾ ਹੈ, ਪੂਰੇ ਹਥਿਆਰਬੰਦ[4] ਤਿਆਰ ਬਰ ਤਿਆਰ, ਸਵਾਰੀ ਲਈ ਨੀਲਾ ਘੋੜਾ। ਸਭ

---

3. ਬੀਰ ਜਾਂ ਵੀਰ ਦਾ ਮਾਇਨਾ ਹੁੰਦਾ ਹੈ ਨਾਇਕ, ਜਿਸ ਵਿਚ ਵੀਰਤਾ ਹੋਵੇ, ਆਗੂ ਦਾ ਫ਼ਰਜ਼ ਨਿਭਾਏ। ਹੀਰੋ ਦਾ ਚਿੱਤਰ ਬਣਾਉਣ ਵਕਤ ਕਮਾਨ ਵਿੱਚੋਂ ਤੀਰ ਕਸੀ ਜ਼ਮੀਨ 'ਤੇ ਬੈਠਾ ਯੋਧਾ ਹੁੰਦਾ ਹੈ। ਭਾਰਤੀ ਬੁੱਤ ਕਲਾ ਵਿਚ ਤੀਰਥਾਂਕਰ ਦਾ ਬੁੱਤ ਇਸ ਤਰ੍ਹਾਂ ਬਣਾਇਆ ਹੁੰਦਾ ਹੈ ਜਿਵੇਂ 11ਵੀਂ ਸਦੀ ਦੇ ਮਾਊਂਟ ਆਬੂ ਦੇ ਜੈਨ ਮੰਦਰ ਵਿਚ ਰਿਸ਼ਭਨਾਥ ਦਾ ਬੁੱਤ ਹੈ ਜਾਂ ਸ੍ਰਵਣਬੇਲਾਗੋਲਾ ਪਹਾੜੀ ਦੇ ਵਿਸ਼ਾਲ ਪੱਥਰ ਦਾ ਘੜਿਆ ਗੋਮਤੇਸ਼ਵਰ (10ਵੀਂ ਸਦੀ) ਵਿਖੇ ਆਦਰਸ਼ਕ ਮਨੁੱਖ ਕਾਯੋਤਸਰਗ ਮੁਦਰਾ ਵਿਚ ਸਿੱਧਾ ਖਲੋਤਾ ਹੁੰਦਾ ਹੈ। ਸਰੀਰ ਵਲੋਂ ਬੇਧਿਆਨ, ਥਿਰ, ਸ਼ਾਂਤ, ਹੇਠਾਂ ਵੱਲ ਲਟਕਦੀਆਂ ਬਾਹਵਾਂ। ਛਾਤੀ ਪੂਰੀ ਚੌੜੀ, ਭਰਵੀਂ, ਸਖ਼ਤ ਪੇਟ, ਕਿਸੇ ਯੂਨਾਨੀ ਖਿਡਾਰੀ ਵਰਗਾ ਜਿਸਮ। ਉਹ ਵੀਰ ਹੈ, ਨਾਇਕ, ਜਿਸ ਨੇ ਆਪਣੀਆਂ ਵਾਸ਼ਨਾਵਾਂ ਉਪਰ ਵਿਜੈ ਪਾ ਲਈ ਹੈ ਤੇ ਮਹਾਂਪੁਰਖ ਦੀ ਪਦਵੀ ਪ੍ਰਾਪਤ ਕਰ ਲਈ। ਚੌਵੀਵੇਂ ਤੀਰਥਾਂਕਰ ਨੂੰ ਮਹਾਂਵੀਰ ਇਸੇ ਕਰਕੇ ਕਿਹਾ ਜਾਂਦਾ ਹੈ, ਮਹਾਂਨਾਇਕ। ਗੁਰੂ ਗੋਬਿੰਦ ਸਿੰਘ ਅੱਗੇ ਮਹਾਨ ਨਾਇਕ ਦੀਆਂ ਇਹ ਦੋਵੇਂ ਤਸਵੀਰਾਂ ਹਨ, ਰੂਹਾਨੀਅਤ ਵਿਚ ਸ਼੍ਰੋਮਣੀ, ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥ (ਪੰਨਾ 86), 'ਸੱਚਾ ਅਤੇ ਬਲੀ ਨਾਇਕ ਉਹ ਹੈ, ਜਿਸ ਨੇ ਆਪਣੀਆਂ ਵਾਸ਼ਨਾਵਾਂ ਮਾਰ ਦਿੱਤੀਆਂ।'
4. ਪੂਰਨ ਹਥਿਆਰਬੰਦ ਮਾਇਨੇ ਪੰਜ ਪਰੰਪਰਕ ਹਥਿਆਰ ਪਹਿਨੇ ਹੋਏ—ਕਿਰਪਾਨ, ਛੁਰਾ, ਕਮਾਨ, ਤਰਕਸ਼, ਬੰਦੂਕ ਅਤੇ ਨੇਜ਼ਾ। ਗੁਰੂ ਗੋਬਿੰਦ ਸਿੰਘ ਨੇ 2 ਅਕਤੂਬਰ, 1707 ਨੂੰ ਇਕ ਹੁਕਮਨਾਮਾ ਜਾਰੀ ਕੀਤਾ ਤੇ ਫਿਰ 1710 ਵਿਚ ਬਾਬਾ ਬੰਦਾ ਸਿੰਘ ਨੇ ਲਿਖਿਆ ਸੀ, 'ਪੰਜ ਹਥਿਆਰ ਬੰਨ੍ਹ ਕੇ ਦਰਸਨ ਕਉ ਆਵਨਾ।' ਇਹ ਹਵਾਲਾ 17ਵੀਂ-18ਵੀਂ ਸਦੀ ਦੇ ਪਰੰਪਰਕ ਹਥਿਆਰਾਂ ਦਾ ਹੈ। ਇਨ੍ਹਾਂ ਹੁਕਮਨਾਮਿਆਂ ਦੇ ਹਵਾਲੇ ਤੇਜਾ ਸਿੰਘ ਗੰਡਾ ਸਿੰਘ ਨੇ *ਏ ਸ਼ੌਰਟ ਹਿਸਟਰੀ ਆਫ਼ ਦ ਸਿਖਸ* ਦੇ ਪੰਨਾ 77 'ਤੇ ਦਿੱਤੇ ਹਨ ਤੇ ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੀ ਲਿਖਤ *ਨਿਸ਼ਾਨ ਤੇ ਹੁਕਮਨਾਮੇ*, ਪੰਨਾ 102-03 ਵਿਚ ਦਰਜ ਕੀਤੇ ਹਨ। ☛

ਸਿੱਖ ਗੁਰੂ ਦੇ ਇਸ ਸਰੂਪ ਵਿਚ ਧਿਆਨ ਧਰਨ, ਜਿਵੇਂ ਕੱਛੂ ਆਪਣੀਆਂ ਲੱਤਾਂ ਖੋਪਰੀ ਅੰਦਰ ਛੁਪਾ ਲੈਂਦਾ ਹੈ, ਇਉਂ ਅੰਤਰ ਧਿਆਨ ਹੋ ਜਾਣ। ਭਗਵਦਗੀਤਾ (II.58) ਵਿਚ ਇਸੇ ਪ੍ਰਕਾਰ ਦਾ ਪ੍ਰਤੀਕ ਬਿਆਨਿਆ ਹੈ। ਆਤਮ-ਵਿਸ਼ਵਾਸੀ 'ਪੰਜ ਪਿਆਰਿਆਂ' ਵਿੱਚੋਂ ਇਕ, ਆਪਣੇ ਸੱਜੇ ਹੱਥ ਵਿਚ ਖੰਡੇ ਦੀ ਹੱਥੀ (ਮੁੱਠ) ਫੜ ਲੈਂਦਾ ਹੈ ਤੇ ਖੱਬੇ ਹੱਥ ਦੀਆਂ ਉਂਗਲਾਂ ਨਾਲ ਬਾਟੇ ਦਾ ਕਿਨਾਰਾ ਫੜਦਾ ਹੈ। ਬਾਕੀ ਚਾਰ ਜਣੇ ਆਪਣੇ ਦੋਵੇਂ ਹੱਥਾਂ ਦੀਆਂ ਉਂਗਲਾਂ ਬਾਟੇ ਦੇ ਕਿਨਾਰੇ ਉਪਰ ਟਿਕਾਉਂਦੇ ਹਨ। ਪੰਜੇ ਜਣਿਆਂ ਦੀ ਗਹਿਰੀ ਨਜ਼ਰ ਬਾਟੇ ਦੇ ਜਲ ਵਿਚ ਹੁੰਦੀ ਹੈ।[5] ਪੰਜਾਂ ਵਿੱਚੋਂ ਇਕ ਜਣਾ ਖੰਡੇ ਦੀ ਹੱਥੀ ਫੜ ਕੇ ਬਾਟੇ ਦੇ ਜਲ ਵਿਚ ਤਿੱਖਾ ਹਿਸਾ ਹਿਲਾਉਂਦਿਆਂ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ 'ਜਪੁ' ਬਾਣੀ ਦਾ ਪਾਠ ਕਰਦਾ ਹੈ। ਇਸੇ ਤਰੀਕੇ ਦੂਸਰਾ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੀ 'ਜਾਪੁ' ਬਾਣੀ ਦਾ ਪਾਠ ਕਰਦਾ ਹੈ। ਫਿਰ 'ਸੁਧਾ ਸਵੱਈਏ', ਉਪਰੰਤ 'ਬੇਨਤੀ ਚਉਪਈ' ਤੇ ਆਖ਼ਰ ਗੁਰੂ ਅਮਰਦਾਸ ਜੀ ਦੀ 'ਅਨੰਦੁ' ਬਾਣੀ ਦੀਆਂ ਪਹਿਲੀਆਂ ਪੰਜ ਤੇ ਅਖ਼ੀਰਲੀ ਪਉੜੀ ਉਚਾਰੀ ਜਾਂਦੀ ਹੈ। ਸਾਰਿਆਂ ਵਲੋਂ ਦਮਦਾਰ ਆਵਾਜ਼ ਵਿਚ ਸਹੀ ਪਾਠ ਕੀਤਾ ਜਾਂਦਾ ਹੈ।[6] ਬਾਣੀ ਦਾ ਪਾਠ ਕਰਦਿਆਂ ਸਿੰਘ ਖੰਡਾ ਹਿਲਾਈ ਜਾਂਦਾ ਹੈ ਅਤੇ ਆਪਣੀਆਂ ਨਜ਼ਰਾਂ ਜਲ ਉਪਰ ਟਿਕਾਈ ਰਖਦਾ ਹੈ।

8. ਪੰਜੇ ਬਾਣੀਆਂ ਦਾ ਪਾਠ ਸੰਪੂਰਣ ਹੋਣ ਪਿੱਛੋਂ ਬਾਟਾ ਸਾਫ਼ ਸਫ਼ੈਦ ਕੱਪੜੇ ਹੇਠ ਢਕ ਦਿੱਤਾ ਜਾਂਦਾ ਹੈ, ਦੋਹਾਂ ਹੱਥਾਂ ਨਾਲ ਫੜ ਕੇ ਇਕ ਸਿੰਘ ਇਸ ਨੂੰ ਚੁਕ ਕੇ ਗੁਰੂ ਗ੍ਰੰਥ ਸਾਹਿਬ ਸਨਮੁਖ ਟਿਕਾ ਦਿੰਦਾ ਹੈ। ਫਿਰ ਸਾਰੇ ਜਣੇ ਗੁਰੂ ਗ੍ਰੰਥ ਸਾਹਿਬ ਵੱਲ ਰੁਖ਼ ਕਰ ਕੇ ਅਰਦਾਸ ਕਰਦੇ ਹਨ ਤੇ ਗੁਰੂ ਜੀ ਤੋਂ ਅੰਮ੍ਰਿਤ ਪ੍ਰਵਾਨ ਕਰਵਾ ਕੇ ਛਕਾਉਣ ਦੀ ਆਗਿਆ ਲੈਂਦੇ ਹਨ।
9. ਉਨ੍ਹਾਂ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਛਕਾਉਣਾ ਹੁੰਦਾ ਹੈ ਜੋ ਉਕਤ ਸਾਰਾ ਸਮਾਂ ਅੰਮ੍ਰਿਤ ਦੀ ਪ੍ਰਕ੍ਰਿਆ ਵਿਚ ਹਾਜ਼ਰ ਰਹੇ ਹੋਣ। ਸਾਰੇ ਜਣੇ ਇਕ ਕਤਾਰ ਬਣਾ ਕੇ ਇਸ ਤਰ੍ਹਾਂ ਖਲੋ ਜਾਂਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਉਨ੍ਹਾਂ ਦੇ ਸੱਜੇ ਪਾਸੇ ਹੋਣ। ਉਹ ਕਾਯੋਤਸਰਗ ਮੁਦਰਾ ਵਿਚ ਖਲੋਂਦੇ ਹਨ, ਨੀਵੀਆਂ

☛ ਦੈਵੀ ਮਾਨਵ ਵਿਸ਼ਨੂੰ, ਸਰਬ-ਵਿਆਪਕ ਪਰਮਾਤਮਾ ਦਾ ਇਕ ਨਾਮ ਪੰਚਾਅਯੁੱਧਾ ਹੈ, ਜਿਸ ਦਾ ਮਤਲਬ ਹੈ—ਪੰਜ ਹਥਿਆਰਾਂ ਵਾਲਾ। ਇਸ ਆਦਿ ਪੁਰਖ ਨੇ ਜਿਹੜੇ ਸ਼ਸਤ੍ਰ ਧਾਰਨ ਕੀਤੇ ਹੁੰਦੇ ਹਨ, ਉਹ ਹਨ : (1) ਗਦਾ, ਇਸ ਨਾਲ ਬਦੀ ਦੀ ਖੋਪੜੀ ਤੋੜੀ ਜਾਂਦੀ ਹੈ; (2) ਸਾਰੰਗ, ਕਮਾਨ ਜਿਸ ਵਿੱਚੋਂ ਤੀਰ ਬਰਸਾਏ ਜਾਂਦੇ ਹਨ; (3) ਚੱਕਰ, ਤਿੱਖੇ ਕਿਨਾਰਿਆਂ ਵਾਲੀ ਡਿਸਕ; (4) ਨੰਦਕ, ਤੇਜ਼ ਤਰਾਰ ਤਲਵਾਰ; ਅਤੇ (5) ਸੰਖ, ਯੁੱਧ ਦਾ ਬਿਗਲ, ਜਿਹੜਾ ਦੁਸ਼ਮਣ ਦੇ ਦਿਲ ਵਿਚ ਹੌਲ ਪਾ ਦਿੰਦਾ ਹੈ।

5. ਵਿਸ਼ੁੱਧੀਮੱਗ ਵਿਚ ਅਸ਼ਵਘੋਸ਼ ਸਮਾਧੀ ਪ੍ਰਾਪਤ ਕਰਨ ਲਈ ਧਿਆਨ ਕੇਂਦ੍ਰਿਤ ਕਰਨ ਵਾਸਤੇ ਜਿਹੜੇ ਦਸ ਸ਼ਾਨਦਾਰ ਤਰੀਕੇ ਦੱਸਦਾ ਹੈ, ਉਨ੍ਹਾਂ ਵਿੱਚੋਂ ਇਕ ਪਾਣੀ ਦੇ ਕਟੋਰੇ ਵਿਚ ਧਿਆਨ ਜਮਾਉਣਾ ਦੱਸਦਾ ਹੈ।
6. ਇਨ੍ਹਾਂ ਪੰਜ ਬਾਣੀਆਂ ਦੀਆਂ ਮੁਢਲੀਆਂ ਪੰਕਤੀਆਂ ਦਾ ਅੰਗਰੇਜ਼ੀ ਅਨੁਵਾਦ ਅਸੀਂ ਇਸ ਅਧਿਆਇ ਦੇ ਅਖ਼ੀਰ ਵਿਚ ਦੇ ਦਿੱਤਾ ਹੈ।

ਨਜ਼ਰਾਂ ਗੁਰੂ ਗੋਬਿੰਦ ਸਿੰਘ ਜੀ ਦੇ ਸਰੂਪ ਨੂੰ ਚਿਤਵਦੀਆਂ ਹਨ, ਬਾਹਾਂ ਹੇਠਾਂ, ਸ਼ਾਂਤ ਚਿੱਤ, ਸ਼ਾਂਤ ਸਰੀਰ। ਉਪਰੰਤ ਸਾਰੇ ਅੰਮ੍ਰਿਤ ਅਭਿਲਾਖੀ ਬੀਰ ਆਸਣ ਬੈਠ ਜਾਂਦੇ ਹਨ। ਪੰਜਾਂ ਵਿੱਚੋਂ ਇਕ ਸਿੰਘ ਦੋਹਾਂ ਹੱਥਾਂ ਵਿਚ ਅੰਮ੍ਰਿਤ ਦਾ ਬਾਟਾ ਚੁੱਕ ਕੇ ਲਿਆਉਂਦਾ ਹੈ, ਦੂਜਾ ਸਿੰਘ ਆਪਣੇ ਹੱਥ ਦੀ ਚੂਲੀ ਨਾਲ ਅਭਿਲਾਖੀ ਦੀ ਚੂਲੀ ਵਿਚ ਅੰਮ੍ਰਿਤ ਪਾਉਂਦਾ ਹੈ ਜੋ ਲਗਭਗ ਇਕ ਔਂਸ ਮਿਕਦਾਰ ਦਾ ਹੁੰਦਾ ਹੈ। ਚੂਲੀ ਵਿਚ ਖੱਬਾ ਹੱਥ ਹੇਠਾਂ ਤੇ ਸੱਜਾ ਉਪਰ ਹੋਣਾ ਚਾਹੀਦਾ ਹੈ। ਇਕ ਇਕ ਕਰਕੇ ਪੰਜ ਚੂਲੀਆਂ ਅੰਮ੍ਰਿਤ ਛਕਦਿਆਂ ਹਰ ਵਾਰ ਪਹਿਲਾਂ ਛਕਾਉਣ ਵਾਲਾ ਆਖਦਾ ਹੈ— ਬੋਲ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ।[7] ਅਭਿਲਾਖੀ ਇਹ ਵਾਕ ਦੁਹਰਾਉਂਦਿਆਂ ਆਖਦਾ ਹੈ— ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ। ਇਸ ਪਿੱਛੋਂ ਸਿੰਘ, ਅਭਿਲਾਖੀਆਂ ਨੂੰ ਆਖਦਾ ਹੈ— ਇਧਰ ਮੇਰੇ ਵੱਲ ਦੇਖੋ। ਜਦੋਂ ਅਭਿਲਾਖੀ ਉਪਰ ਨਜ਼ਰ ਉਠਾਉਂਦਾ ਹੈ, ਸਿੰਘ ਅੰਮ੍ਰਿਤ ਦੀਆਂ ਕੁਝ ਬੂੰਦਾਂ ਜ਼ੋਰ ਨਾਲ ਅੱਖਾਂ 'ਤੇ ਛਿੜਕਦਿਆਂ ਕਹਿੰਦਾ ਹੈ— ਬੋਲ ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ। ਇਹ ਕ੍ਰਿਆ ਵੀ ਪੰਜ ਵਾਰ ਦੁਹਰਾਈ ਜਾਂਦੀ ਹੈ। ਫਿਰ ਇਸ ਤਰ੍ਹਾਂ ਪੰਜ ਵਾਰੀ ਕੇਸਾਂ ਵਿਚ ਅੰਮ੍ਰਿਤ ਦੀਆਂ ਬੂੰਦਾਂ ਛਿੜਕੀਆਂ ਜਾਂਦੀਆਂ ਹਨ, ਹਰ ਵਾਰ ਫ਼ਤਿਹ ਬੁਲਾਈ ਜਾਂਦੀ ਹੈ, ਬਾਟੇ ਵਿਚ ਬਚ ਗਿਆ ਅੰਮ੍ਰਿਤ ਇਕ ਇਕ ਘੁਟ ਕਰ ਕੇ ਸਾਰਿਆਂ ਨੂੰ ਉਸੇ ਬਾਟੇ ਨੂੰ ਮੂੰਹ ਲਾ ਕੇ ਪਿਲਾਇਆ ਜਾਂਦਾ ਹੈ ਜਦੋਂ ਤਕ ਖ਼ਤਮ ਨਹੀਂ ਹੋ ਜਾਂਦਾ। ਇਕ ਜਣਾ ਹੱਥਾਂ ਵਿਚ ਬਾਟਾ ਫੜੀ ਰੱਖਦਾ ਹੈ, ਦੂਜਾ ਅੰਮ੍ਰਿਤ ਵਰਤਾਉਂਦਾ ਰਹਿੰਦਾ ਹੈ, ਉਦੋਂ ਬਾਕੀ ਦੇ ਤਿੰਨ ਉਨ੍ਹਾਂ ਪਿੱਛੇ ਸਾਵਧਾਨ ਖਲੋਤੇ ਰਹਿੰਦੇ ਹਨ।

10. ਅਭਿਲਾਖੀ ਜਦੋਂ ਅੰਮ੍ਰਿਤ ਛਕ ਲੈਣ, ਤਦ ਦੋ ਜਣੇ ਅੰਮ੍ਰਿਤ ਦਾ ਬਾਟਾ ਜ਼ਮੀਨ ਉੱਤੇ ਟਿਕਾ ਦਿੰਦੇ ਹਨ ਤੇ ਪੰਜੇ ਇਕ ਕਤਾਰ ਵਿਚ ਖਲੋ ਜਾਂਦੇ ਹਨ ਤੇ ਆਖਦੇ ਹਨ : ਵਾਹਿਗੁਰੂ[8] ੧ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।[9]

    ਉਪਰੰਤ ਸਾਰੇ ਜਣੇ ਪੰਜ ਵਾਰ ਇਸ ਮੂਲਮੰਤਰ ਦਾ ਪਾਠ ਕਰਦੇ ਹਨ।

---

7. ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

8. 'ਵਾਹਿਗੁਰੂ' ਉਹ ਗੁਰਮੰਤਰ ਹੈ, ਜਿਸ ਦੁਆਲੇ ਨਾਮ ਦਾ ਸਿੱਖ ਜੋਗ ਅਨੁਸ਼ਾਸਨ ਪਰਿਕਰਮਾ ਕਰਦਾ ਹੈ। ਇਸ ਨੂੰ ਸਿੱਖ ਧਰਮ ਸ਼ਾਸਤ੍ਰ ਦਾ ਬੁਨਿਆਦੀ ਸੰਕਲਪ ਮੰਨਿਆ ਗਿਆ ਹੈ ਤੇ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਗੁਰਮਤਿ ਦਾ ਗੁਹਜ ਤੱਤ ਪ੍ਰਵਾਨਿਆ ਹੈ। ਸਿੱਖ ਗੁਰੂ ਸਾਹਿਬਾਨ ਦੇ ਇਲਹਾਮ ਵਿੱਚੋਂ ਉਤਰਿਆ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੈ। ਇਹ ਸ਼ਬਦ ਸਿੱਖ ਗੁਰੂ ਸਾਹਿਬਾਨ ਦੀ ਮੌਲਿਕ ਘਾੜਤ ਨਹੀਂ ਹੈ। ਇਸ ਦਾ ਪ੍ਰਾਚੀਨ ਪਿਛੋਕੜ ਰਿਗਵੇਦ ਤਕ ਜਾ ਪੁੱਜਦਾ ਹੈ, ਜਿਥੇ ਇਸ ਨੂੰ ਵਾਹੁਕੁਰ (IV.33.5) ਲਿਖਿਆ ਹੈ। ਅਰਥ ਹੈ—ਵਾਹ, ਵਾਹ, ਜੈ ਜੈਕਾਰ, ਧੰਨ ਧੰਨ...। ਪਿਛਲੀਆਂ ਤੀਜੀ ਚੌਥੀ ਸਦੀਆਂ ਵਿਚਲੀ ਸੰਵਰੀ ਸੰਸਕ੍ਰਿਤ ਵਿਚ ਇਹ ਸ਼ਬਦ ਲੋਪ ਹੋ ਗਿਆ ਹੈ। ਸੱਤਵੀਂ ਸਦੀ ਵਿਚ ਜਿਸ ਚੀਨੀ ਯਾਤਰੀ ਨੇ ਭਾਰਤ ਦਾ ਦੌਰਾ ਕੀਤਾ, ਪੁਸ਼ਟੀ ਕਰਦਾ ਹੈ ਕਿ ਬੋਧ ਸੰਗਤ ਵਿਚ ਜਦੋਂ ਧਰਮ ਸ਼ਾਸਤ੍ਰ ਦਾ ਕੋਈ ☛

11. ਫਿਰ ਇਕ ਸਿੰਘ ਅਭਿਲਾਖੀਆਂ ਨੂੰ ਇਉਂ ਸੰਬੋਧਨ ਰਕਦਾ ਹੈ : ਅੱਜ ਤੁਸੀਂ ਗੁਰੂ ਦੇ ਮਹਿਲ ਵਿਚ ਨਵਾਂ ਜਨਮ ਲਿਆ ਹੈ।[10] ਤੁਸੀਂ ਖ਼ਾਲਸਾ ਪੰਥ ਦੇ ਮੈਂਬਰ

---

☛ ਗੁਹਜ ਪ੍ਰਗਟ ਕੀਤਾ ਜਾਂਦਾ, ਰਮਜ਼ ਬੁੱਝੀ ਜਾਂਦੀ ਤਦ 'ਵਾਹੁ ਵਾਹੁ' ਕਹਿਣ ਦਾ ਰਿਵਾਜ ਸੀ। ਇਨ੍ਹਾਂ ਕਥਨਾਂ ਦਾ ਹਵਾਲਾ ਗੁਰੂ ਗ੍ਰੰਥ ਵਿਚ ਮਿਲਦਾ ਹੈ (ਵਾਹੁ ਵਾਹੁ ਗੁਰਮੁਖ ਸਦਾ ਕਰਹਿ)। ਨਾਮਧਾਰੀ ਸਿੱਖਾਂ ਵਿਚ ਭੈਣੀ ਸਾਹਿਬ ਕੇਂਦਰੀ ਸਥਾਨ ਉਪਰ ਇਹ ਪਰੰਪਰਾ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਖ਼ੁਦ ਤੱਕੀ ਹੈ। ਰਹੱਸਮਈ ਤਿੱਬਤ ਵਿਚ ਇਸ ਨੂੰ ਸਾਮਯੱਗਯਾ ਉਚਾਰਿਆ ਜਾਂਦਾ ਹੈ। ਸਾਰੇ ਪਵਿੱਤਰ ਗਿਆਨ ਦੇ ਆਰੰਭ ਵਿਚ ਇਹ ਸ਼ਬਦ ਉਚਾਰਿਆ ਜਾਂਦਾ ਹੈ, ਜੋ ਇਸ ਗੱਲ ਦਾ ਪ੍ਰਤੀਕ ਹੈ ਕਿ ਸਿੱਖਿਆਵਾਂ ਏਨੀਆਂ ਪਵਿੱਤਰ ਅਤੇ ਰਹੱਸਮਈ ਹਨ ਕਿ ਆਮ ਬੰਦੇ ਦੇ ਵੱਸ ਵਿਚ ਨਹੀਂ ਆ ਸਕਦੀਆਂ। ਉੱਚੀ ਬਿਰਤੀ ਵਾਲੇ ਮਹਾਂਪੁਰਖ ਅਨੁਭਵ ਕਰ ਸਕਦੇ ਹਨ। ਰਹੱਸਮਈ ਸਿੱਖਿਆਵਾਂ ਉਪਰ ਇਹ ਸ਼ਬਦ ਗੁਹਜ ਅਨੁਭਵ ਉਪਰ ਸੀਲ ਵਾਂਗ ਹੈ। ਸਾਮਯੱਗਯਾ, ਸਿੱਖ ਗੁਹਜਪੂਰਕ ਸ਼ਬਦ ਵਾਹਿਗੁਰੂ ਦੇ ਐਨ ਬਰਾਬਰ ਦਾ ਸ਼ਬਦ ਹੈ। ਸਾਮਯ ਮਾਇਨੇ ਅਚੁਕ ਗਿਆਨ ਜੋ ਆਤਮ ਦਾ ਸੰਪੂਰਣ ਪ੍ਰਕਾਸ਼ ਹੈ ਤੇ ਗਯਾ ਮੂਲ ਰੂਪ ਵਿਚ ਸੰਸਕ੍ਰਿਤ ਦਾ ਸ਼ਬਦ ਹੈ ਜਿਸ ਦਾ ਮਾਇਨਾ ਹੈ : ਅਦਭੁੱਤ ਵਾਹੁ। ਵਾਹਿ ਗੁਰੂ ਸ਼ਬਦ ਦੇ ਅਰਥ ਦਾ ਸੂਤ੍ਰ ਭਾਈ ਸੰਤੋਖ ਸਿੰਘ ਨੇ ਆਪਣੇ ਗ੍ਰੰਥ *ਨਾਨਕ ਪ੍ਰਕਾਸ਼* (I.(i)1-62-63) ਵਿਚ ਬਿਆਨ ਕੀਤਾ ਹੈ, ਜਿਸ ਅਨੁਸਾਰ, "ਵਾਹੁ ਮਾਇਨੇ ਅਦਭੁਤ ਜੋ ਤਰਕ ਵਿਵਸਥਾ ਦੀ ਕਿਸੇ ਵਿਧੀ ਰਾਹੀਂ ਬਿਆਨਿਆ ਨਾ ਜਾ ਸਕੇ। 'ਗੁ' ਮਾਇਨੇ ਜੜ੍ਹ, ਪਦਾਰਥ, ਅਗਿਆਨਤਾ, ਛਿਣ ਭੰਗਰਤਾ ਅਤੇ 'ਰੂ', ਜੋ ਇਨ੍ਹਾਂ ਦਾ ਵਿਨਾਸ਼ ਕਰਦਾ ਹੋਵੇ, ਉਹ ਰੌਸ਼ਨੀ ਜੋ ਥਿਰ ਹੋਵੇ, ਸ਼ੁੱਧ ਚੇਤਨਾ ਹੋਵੇ।" (ਵਾਹੁ ਨਾਮ ਅਚਰਜ ਕੋ ਹੋਈ। ਅਚਰਜ ਤੇ ਪਰ ਉਕਤ ਨ ਕੋਈ।) 'ਗੁ' ਤਮ ਤਨ ਅਗਿਆਨ ਅਨਿਤ। 'ਰੂ' ਪਰਕਾਸ਼ ਕੀਓ ਜਿਨਿ ਚਿਤੁ। ਅੱਗੇ I.(i), 1.57, 37-44 ਵਿਚ ਵਾਹਿਗੁਰੂ ਸ਼ਬਦ ਦੀ ਵਿਆਖਿਆ ਹੈ। ਵਧੀਕ ਦਾਰਸ਼ਨਿਕ ਵਿਸਥਾਰ ਨਾਲ ਕੀਤੀ ਹੈ। ਅੰਮ੍ਰਿਤ ਛਕਾਉਣ ਦੀ ਰਸਮ ਵਕਤ ਇਹੋ ਵਾਹਿਗੁਰੂ ਸ਼ਬਦ ਖ਼ਾਲਸਾ ਪੰਥ ਵਿਚ ਬਾਰ ਬਾਰ ਉਚਾਰਿਆ ਜਾਂਦਾ ਹੈ ਤੇ ਨਵਸਿੱਖੀਆਂ ਨੂੰ ਸਿਖਾਇਆ ਜਾਂਦਾ ਹੈ। ਇਸ ਤੋਂ ਸਿੱਖ ਧਰਮ ਦੇ ਅਮਲ ਵਿਚ ਇਸ ਸ਼ਬਦ ਦੀ ਮਹੱਤਤਾ ਪ੍ਰਗਟ ਹੋ ਜਾਂਦੀ ਹੈ।

ਹਿੰਦਸਾ '੧' ਮੂਲਮੰਤਰ ਦੇ ਆਰੰਭ ਵਿਚ ਆਉਂਦਾ ਹੈ। ਇਸ ਨੂੰ 'ਏਕ' ਵਿਸ਼ੇਸ਼ਣ ਵਜੋਂ ਲੈਣਾ ਸਹੀ ਨਹੀਂ, ਗੁਰੂ ਗ੍ਰੰਥ ਵਿਚ 'ਏਕ' ਸ਼ਬਦ ਵੀ ਆਇਆ ਹੈ, '੧' ਹਿੰਦਸਾ ਵੀ, ਦੋਵੇਂ ਰੱਬ ਦੇ ਨਾਮ ਓਅੰਕਾਰ ਤੋਂ ਪਹਿਲਾਂ ਅਨੇਕ ਵਾਰ ਆਉਂਦੇ ਹਨ। ਜਿਥੇ ਓਅੰਕਾਰ ਤੋਂ ਪਹਿਲਾਂ 'ਏਕ' ਸ਼ਬਦ ਆਏ, ਉਥੇ ਇਸ ਦਾ ਅਰਥ ਇਕ ਅਤੇ ਸਿਰਫ਼ ਇਕ ਰੱਬ ਹੈ। ਪਰ ਜਿਥੇ ੧ ਹਿੰਦਸੇ ਦੇ ਰੂਪ ਵਿਚ ਹੋਵੇ, ਤਦ ਇਹ ਖ਼ਾਸ ਨਾਮ ਬਣ ਜਾਂਦਾ ਹੈ ਤੇ ਇਸੇ ਤਰ੍ਹਾਂ ਸਮਝਣਾ ਚਾਹੀਦਾ ਹੈ। ਗਣਿਤ ਵਿਚ ਅੰਕੜੇ ਮਾਤ੍ਰਾ ਨਿਸ਼ਚਿਤ ਕਰਦੇ ਹਨ, ਬਤੌਰ ਅੰਕੜੇ ਉਨ੍ਹਾਂ ਦਾ ਵੱਖਰਾ ਮਹੱਤਵ ਹੈ। ਪਾਇਥਾਗੋਰਸ, ਜਿਸ ਨੇ ਕ੍ਰੋਟੋਨ (ਇਟਲੀ) ਵਿਚ 530 ਪੂ.ਈ. ਦੇ ਕਰੀਬ ਯੂਨਾਨੀ ਫ਼ਲਸਫ਼ੇ ਦੀ ਟਕਸਾਲ ਜਾਰੀ ਕੀਤੀ ਸੀ, ਇਸ ਖ਼ਿਆਲ ਦਾ ਮੋਢੀ ਹੈ ਜੋ ਫ਼ਿਲਾਸਫ਼ੀ ਦੇ ਸੰਕਲਪਾਂ ਦੀ ਅੰਤਰਰਾਸ਼ਟਰੀ ਮੁਦ੍ਰਾ ਹੋ ਗਈ ਹੈ। ਇਉਂ ਅੰਕੜਾ ੧ ਰੱਬ ਲਈ ਹੈ, ਅੰਕੜਾ ੨ ਰੱਬ ਅਤੇ ਸ਼ੈਤਾਨ ਦੀ ਦਵੈਤ ਹੈ, ਅੰਕੜਾ ੩ ਸਾਰੇ ਧਰਮਾਂ ਦੀ ਸਰਬੋਤਮ ਟ੍ਰਿਨਿਟੀ ਪਦਾਰਥਕ ਦਵੰਦਵਾਦ ਦੀ ਤਿੱਕੜੀ, ਅੰਕੜਾ ੪ ਤੱਤ, ਅੰਕੜਾ ੫ ਰੌਸ਼ਨੀ, ਅੰਕੜਾ ੬ ਪੁਨਰਜਾਗ੍ਰਣ, ਅੰਕੜਾ ੭ ਗ੍ਰਹਿ ਆਦਿ ਆਦਿਕ। ਸਿੱਖ ਗ੍ਰੰਥ ਵਿਚ ਆਏ 'ਏਕ' ਅਤੇ '੧' ਇੱਕੋ ਅਰਥ ਇੱਕੋ ਸਰੂਪ ਵਾਲੇ ਚਿੰਨ੍ਹ ਨਹੀਂ ਹਨ।

9. ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
10. ਪਾਲੀ ਪਰੰਪਰਾ ਵਿਚ ਗੋਤਮ ਬੁੱਧ ਧਰਮ ਵਿਚ ਨਵ-ਦੀਕਸ਼ਿਤ ਹੋਏ ਭਿੱਖੂ ਨੂੰ ਆਖਦੇ ਹਨ, **ਇਤੀਵੁੱਕਮ**, "ਹੁਣ ਤੂੰ ਮੇਰਾ ਬੱਚਾ ਹੈਂ, ਮੇਰੇ ਮੁੱਖੋਂ ਜਨਮਿਆਂ ਹੈਂ, ਧਰਮ ਦਾ ਪੁੱਤਰ ਹੈਂ।" ਜਦੋਂ ਸੰਤ ਜਾਨ ਨੇ ਯਸੂ ਨੂੰ ਬਪਤਿਸਮਾ ਦਿੱਤਾ ਸੀ, ਇਹ ਸ਼ਬਦ ਕਹੇ ਸਨ, "ਤੂੰ ਮੇਰਾ ਪਿਆਰਾ ਬੇਟਾ ਹੈਂ। ਅੱਜ ਦੇ ਦਿਨ ਮੈਂ ਤੈਨੂੰ ਜਨਮ ਦਿੱਤਾ ਹੈ।" (ਲੂਕ, iii, 22)

ਬਣ ਗਏ ਹੋ। ਗੁਰੂ ਗੋਬਿੰਦ ਸਿੰਘ ਤੁਹਾਡੇ ਪਿਤਾ ਹਨ ਅਤੇ ਪਵਿਤਰ ਮਾਤਾ ਸਾਹਿਬ ਕੌਰ[11] ਖ਼ਾਲਸੇ ਦੀ ਮਾਂ ਹੈ। ਕੇਸਗੜ੍ਹ ਸਾਹਿਬ[12] ਜਨਮ ਸਥਾਨ ਹੈ, ਤੁਸੀਂ ਅਨੰਦਪੁਰ ਦੇ ਵਾਸੀ ਹੋ ਜਿਸ ਦੀ ਮਹਿਮਾ ਅਪਰੰਪਾਰ ਹੈ।[13]

---

11. ਗੁਰੂ ਗੋਬਿੰਦ ਸਿੰਘ ਦਾ ਕੁਆਰਾ ਡੋਲਾ। ਜਦੋਂ 30 ਮਾਰਚ, 1699 ਨੂੰ ਪਹਿਲੀ ਵਾਰ ਅੰਮ੍ਰਿਤ ਤਿਆਰ ਕੀਤਾ ਗਿਆ ਸੀ, ਜਲ ਵਿਚ ਪਤਾਸੇ ਪਾਉਣ ਦਾ ਮਾਣ ਉਨ੍ਹਾਂ ਨੂੰ ਹੀ ਮਿਲਿਆ ਸੀ।
12. ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੀ ਭੂਗੋਲਿਕ ਥਾਂ ਅਨੰਦਪੁਰ ਸਾਹਿਬ ਕਸਬੇ ਵਿਚ ਉੱਚੇ ਟਿੱਲੇ ਉਪਰ ਹੈ, ਜੋ ਭਾਰਤੀ ਪੰਜਾਬ ਵਿਚ ਹੈ। ਅਣਕੱਟੇ ਕੇਸਾਂ ਦਾ ਮਹੱਤਵ ਜਾਣਨ ਵਾਸਤੇ ਦੇਖੋ ਅਧਿਆਇ 3.
13. ਕਸਬੇ ਦਾ ਨਾਮ ਅਨੰਦਪੁਰ, ਮਹਾਯਾਨ ਬੋਧੀ **ਸੁਖਾਵਤੀ** ਦੇ ਬਿਲਕੁਲ ਬਰਾਬਰ ਹੈ, ਜੋ *ਸੁਖਵਤੀਵਿਊਹ* ਗ੍ਰੰਥ ਵਿਚ ਦਰਜ ਹੈ। ਸੁਖਵਤੀ ਸਾਰੇ ਸੁੱਖਾਂ ਦਾ ਸਥਾਨ ਸੁਰਗ ਹੈ, ਜੋ ਧਰਮ ਧਾਤੂ ਉਪਰ ਸਥਿਤ ਹੈ। ਉਥੇ ਵਾਸ਼ਨਾਵਾਂ ਤੋਂ ਮੁਕਤ ਸ਼ੁੱਧ ਰੂਪ ਹਨ, ਜਿਥੋਂ ਦਾ ਪ੍ਰਭੂ ਬੋਧੀਸਤਵ ਅਮਿਤਾਬ ਹੈ। ਇਸ ਸਵਰਗ ਵਿਚ ਉਹ ਸਾਰੇ ਵੱਸਦੇ ਹਨ, ਜਿਨ੍ਹਾਂ ਨੇ ਆਪਣੀਆਂ ਇੰਦਰੀਆਂ ਧਰਮ ਰਾਹੀਂ ਸਾਧ ਲਈਆਂ। ਕੁਰਾਨ ਵਿਚ ਦਰਜ ਮੁਹੰਮਦ ਦਾ ਬਹਿਸ਼ਤ ਇਸ ਸੁਰਗ ਸੁਖਵਤੀ ਵਿਊਹ ਦੀ ਅੰਸ਼ਿਕ ਅਤੇ ਉਲਝੀ ਹੋਈ ਨਕਲ ਹੈ। ਸੁਰਗ ਦਾ ਪ੍ਰਭੂ ਅਮਿਤਾਬ, ਆਪਣੇ ਪਿਛਲੇ ਜਨਮ ਵਿਚ ਧਰਤੀ ਉਪਰ ਰਾਜਾ ਹੁੰਦਾ ਸੀ, ਜਿਸ ਨੇ ਆਪਣੇ ਸਮਕਾਲੀ ਬੁੱਧ ਦੀਆਂ ਸਿੱਖਿਆਵਾਂ ਤੋਂ ਪ੍ਰੇਰਿਤ ਹੋ ਕੇ ਰਾਜ ਭਾਗ ਤਿਆਗ ਦਿੱਤਾ, ਉੱਚੀਆਂ ਮੰਜ਼ਲਾਂ ਪ੍ਰਾਪਤ ਕਰਨ ਲਈ ਸਭ ਸੁਖ-ਸੁਵਿਧਾਵਾਂ ਛੱਡ ਦਿੱਤੀਆਂ। ਆਪਣੀ ਰੂਹਾਨੀ ਯਾਤਰਾ ਦੌਰਾਨ ਉਸ ਨੇ ਬੋਧਤਵ ਪ੍ਰਾਪਤ ਕਰਦਿਆਂ ਅਨੇਕ ਵਚਨ ਲਏ, ਜਿਨ੍ਹਾਂ ਨੂੰ ਪ੍ਰਣਨਿਧਾਨ ਕਿਹਾ ਜਾਂਦਾ ਹੈ। ਅਠਾਰ੍ਹਵਾਂ ਪ੍ਰਣ ਇਹ ਹੈ, "ਮੇਰੇ ਬੋਧਤਵ ਪ੍ਰਾਪਤ ਕਰਨ ਪਿੱਛੋਂ ਜੇ ਦਸੇ ਦਿਸ਼ਾਵਾਂ ਵਿਚ ਵੱਸਦੇ ਜੀਵ ਈਮਾਨਦਾਰੀ ਅਤੇ ਧਰਮ ਉਪਰ ਨਾ ਚੱਲਣ, ਮੇਰੇ ਸੁਖਵਤੀ ਸੁਰਗ ਵਿਚ ਦਾਖ਼ਲ ਨਾ ਹੋ ਸਕਣ (ਜਿਨ੍ਹਾਂ ਨੇ ਪੰਜ ਬੱਜਰ ਕੁਰਹਿਤਾਂ ਕੀਤੀਆਂ ਹੋਣ ਉਨ੍ਹਾਂ ਨੂੰ ਛੱਡ ਕੇ) ਤਦ ਫਿਰ ਮੈਂ ਨਿਰਵਾਣ ਪ੍ਰਾਪਤ ਨਹੀਂ ਕਰਾਂਗਾ।" (***ਦੀ ਪਿਲਗ੍ਰਿਮੇਜ ਆਫ਼ ਬੁਧਿਜ਼ਮ*** ਪੰ. 480 ਦਾ ਹਵਾਲਾ) ਇਉਂ ਅਮਿਤਾਬ ਨੇ ਆਪਣੀ ਤਪੱਸਿਆ ਦਾ ਲਾਭ ਲੈਣ ਤੋਂ ਉਦੋਂ ਤਕ ਇਨਕਾਰ ਕਰ ਦਿੱਤਾ, ਜਦੋਂ ਤਕ ਸਾਰੇ ਜੀਵ ਸੁਖਵਤੀ ਤਕ ਨਹੀਂ ਪੁੱਜਦੇ ਜਿਸ ਕਾਰਨ ਉਸ ਨੂੰ ਸੁਖਵਤੀ ਸੁਰਗ ਦੀ ਪ੍ਰਭੁਤਾ ਪ੍ਰਾਪਤ ਹੋਈ।

   ਅਨੰਦਪੁਰ ਦਾ ਵਾਸੀ ਹੋਣਾ ਖ਼ਾਲਸੇ ਲਈ ਅਮਿਤਾਬ ਜਿੱਡੇ ਆਦਰਸ਼ ਤੋਂ ਕਿਸੇ ਪ੍ਰਕਾਰ ਘੱਟ ਨਹੀਂ ਹੈ, ਜਿਥੇ ਮਨੁੱਖਤਾ ਦੀ ਸੇਵਾ ਹਮਦਰਦੀ ਵਿਚ ਢਲੀ ਹੋਈ ਹੈ, ਜਿਥੇ ਸਵੈ-ਇੱਛਾ ਨਾਲ ਆਤਮ ਤਿਆਗ ਅਤੇ ਆਤਮ-ਪ੍ਰਕਾਸ਼ ਆਪ-ਮੁਹਾਰੇ ਪੈਦਾ ਹੁੰਦੇ ਹਨ, ਜਿਥੇ ਨਦਰਿ ਸਦਕਾ ਵਿਅਕਤੀਗਤ ਹਉਮੈ ਤੇ ਦੁਨਿਆਵੀ ਸ਼ਾਨੋ-ਸ਼ੌਕਤ ਲੋਪ ਹੋ ਜਾਂਦੀਆਂ ਹਨ।

   ਅਨੰਦ ਸ਼ਬਦ ਦੀ ਵਿਆਖਿਆ ਕਰਦਿਆਂ ਗੁਰੂ ਗ੍ਰੰਥ ਵਿਚ ਇਹੋ ਕੁੱਝ ਦਰਜ ਕੀਤਾ ਮਿਲਦਾ ਹੈ।

   ਉਪਨਿਸ਼ਦਾਂ ਵਿਚ ਅਨੰਦ ਨਿਰਪੇਖ ਸਤਿ ਨਾਲ ਅਭੇਦ ਹੈ, ਜੋ ਸਤਿ-ਚਿਤ-ਅਨੰਦ ਹੈ। ਵੱਲਭਾਚਾਰੀਆ (1470-1522) ਦੇ ਸਿਧਾਂਤ ਰਹੱਸਯ ਦਾ ਅਰਥ ਬਿਲਕੁਲ ਉਹੀ ਹੈ, ਜੋ ਬ੍ਰੈਡਲੇ ਨੇ ਕਿਹਾ, "ਸੰਪੂਰਨਤਾ ਦਾ ਮਤਲਬ ਹੈ ਵਿਚਾਰ ਅਤੇ ਹੋਂਦ ਦੀ ਇਕਰੂਪਤਾ ਜਿਸ ਵਿਚ ਅਨੰਦ ਮੌਜੂਦ ਰਹੇ।" (***ਐਪੀਅਰੈਂਸ ਐਂਡ ਰੀਐਲਿਟੀ***, ਪੰ. 244) ਪੂਰਬਲੇ ਉਪਨਿਸ਼ਦ ਆਤਮਾ ਦੀ ਸਰੀਰ ਨਾਲ ਤਿੰਨ ਪ੍ਰਕਾਰ ਦੀਆਂ ਅਵਸਥਾਵਾਂ ਦਾ ਜ਼ਿਕਰ ਕਰਦੇ ਹਨ— ਜਾਗਣਾ, ਸੁਫ਼ਨਿਆਂ ਭਰੀ ਨੀਂਦ ਅਤੇ ਡੂੰਘੀ ਨੀਂਦ। **ਜਾਗ੍ਰਤੀ**, **ਸਵਪਨ**, **ਸੁਸੁਪਤੀ**, ਬ੍ਰਿਹਦਆਕਰਣਯਕ ਆਖ਼ਰੀ ਅਵਸਥਾ ਨੂੰ ਬ੍ਰਹਮ ਨਾਲ ਅਭੇਦ ਕਰਦਾ ਹੈ। ਨਿਰਪੇਖ ਸਤਿ ☛

ਤੁਹਾਡਾ ਪਿਛਲਾ ਨਾਮ, ਜਾਤ, ਗੋਤ, ਨਸਲ, ਦੇਸ ਧਰਮ, ਰੀਤੀ ਰਿਵਾਜ ਤੇ ਵਿਸ਼ਵਾਸ, ਯਾਦਾਂ, ਪਿਛਲੇ ਜਨਮ ਦੇ ਸੰਸਕਾਰ, ਤੁਹਾਡਾ ਵਿਅਕਤਿੱਤਵ ਸਭ ਕੁਝ ਭਸਮ ਹੋਇਆ। ਇਸ ਤੱਥ ਨੂੰ ਨਿਸ਼ਚੇ ਨਾਲ ਮੰਨੋ, ਸ਼ੱਕ ਨਹੀਂ ਕਰਨਾ। ਅੱਜ ਤੁਸੀਂ 'ਖ਼ਾਲਸਾ' ਹੋ ਗਏ ਹੋ, ਸੁਤੰਤਰ ਮਨੁੱਖ, ਧਰਤੀ ਦੀ ਕਿਸੇ ਤਾਕਤ

☛ ਨਾਲ : ਇਹ ਹੈ ਬ੍ਰਹਮਲੋਕ। ਸਭ ਤੋਂ ਉੱਚਾ ਸੰਸਾਰ। ਉੱਚਤਮ ਅਨੰਦ। ਬਾਕੀ ਸਾਰੇ ਜੀਵ ਇਸ ਅਨੰਦ ਦੇ ਇਕ ਮਾਮੂਲੀ ਹਿੱਸੇ 'ਤੇ ਗੁਜ਼ਰ-ਬਸਰ ਕਰਦੇ ਹਨ। (IV.iii, 32)

ਉੱਤਰ ਉਪਨਿਸ਼ਦਾਂ ਵਿਚ ਇਕ ਹੋਰ ਚੌਥੀ ਅਵਸਥਾ ਚਤੁਰੀਆ ਜਾਂ ਤੁਰੀਆ ਵੀ ਅਨੰਦ ਵਿਚ ਸ਼ਾਮਲ ਕੀਤੀ ਗਈ ਹੈ, ਜੋ ਸੁਫ਼ਨੇ ਮੁਕਤ ਡੂੰਘੀ ਨੀਂਦ ਨਾਲ ਚੇਤਨਾ ਵੀ ਸ਼ਾਮਲ ਹੈ। ਅਨੰਤ ਤੋਂ ਪਹਿਲਾਂ ਦੀ ਇਸ ਅਵਸਥਾ ਨੂੰ ਮਾਂਡੂਕਯ ਏਕਾਤਮਾ-ਪ੍ਰਭਯਾਸਰ ਕਹਿੰਦਾ ਹੈ ਜੋ ਉਦੋਂ ਪ੍ਰਾਪਤ ਹੁੰਦੀ ਹੈ, ਜਦੋਂ ਆਪਣੇ ਆਪ 'ਤੇ ਪੂਰਨ ਨਿਸ਼ਚਾ ਹੋਵੇ। ਗੌੜਪਾਦ (8ਵੀਂ ਸਦੀ) ਦਾ ਕਥਨ ਹੈ, "ਇਸ ਵਿਚ ਅਨੰਤ ਦਾ ਜਾਗਰਣ ਹੁੰਦਾ ਹੈ, ਜੋ ਨਾ ਸੌਂਦਾ ਹੈ, ਨਾ ਸੁਫ਼ਨੇ ਦੇਖਦਾ ਹੈ।" (ਕਾਰਿਕਾ, 1.15)

ਸਿੱਖ ਧਰਮ ਗ੍ਰੰਥ, ਗੁਰੂ ਗ੍ਰੰਥ ਹੋਰ ਅਨੰਦ ਦਾ ਜ਼ਿਕਰ ਕਰਦਾ ਹੈ, ਜੋ ਸਥਿਰ ਵਿਅਕਤੀਗਤ ਅਨੰਦ ਨਾਲੋਂ ਵੱਖਰਾ ਅਤੇ ਅਦਭੁੱਤ ਹੈ, ਜਿਸ ਦੀਆਂ ਜੜ੍ਹਾਂ ਪੱਕੀਆਂ ਹਨ, ਜੋ ਸ਼ੁੱਧ ਨਿਰ-ਸੁਆਰਥ ਕਰਮ ਪ੍ਰਪੰਚ ਦੇ ਪੱਧਰ ਤਕ ਉਤਪੰਨ ਕਰਦਾ ਹੈ। ਇਹ ਉਹੀ ਅਨੰਦ ਹੈ, ਜਿਸ ਨੂੰ ਬਰਗਸਾਂ ਨੇ 'ਸ਼ਖ਼ਸੀਅਤ ਦਾ ਰਹੱਸ' ਕਿਹਾ ਸੀ ਤੇ ਜੋ 'ਅਨੰਤ ਦੇ ਰਹੱਸਵਾਦ' ਤੋਂ ਭਿੰਨ ਅਤੇ ਵਿਪਰੀਤ ਹੈ।

ਬਹੁਤ ਸਾਰੇ ਲੋਕ ਅਨੰਦ ਦਾ ਜ਼ਿਕਰ ਕਰਦੇ ਹਨ (ਜੋ ਕੇਵਲ ਗੁਰਮਤਿ ਦੀਆਂ ਸਿੱਖਿਆਵਾਂ ਵਿਚ ਸਹੀ ਤਰ੍ਹਾਂ ਜਾਣਿਆ ਗਿਆ ਹੈ) ਕੇਵਲ ਗੁਰੂ ਦੇ ਸ਼ਬਦ ਅਤੇ ਗੁਰੂ ਦੀ ਮਿਹਰ ਸਦਕਾ ਜਾਣਿਆ ਜਾ ਸਕਦਾ ਹੈ। ਆਪਣੀ ਅਨੰਤ ਕਿਰਪਾ ਰਾਹੀਂ ਗੁਰੂ ਅਗਿਆਨਤਾ ਅਤੇ ਦੁਬਿਧਾ ਦੇ ਸੰਗਲ ਕੱਟ ਕੇ ਸਾਫ਼ ਨਜ਼ਰ ਬਖ਼ਸ਼ਦਾ ਹੈ, ਉਹ ਨਜ਼ਰ ਜਿਹੜੀ ਹੋਂਦ ਦੇ ਦਿਲ ਵਿਚਦੀ ਪਾਰ ਲੰਘ ਜਾਂਦੀ ਹੈ। ਇਹ ਪੁਰਖ ਆਤਮ ਸੱਤਾ ਅਤੇ ਆਤਮਾ ਦੀ ਅੰਦਰਲੀ ਸੁਤੰਤਰਤਾ ਪ੍ਰਾਪਤ ਕਰਦੇ ਹਨ, ਕਿਉਂਕਿ ਉਹ ਗੁਰੂ ਕ੍ਰਿਪਾ ਸਦਕਾ ਪ੍ਰਾਪਤ ਸੱਚ ਨਾਲ ਸਵੱਛ ਹੋ ਚੁੱਕੇ ਹਨ। ਨਾਨਕ ਦਾ ਕਥਨ ਹੈ, ਇਹ ਹੈ ਅਨੰਦ ਜੋ ਗੁਰੂ ਦੇ ਆਵੇਸ਼ ਸਦਕਾ ਜਾਣਿਆ।

ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥
ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ॥
ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥
ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥
ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ॥

*(ਰਾਮਕਲੀ ਮ: ੩ ਅਨੰਦੁ, ਪੰ. 917)*

ਅਨੰਦ ਦਾ ਇਹ ਸੰਕਲਪ ਪ੍ਰਾਚੀਨ ਕੱਠਉਪਨਿਸ਼ਦ ਦੇ ਸਰੂਪ ਨਾਲ ਹੂ-ਬ-ਹੂ ਮਿਲਦਾ ਹੈ।

यदा सर्वे प्रभिद्यन्ते हृदयस्येह ग्रन्थयः।
अथ मर्त्योऽमृतो भवत्येतावद्धयनुषासनम्।।
(ਯਦਾ ਸਰਵੇ ਪ੍ਰਭਿਧਿਯੰਤੇ ਹ੍ਰਿਦਯਾਸ੍ਯੇਹ ਗ੍ਰੰਥਯਹ।
ਅਥ ਮਤਰਯੋ ਅਮ੍ਰਿਤੋ ਭਵਤ੍ਯੇਤਾਵਦਵੰਯਨੁਸ਼ਾਸਨਮ੍॥) *(Kathopanisad, 11.3.15)*

(ਜਦੋਂ ਮਨੁੱਖੀ ਮਨ ਦੀਆਂ ਸਾਰੀਆਂ ਉਲਝਣਾਂ ਅਤੇ ਗੰਢਾਂ ਖੁੱਲ੍ਹ ਜਾਂਦੀਆਂ ਹਨ, ਆਦਮੀ ਬੇਸ਼ੱਕ ਪੰਜ ਭੂਤਕ ਸਰੀਰ ਵਿਚ ਵੀ ਹੋਵੇ, ਅਮਰ ਦੇਵਤਾ ਹੋ ਜਾਂਦਾ ਹੈ। ਸਾਰੇ ਧਰਮ ਗ੍ਰੰਥਾਂ ਦਾ ਤੱਤ ਸਤਿ ਇਹੋ ਹੈ।) ਖ਼ਾਲਸਾ ਪੰਥ ਵਿਚ ਸ਼ਾਮਲ ਹੋਣ ਦਾ ਤਾਤਪਰਜ ਇਹੋ ਸੀ, ਰੂਹਾਨੀ ਤੌਰ 'ਤੇ ਸੁਤੰਤਰ ਮਨੁੱਖ, ਸਮਾਜ ਦੀ ਅਗਵਾਈ ਅਤੇ ਨਿਰਸਵਾਰਥ ਸੇਵਾ ਵਿਚ ਅਣਥਕ ਸੂਖਮ।

ਜਾਂ ਮਨੁੱਖ ਦੀ ਤਾਬਿਆਦਾਰੀ ਖ਼ਤਮ।[14] ਇਕ ਪਰਮੇਸਰ, ਅਕਾਲਪੁਰਖ ਕੇਵਲ ਤੁਹਾਡਾ ਪਾਤਸ਼ਾਹ ਹੈ ਜਿਸ ਦੇ ਹੁਕਮ ਵਿਚ ਤੁਸੀਂ ਚੱਲਣਾ ਹੈ, ਕੇਵਲ ਉਹੀ ਤੁਹਾਡੀ ਪੂਜਾ ਅਤੇ ਵਿਸ਼ਵਾਸ ਦਾ ਅਧਿਕਾਰੀ ਹੈ। ਮਨੁੱਖੀ ਹੋਣੀ ਦੀ ਪੂਰਤੀ ਦਾ ਰਸਤਾ ਗੁਰੂ ਗ੍ਰੰਥ ਦੀ ਬਾਣੀ ਵਿਚ ਮੌਜੂਦ ਹੈ, ਦਸ ਗੁਰੂਆਂ ਦੀਆਂ ਸਿਖਿਆਵਾਂ ਵਿਚ ਦਰਜ ਹੈ। ਇਸ ਰਸਤੇ 'ਤੇ ਚੱਲੋ, ਬਾਕੀ ਸਭ ਛੱਡ ਦਿਉ। ਜੇ ਨਹੀਂ ਆਉਂਦੀ, ਗੁਰਮੁਖੀ ਸਿੱਖੋ। ਗੁਰਬਾਣੀ ਦਾ ਰੋਜ਼ਾਨਾ ਪਾਠ ਕਰੋ ਜਾਂ ਸੁਣੋ, ਹੋ ਸਕੇ ਤਾਂ ਅਰਥ ਜਾਣੋ, ਹਰ ਰੋਜ਼ ਪੰਜ ਬਾਣੀਆਂ ਦਾ ਪਾਠ ਕਰੋ, ਤਿੰਨ ਬਾਣੀਆਂ ਅੰਮ੍ਰਿਤ ਵੇਲੇ, ਇਕ ਸੰਧਿਆਂ ਵਕਤ, ਇਕ ਸੌਣ ਤੋਂ ਪਹਿਲਾਂ, ਇਹ ਬਾਣੀਆਂ ਹਨ— ਜਪੁ, ਜਾਪੁ, ਸਵੱਈਏ, ਰਹਰਾਸਿ ਅਤੇ ਸੋਹਿਲਾ। ਖ਼ਾਲਸੇ ਦੇ ਪੰਜ ਕਕਾਰ ਅੰਗ ਸੰਗ ਰੱਖੋ— ਕੇਸ, ਕੰਘਾ, ਕੜਾ, ਕਿਰਪਾਨ ਅਤੇ ਕਛਹਿਰਾ। ਹੇਠ ਲਿਖੀਆਂ ਚਾਰ ਬੱਜਰ ਕੁਰਹਿਤਾਂ ਨਹੀਂ ਕਰਨੀਆਂ :

(1) ਕੇਸਾਂ ਦੀ ਬੇਅਦਬੀ; (2) ਹਲਾਲ ਕੀਤਾ ਮਾਸ[15]; (3) ਤੁਰਕਣੀ ਦਾ ਸੰਗ; (4) ਤੰਬਾਕੂ ਦਾ ਸੇਵਨ[16]।

ਇਨ੍ਹਾਂ ਚਾਰਾਂ ਵਿੱਚੋਂ ਜੇ ਇਕ ਕੁਰਹਿਤ ਵੀ ਹੋ ਗਈ ਤਾਂ ਤੁਸੀਂ ਖ਼ਾਲਸਾ ਪੰਥ ਵਿੱਚੋਂ ਛੇਕੇ ਗਏ, ਫਿਰ ਸਜ਼ਾ ਭੁਗਤਣ ਉਪਰੰਤ ਅੰਮ੍ਰਿਤ ਛਕ ਕੇ ਤੁਹਾਨੂੰ ਪਹਿਲਾਂ ਵਾਲਾ ਰੁਤਬਾ ਹਾਸਲ ਹੋਵੇਗਾ। ਉਦੋਂ ਤਕ ਛੇਕਿਆ ਕਸੂਰਵਾਰ

---

14. **ਖ਼ਾਲਸਾ** ਫ਼ਾਰਸੀ ਤੁਰਕੀ ਪ੍ਰਸ਼ਾਸਨ ਦਾ ਸ਼ਬਦ ਹੈ, ਜਿਸ ਦਾ ਮਾਇਨਾ ਹੈ 'ਸ਼ਾਹੀ', ਕਿਸੇ ਦੇ ਅਧੀਨ ਨਹੀਂ, ਕਿਸੇ ਅੱਗੇ ਜਵਾਬਦੇਹ ਨਹੀਂ, ਆਜ਼ਾਦ, ਸ਼ਹਿਨਸ਼ਾਹ ਦਾ ਸਿੱਧਾ ਥਾਪਿਆ ਹੋਇਆ।
15. ਪ੍ਰਾਚੀਨ ਹਿੰਦੂ ਪਰੰਪਰਾ ਅਨੁਸਾਰ ਕੇਵਲ ਉਸ ਪਸ਼ੂ ਦਾ ਮਾਸ ਖਾਣ ਦੀ ਆਗਿਆ ਸੀ, ਜਿਸ ਦਾ ਝਟਕਾ ਕੀਤਾ ਗਿਆ ਹੋਵੇ ਯਾਨਿ ਕਿ ਹਥਿਆਰ ਦੇ ਇਕ ਵਾਰ ਨਾਲ ਗਰਦਨ ਕੱਟੀ ਹੋਵੇ। ਅਜਿਹਾ ਕਰਨ ਨਾਲ ਇਕਦਮ ਮੌਤ ਹੋ ਜਾਂਦੀ ਹੈ ਤੇ ਪਸ਼ੂ ਦੇ ਖ਼ੂਨ ਵਿਚ ਖ਼ੌਫ਼ ਸਦਕਾ ਜ਼ਹਿਰ ਪੈਦਾ ਨਹੀਂ ਹੁੰਦਾ। ਜਾਨਵਰਾਂ ਦੇ ਦਿਲਾਂ ਵਿਚ ਡਰ ਪੈਦਾ ਨਾ ਹੋਣ ਦਿੱਤਾ ਜਾਣ ਵਾਲਾ ਮੀਟ ਮਨੁੱਖੀ ਵਰਤੋਂ ਲਈ ਸਹੀ ਹੈ। ਦਿਆਲੂ ਬੁੱਧ ਦੇ ਪ੍ਰਭਾਵ ਸਦਕਾ ਮਾਸ ਖਾਣ ਦੀ ਹਿੰਦੂਆਂ ਵਿਚ ਮਨਾਹੀ ਹੋ ਗਈ। ਭਾਰਤ ਵਿਚ ਜਦੋਂ ਇਸਲਾਮ ਸਥਾਪਤ ਹੋ ਗਿਆ, ਮੁਸਲਿਮ ਹਕੂਮਤ ਬਣ ਗਈ ਤਦ ਸਟੇਟ ਦੀ ਨੀਤੀ ਹੀ ਇਹ ਬਣ ਗਈ ਕਿ ਮਾਸ ਕੇਵਲ ਉਹੀ ਖਾਧਾ ਜਾਵੇ, ਜਿਹੜਾ ਕੁਰਾਨ ਮੁਤਾਬਿਕ ਹਲਾਲ ਹੈ, ਕੋਸ਼ੇਰ ਹੈ। ਪਸ਼ੂ ਦੀ ਰਗ ਕੱਟ ਕੇ ਹੌਲੀ ਹੌਲੀ ਮਰਨ ਦੇਣਾ, ਨਾਲ ਕੁਰਾਨ ਦੀਆਂ ਆਇਤਾਂ ਪੜ੍ਹਨੀਆਂ। ਇਸ ਨਾਲ ਪਸ਼ੂ ਮਾਰਨ ਦਾ ਪਾਪ ਨਹੀਂ ਲੱਗੇਗਾ, ਕਿਉਂਕਿ ਪਸ਼ੂ ਰੱਬ ਅੱਗੇ ਭੇਟ ਕੀਤਾ ਗਿਆ ਹੈ। ਇਸ ਨੂੰ ਖਾ ਲੈਣ ਲਈ ਮਾਰਨਾ ਮਨੋਰਥ ਨਹੀਂ ਸੀ। "ਖ਼ੂਨ ਸਦਕਾ ਆਤਮਾ ਪ੍ਰਾਸ਼ਚਿਤ ਕਰਦੀ ਹੈ (ਲੈਵਿਕਟਸ, 17.17) ਗੁਰੂ ਗੋਬਿੰਦ ਸਿੰਘ ਨੇ ਇਹ ਸਾਰਾ ਮਸਲਾ ਗੰਭੀਰਤਾ ਨਾਲ ਲਿਆ ਤੇ ਕੁਰਬਾਨੀ ਦੀ ਰਸਮ ਬਿਲਕੁਲ ਰੱਦ ਕਰ ਦਿੱਤੀ ਤੇ ਐਲਾਨ ਕੀਤਾ ਕਿ ਹਾਕਮ ਮੁਸਲਮਾਨ ਹਲਾਲ ਦੀ ਰਸਮ ਜਬਰਨ ਲਾਗੂ ਕਰਨ ਅਜਿਹਾ ਉਨ੍ਹਾਂ ਦਾ ਕੋਈ ਅਧਿਕਾਰ ਨਹੀਂ। ਉਨ੍ਹਾਂ ਨੇ ਕੇਵਲ ਝਟਕਾ ਕੇ ਪਸ਼ੂ ਮਾਰ ਕੇ ਖਾਣ ਦੀ ਪੁਰਾਤਨ ਰਵਾਇਤ ਮੁੜ ਸੁਰਜੀਤ ਕਰ ਦਿੱਤੀ। ਝਟਕਾ ਕੋਈ ਧਾਰਮਿਕ ਰਸਮ ਨਹੀਂ ਹੈ।
16. ਤੰਬਾਕੂ ਦੀ ਮਨਾਹੀ ਦਾ ਕੀ ਮਹੱਤਵ ਹੈ, ਅਧਿਆਇ ਚੌਥਾ ਦੇਖੋ।

'ਪਤਿਤ'[17] ਕਹਾਏਗਾ। ਖ਼ਾਲਸਾ ਪੰਥ ਉਸ ਨਾਲ ਰੋਟੀ ਬੇਟੀ ਦੀ ਸਾਂਝ ਨਹੀਂ ਰੱਖੇਗਾ। ਪਹਿਲੀ ਤੋਂ ਆਖ਼ਰੀ ਕੁਰਹਿਤ ਵਿੱਚੋਂ ਇਕ ਵੀ ਕਰ ਲਈ, ਪੰਥ ਵਿੱਚੋਂ ਛੇਕਿਆ ਗਿਆ ਰਹੇਗਾ, ਜਦੋਂ ਤਕ ਸੁਧਾਈ ਨਹੀਂ ਕਰਵਾਉਂਦਾ। ਉਹ ਖ਼ਾਲਸਾ ਪੰਥ ਦਾ ਸੇਵਕ ਰਹੇਗਾ ਤੇ ਪੰਥ ਰਾਹੀਂ ਸਾਰੀ ਮਨੁੱਖਤਾ ਦਾ ਭਲਾ ਕਰੇਗਾ। ਤੁਹਾਡਾ ਰੁਜ਼ਗਾਰ ਨੇਕ ਹੋਵੇ[18] ਤੇ ਜੋ ਕੁਝ ਕਮਾਉ ਉਸ ਵਿੱਚੋਂ

---

17. ਪਹਿਲਾਂ ਇਹ ਸ਼ਬਦ ਛਾਂਦੋਗਯ ਉਪਨਿਸ਼ਦ ਵਿਚ ਆਇਆ ਹੈ (v.10.9):
    स्तेनो हिरण्यस्य सुरा पिबँष्च गुरोस्तल्पमावसन्ब्रह्म हा च।
    एते पतन्ति चत्वारः पंचमष्चांस्तै रिति।।
    (ਸਤੇਨੋ ਹਿਰਣਯਸਯ ਸੁਰਾ ਪਿਬੰਸ਼ਚ ਗੁਰੋਸਤਲ੍ਪਮਾਵਸਨ੍ਬ੍ਰਹਮ ਹਾਹਾ ਚ।
    ਏਤੇ ਪਤੰਤਿ ਚਤਵਾਰः ਪੰਚਮਸ਼ਚਾਂਸਤੈ ਰਿਤਿ॥)
    "ਪਤਿਤ ਗਿਰੇ ਹੋਏ ਬੰਦੇ ਹਨ, ਜਿਨ੍ਹਾਂ ਨੇ ਕਤਲ, ਚੋਰੀ, ਵਿਭਚਾਰ ਅਤੇ ਸ਼ਰਾਬ ਪੀਣ ਦਾ ਕੁਕਰਮ ਕੀਤਾ ਹੈ।" ਇਥੇ ਇਕ ਬੁਰਾ ਕੰਮ ਕਰਨਾ ਨੈਤਿਕ ਪੱਖੋਂ ਸਹੀ ਨਹੀਂ, ਪਰ ਸਿੱਖ ਜਦੋਂ ਅੰਮ੍ਰਿਤ ਛਕ ਕੇ ਖ਼ਾਲਸਾ ਪੰਥ ਵਿਚ ਪ੍ਰਵੇਸ਼ ਕਰਦਾ ਹੈ, ਤਦ ਉਸ ਦਾ ਪੁਨਰ ਜਨਮ ਹੁੰਦਾ ਹੈ। ਪਤਿਤ ਨਾਲ ਜਿਹੜਾ ਬੰਦਾ ਵਰਤੋਂ ਵਿਹਾਰ ਕਰਦਾ ਰਹੇਗਾ, ਉਹ ਉਸੇ ਪਾਪ ਦਾ ਦੋਸ਼ੀ ਹੋਵੇਗਾ ਜੋ ਦੋਸ਼ ਪਤਿਤ ਦਾ ਸੀ। ਛਾਂਦੋਗਯ ਵਿਚ ਦਰਜ ਹੈ ਕਿ ਉਕਤ ਚਾਰ ਬੱਜਰ ਕੁਰਹਿਤਾਂ ਵਿਚ ਪੰਜਵੀਂ ਇਹ ਹੈ, ਪਤਿਤ ਨਾਲ ਸਾਂਝ ਰੱਖਣੀ, ਪੰਚਮਸ਼ਚਾਂਸਤੈਰਿਤਿ।
18. ਗੁਰੂ ਨਾਨਕ ਦੇਵ ਨੇ ਗੁਰਮਤਿ ਦੇ ਤਿੰਨ ਬੁਨਿਆਦੀ ਨੇਮ ਨਿਸ਼ਚਿਤ ਕਰ ਦਿੱਤੇ ਹਨ, ਜੋ ਸਿੱਖ ਨੇ ਕਰਨੇ ਹਨ, ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ। ਇਹ ਜਨਮ ਸਾਖੀ ਵਿਚ ਦਰਜ ਰਿਕਾਰਡ ਹੈ। ਨਾਮ ਜਪਣ ਦੀ ਸਿੱਖ ਕ੍ਰਿਆ ਉਹੀ ਹੈ, ਜੋ ਵੈਦਿਕ ਮਤਿ ਵਿਚ ਜਾਪ, ਬੋਧ ਮਤਿ ਵਿਚ ਬੁੱਧਾਨੁਸਮ੍ਰਤੀ ਅਤੇ ਇਸਲਾਮ ਵਿਚ ਜ਼ਿਕਰ ਹੈ। ਇਹ ਆਪਣੇ ਮਨ ਦਾ ਸਤਹੀ ਯਾਦਾਂ, ਗਿਆਨ ਇੰਦਰੀਆਂ ਦੀਆਂ ਯਾਦਾਂ, ਇਛਾਵਾਂ ਤੋਂ ਮੁਕਤ ਹੋਣਾ ਹੈ ਤਾਂ ਕਿ ਨਿੱਜੀ ਅਰਧ-ਚੇਤਨ ਦੀਆਂ ਵਾਦੀਆਂ ਤੇ ਵਿਸ਼ਵੀ ਅਚੇਤਨ ਖੰਡਾਂ ਵਿਚ ਸ਼ਾਂਤ ਡੂੰਘੇ ਉਤਰ ਸਕੀਏ। ਇਹ ਯੋਗ ਵਿਗਿਆਨ ਦਾ ਪੂਰਾ ਸਾਰ ਤੱਤ ਹੈ, ਜੋ ਉਸ ਖੰਡਿਤ ਰੂਹਾਨੀ ਸ਼ਕਤੀ ਦੇ ਗੁੱਝੇ ਭੇਦ ਪ੍ਰਗਟ ਕਰਨ ਦੇ ਸਮਰੱਥ ਹੈ, ਜੋ ਸਿਮਰਨ ਊਰਜਾ ਸੰਚਿਤ ਕਰਕੇ ਮਨੁੱਖ ਦਾ ਵਿਕਾਸ ਕਰਦੀ ਹੈ। ਪੁਰਾਤਨ ਯਹੂਦੀਆਂ ਦਾ ਵਿਸ਼ਵਾਸ ਸੀ, "ਪੈਗ਼ੰਬਰ ਜੋਇਲ ਦਾ ਪੁਰਾਤਨ ਨੇਮ ਵਿਚ ਕਥਨ ਹੈ, ਜੋ ਰੱਬ ਦਾ ਨਾਮ ਲਵੇਗਾ, ਤਰ ਜਾਏਗਾ। ਇਹ ਸੀ ਉਹ ਅਮਲ, ਜਿਸ ਨੂੰ ਗੁਰੂ ਨਾਨਕ ਨੇ ਕੇਂਦਰਬਿੰਦੂ ਵਜੋਂ ਜਾਣਿਆ ਅਤੇ ਪਰਚਾਰਿਆ। ਭਾਰਤ ਵਿਚ ਅਤੇ ਭਾਰਤ ਤੋਂ ਬਾਹਰ ਸੰਨਿਆਸੀ ਜੀਵਨ ਦਾ ਆਧਾਰ ਇਹ ਸੀ ਕਿ ਜਿਹੜੇ ਧਰਮ ਨੂੰ ਆਪਣੇ ਜੀਵਨ ਦਾ ਕੇਂਦਰੀ ਧੁਰਾ ਮੰਨਣਗੇ, ਉਹ ਜੀਵਨ ਨਿਰਬਾਹ ਵਾਸਤੇ ਲਾਭਕਾਰੀ ਕੰਮ ਧੰਦਾ ਨਹੀਂ ਕਰਨਗੇ। ਜੈਨ, ਬੋਧ ਅਤੇ ਹਿੰਦੂ ਮਾਨਵ ਧਰਮ ਸ਼ਾਸਤ੍ਰ ਦਾ ਇਹ ਮੁਢਲਾ ਅਸੂਲ ਹੈ। ਮਨੁੱਖ ਦੀ ਜ਼ਿੰਦਗੀ ਦੇ ਅੰਤਿਮ ਦੋ ਪੜਾਅ, ਵਾਣਪ੍ਰਸਤ ਯਾਨੀ ਕਿ ਜੰਗਲ ਦਾ ਵਾਸਾ ਤੇ ਸੰਨਿਆਸ, ਯਾਨਿ ਕਿ ਤਿਆਗ। ਉਨ੍ਹਾਂ ਦੇ ਜੀਵਨ ਕਾਲ ਦੌਰਾਨ ਗੌਤਮ ਬੁੱਧ ਉਪਰ ਇਹ ਦੋਸ਼ ਲੱਗਾ ਸੀ ਕਿ ਗ੍ਰਹਿਸਥ ਉਜਾੜ ਕੇ ਉਹ ਸਮਾਜ ਦੀ ਆਰਥਿਕਤਾ ਨੂੰ ਤਬਾਹ ਕਰਨ ਲੱਗਾ ਹੈ।
    ਵੇਧਵਾਯ ਅਗੱਤੋ ਸੱਮਨੋ ਗੋਤਮੋ॥ *(ਮਹਾਂਵੱਗ, I, xxiv.5)*
    (ਆਹ ਆ ਗਿਆ ਹੈ ਸੰਨਿਆਸੀ ਗੌਤਮ ਜੋ ਸੁਹਾਗਣਾਂ ਨੂੰ ਵਿਧਵਾਵਾਂ ਕਰ ਦਏਗਾ।) ਸਿੱਖਾਂ ਵਿੱਚੋਂ ਇਹ ਪਰੰਪਰਾ ਖ਼ਤਮ ਕਰਨੀ ਸੀ। ਸਿੱਖ ਆਪਣੇ ਸਮਾਜ ਅਤੇ ਰਾਜਨੀਤੀ ਵਿਚ ਸਕ੍ਰਿਅ ਰਹਿਣਗੇ। ਅਖ਼ੀਰ ਵਿਚ ਕਹਾਂਗੇ, ਸਿੱਖ ਕਿਸੇ ਉਸ ਅਮਲ ਦਾ ਕਿਸੇ ਪ੍ਰਕਾਰ ਭਾਗੀਦਾਰ ਨਹੀਂ ਬਣੇਗਾ, ਜਿਸ ਵਿਚ ਮਨੁੱਖ ਹੱਥੋਂ ਮਨੁੱਖ ਦਾ ਸ਼ੋਸ਼ਣ ਹੋਵੇ, ਕਿਉਂਕਿ "ਗੁਰੂ ਉਸ ਦੀ ਹਮਾਇਤ ਵਿਚ ਹੈ, ਜਿਹੜਾ ਭ੍ਰਿਸ਼ਟਾਚਾਰ ਤੋਂ ਮੁਕਤ ਹੈ।"
    ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥ *(ਵਾਰ ਮਾਝ ਮ: ੧, ਪੰ. 141)*

ਦਸਵੰਧ ਕੱਢ ਕੇ ਖ਼ਾਲਸਾ ਪੰਥ ਦੇ ਖ਼ਜ਼ਾਨੇ ਭਰਪੂਰ ਕਰੋ। ਆਪਣੀ ਸਾਰੀ ਅਉਧ ਗੁਰਮੁਖ ਵਾਂਗ ਬਿਤਾਉ, ਨਾਮ ਜਪੋ, ਧਰਮ ਦੀ ਕਿਰਤ ਕਰੋ, ਕਿਸੇ ਨਾਲ ਵਧੀਕੀ ਨਹੀਂ ਕਰਨੀ, ਵੰਡ ਕੇ ਛਕਣਾ, ਖ਼ਾਲਸੇ[19] ਦਾ ਵਿਸ਼ਵਾਸਪਾਤਰ ਰਹਿਣਾ, ਗ਼ਲਤੀ ਹੋਣ 'ਤੇ ਖ਼ਾਲਸਾ ਪੰਥ ਸਨਮੁਖ ਪੇਸ਼ ਹੋ ਕੇ ਪਸ਼ਚਾਤਾਪ ਕਰਨਾ, ਦਿੱਤੀ ਸਜ਼ਾ ਭੁਗਤ ਕੇ ਅੱਗੋਂ ਲਈ ਸਾਵਧਾਨ ਰਹਿਣਾ।

12. ਨਿਮਨ-ਲਿਖਤ ਪੰਜ ਵਰਗਾਂ ਦੇ ਲੋਕ ਖ਼ਾਲਸੇ ਦੀ ਸ਼ੁੱਧਤਾ ਅਤੇ ਸੰਗਠਨ ਵਿਰੋਧੀ ਹਨ, ਇਨ੍ਹਾਂ ਨਾਲ ਉਦੋਂ ਤਕ ਰੋਟੀ ਬੇਟੀ ਦੀ ਸਾਂਝ ਨਹੀਂ ਰੱਖਣੀ, ਜਦੋਂ ਤਕ ਇਹ ਅੰਮ੍ਰਿਤ ਛਕ ਕੇ ਖ਼ਾਲਸਾ ਪੰਥ ਵਿਚ ਸ਼ਾਮਲ ਨਹੀਂ ਹੁੰਦੇ ਤੇ ਅਨੁਸ਼ਾਸਨ ਵਿਚ ਨਹੀਂ ਆਉਂਦੇ। ਇਹ ਤਨਖ਼ਾਹੀਏ[20] ਹਨ :
    (1) ਮੀਣੇ, ਧੀਰਮੱਲੀਏ, ਰਾਮਰਾਈਏ ਮਸੰਦ, ਜਿਨ੍ਹਾਂ ਨੇ ਭੂਤ ਕਾਲੀ ਇਤਿਹਾਸ ਦੌਰਾਨ ਸਿੱਖ ਸੰਗਤ ਅਤੇ ਅਸੂਲਾਂ ਵਿਚ ਫੁੱਟ ਪਾਉਣ ਦਾ ਯਤਨ ਕੀਤਾ ਅਤੇ ਜੋ ਪਤਿਤ ਹਨ।
    (2) ਜਿਨ੍ਹਾਂ ਨੇ ਉਕਤ ਲੋਕਾਂ ਨਾਲ ਰੋਟੀ ਬੇਟੀ ਦੀ ਸਾਂਝ ਪਾ ਲਈ।
    (3) ਜਿਹੜੇ ਕੇਸ ਰੰਗਦੇ ਜਾਂ ਸ਼ਿੰਗਾਰ ਕਰ ਕੇ ਆਪਣਾ ਰੂਪ ਗ਼ੈਰ-ਕੁਦਰਤੀ ਕਰ ਲੈਂਦੇ ਹੋਣ।
    (4) ਜਿਹੜੇ ਵਿਆਹ ਵਰਗੀ ਸੰਸਥਾ ਵਿਚ ਪੈਸੇ ਦਾ ਲੈਣ-ਦੇਣ ਕਰਨ।
    (5) ਅਸਲੀਅਤ ਨੂੰ ਭਾਂਜ ਦੇਣ ਲਈ ਜਿਹੜੇ ਨਸ਼ੇ ਵਰਤਣ।

    ਸਦਾਚਾਰਕ ਪਵਿਤਰਤਾ ਅਤੇ ਸ਼ਾਨ ਦਾ ਉਚਾ ਸਤਰ ਕਾਇਮ ਰੱਖਣ ਲਈ ਸਾਵਧਾਨ ਰਹਿਣਾ।
13. ਅਭਿਲਾਖੀਆਂ ਨੂੰ ਉਕਤ ਹਦਾਇਤਾਂ ਦੇਣ ਉਪਰੰਤ ਪੰਜਾਂ ਵਿੱਚੋਂ ਇਕ ਸਿੰਘ ਗੁਰੂ ਗ੍ਰੰਥ ਅੱਗੇ ਸੰਗਤੀ ਅਰਦਾਸ ਕਰੇ।
14. ਪਵਿੱਤਰ ਕੜਾਹ ਪ੍ਰਸ਼ਾਦ ਦੀ ਦੇਗ ਵਰਤੇ ਤੇ ਅੰਮ੍ਰਿਤ ਛਕ ਕੇ ਸਿੰਘ ਹੋਏ

---

19. ਖ਼ਾਲਸਾ ਪੰਥ ਵਿਚ ਵਿਅਕਤੀ ਨੂੰ ਘੱਟ ਅਤੇ ਸੰਗਤ ਨੂੰ ਵਧੀਕ ਮਹੱਤਵ ਦੇਣ ਦਾ ਅਸੂਲ ਭਾਰਤੀ ਸਮਾਜ ਦੀਆਂ ਪੁਰਾਤਨ ਪਰੰਪਰਾਵਾਂ ਵਿਚ ਮੌਜੂਦ ਸੀ। ਸਿਮ੍ਰਤੀਆਂ ਦਾ ਉੱਚ ਕੋਟੀ ਦਾ ਵਿਆਖਿਆਕਾਰ ਵਿਦਵਾਨ ਮੇਧੌਤੀ (825-900) ਆਪਣੇ ਮਾਨਵ ਧਰਮ ਸ਼ਾਸਤ੍ਰ ਭਾਸ਼ਯ (ਅੰਗਰੇਜ਼ੀ ਤਰਜਮਾ ਗੰਗਾਨਾਥ ਝਾ, ਕਲਕੱਤਾ ਯੂਨੀਵਰਸਿਟੀ ਪ੍ਰੈਸ) ਅਤੇ ਨਾਰਦ ਦਾ ਗ੍ਰੰਥ ਲਿਖਦੇ ਹਨ ਕਿ ਕੁਲ, ਭਾਈਚਾਰਕ ਇਕਾਈ ਹੈ, ਵਪਾਰੀਆਂ ਦੀ ਇਕਾਈ ਸ਼ੇਣੀਆਂ ਹੈ, ਜਿਹੜੇ ਲੋਕ ਇਧਰ ਉਧਰ ਘੁੰਮਦੇ ਖ਼ਾਨਾਬਦੋਸ਼ ਹਨ, ਉਨ੍ਹਾਂ ਨੂੰ ਗਣ ਕਹਿੰਦੇ ਹਨ, ਇਹ ਇਕ ਧੜੇ ਵਾਂਗ ਵਿਚਰਦੇ ਹਨ। ਸ਼੍ਰੇਣੀ ਧੜੇਬੰਦੀ ਵਿਚ ਨਹੀਂ ਪੈਂਦੇ। ਸਮਕਾਲੀ ਹਿੰਦੀ ਵਿਚ ਗਣ ਵਾਸਤੇ ਹੁਣ 'ਲੋਕ' ਸ਼ਬਦ ਵਰਤਿਆ ਜਾਂਦਾ ਹੈ ਜਦੋਂ ਕਿ ਅਸਲ ਮੂਲ ਰੂਪ ਵਿਚ ਇਸ ਲਈ 'ਪਾਰਟੀ' ਸ਼ਬਦ ਵਧੀਕ ਢੁੱਕਵਾਂ ਹੈ।
20. ਵਿਹਾਰਕ ਸਿੱਖ ਬੋਲੀ ਸੰਧਿਆਭਾਸ਼ਾ ਵਿਚ ਤਨਖ਼ਾਹੀਆ ਮਾਇਨੇ ਨੌਕਰੀ ਕਰਦਾ ਮੁਲਾਜ਼ਮ, ਨੁਕਸਦਾਰ, ਅਨੁਸ਼ਾਸਨ ਭੰਗ ਕਰਨ ਦਾ ਦੋਸ਼ੀ। ਸਾਫ਼ ਮਤਲਬ ਹੈ ਕਿ ਤਨਖ਼ਾਹ ਲੈਣ ਵਾਲਾ ਬੰਦਾ ਖ਼ਾਲਸਾ ਪੰਥ ਦੀ ਥਾਂ ਆਪਣੇ ਦੁਨਿਆਵੀ ਮਾਲਕਾਂ ਦੀ ਵਫ਼ਾਦਾਰੀ ਕਰੇਗਾ, ਸੋ ਉਹ ਖ਼ਾਲਸਾ, ਯਾਨੀ ਕਿ ਸੁਤੰਤਰ ਮਨੁੱਖ ਨਹੀਂ ਹੋਵੇਗਾ।

ਵਿਅਕਤੀ ਇੱਕੋ ਬਾਟੇ[21] ਵਿਚ ਪ੍ਰਸ਼ਾਦ ਛਕਣ (ਪ੍ਰਸ਼ਾਦ ਭੌਤਿਕ ਭੋਜਨ ਨਹੀਂ ਹੈ, ਇਹ ਗੁਰੂ ਦੀ ਬਖ਼ਸ਼ਿਸ਼, ਰੱਬੀ ਭੋਜ ਹੈ।)

---

21. ਪਵਿੱਤਰ ਭੋਜਨ ਕੜਾਹ ਪ੍ਰਸਾਦਿ ਕਣਕ ਦੇ ਆਟੇ, ਮਿੱਠੇ ਅਤੇ ਘਿਉ ਨੂੰ ਮਿਲਾ ਕੇ ਤਿਆਰ ਕੀਤਾ ਜਾਂਦਾ ਹੈ। ਸਵਾ ਰੁਪਏ, ਸਵਾ ਦੋ ਰੁਪਏ ਜਾਂ ਪੰਜ ਰੁਪਏ ਦਾ ਚੜ੍ਹਾਇਆ ਜਾਂਦਾ ਹੈ।

ਇਹ ਪਰੰਪਰਿਕ ਗਿਣਤੀਆਂ-ਮਿਣਤੀਆਂ ਹਿੰਦੂ ਨਸਲ ਦੀਆਂ ਸਮੇਂ ਤੇ ਕਰਮ-ਕਾਂਡ ਆਧਾਰਿਤ ਬੁਨਿਆਦੀ ਸੰਕਲਪਨਾਵਾਂ ਨਾਲ ਮੇਲ ਖਾਂਦੀਆਂ ਹਨ।

ਸਿੱਖਾਂ ਦਾ ਪਵਿੱਤਰ ਕੜਾਹ ਪ੍ਰਸਾਦਿ ਤਿੰਨ ਸਵਾਲਾਂ ਦੇ ਦਾਇਰੇ ਵਿਚ ਹੈ: (1) ਇਸ ਦੀ ਧਾਰਮਿਕ ਮਹੱਤਤਾ ਕੀ ਹੈ, (2) ਬਰਾਬਰ ਬਰਾਬਰ ਦੀਆਂ ਤਿੰਨ ਰਸਦਾਂ ਕਿਉਂ, (3) ਦੇਗ ਵਾਸਤੇ ਸਵਾ ਰੁਪਿਆ ਜਾਂ ਸਵਾ ਦੋ ਰੁਪਏ ਹੀ ਕਿਉਂ ?

ਧਾਰਮਿਕ ਕ੍ਰਿਆਵਾਂ ਰਾਹੀਂ ਮਨੁੱਖ ਰੱਬ ਨਾਲ ਨਿੱਜੀ ਸੰਬੰਧ ਜੋੜਨਾ ਚਾਹੁੰਦਾ ਹੈ ਤੇ ਉਸ ਵਾਸਤੇ ਤਰੀਕੇ ਹਨ (ੳ) ਭੇਟਾ, (ਅ) ਅਰਦਾਸ, (ੲ) ਧਾਰਮਿਕ ਰਸਮਾਂ। ਕੜਾਹ ਪ੍ਰਸਾਦਿ ਪਹਿਲਾ ਕਰਮ ਹੈ, ਜਿਸ ਦੇ ਕਈ ਰੂਪ ਹਨ। ਭੇਟਾਵਾਂ ਸੰਸਾਰਕ ਪ੍ਰਾਚੀਨ ਅਤੇ ਨਿਵ੍ਰਿਤੀ ਹੋ ਸਕਦੀਆਂ ਹਨ। ਕੜਾਹ ਪ੍ਰਸਾਦਿ ਧਰਮ ਸੰਸਾਰਕ ਭੇਟਾ ਹੈ। ਭੇਟਾ ਅਰਪਣ ਕਰਨ ਦੀ ਰੀਤ ਬਹੁਤ ਪ੍ਰਾਚੀਨ ਹੈ, ਜਿਸ ਦਾ ਮਤਲਬ ਹੁੰਦਾ ਹੈ—ਮੈਂ ਇਹ ਇਸ ਲਈ ਅਰਪਣ ਕਰਦਾ ਹਾਂ ਤਾਂ ਬਦਲੇ ਵਿਚ ਤੁਹਾਥੋਂ ਮੈਨੂੰ ਇਹ ਮਿਲੇ। ਭੇਟਾ ਉਦੋਂ ਪ੍ਰਵਾਨ ਹੋਵੇਗੀ, ਜਦੋਂ ਦੇਣ ਵਾਲੇ ਦਾ ਲੈਣ ਵਾਲੇ ਨਾਲ ਨਿੱਜੀ ਸੰਪਰਕ ਹੋਵੇਗਾ। ਬੇਬੀਲੋਨੀ ਗਿਲਗਾਮੇਸ਼ ਮਹਾਂਕਾਵਿ......... ਹਿੰਦੂ ਪੂਜਾ ਰਸਮਾਂ ਅਨੁਸਾਰ ਦੇਵਤਿਆਂ ਦਾ ਗੁਜ਼ਾਰਾ ਮਨੁੱਖਾਂ ਵੱਲੋਂ ਦਿੱਤੀਆਂ ਭੇਟਾਵਾਂ ਸਦਕਾ ਚੱਲਦਾ ਹੈ। ਪੁਰਾਤਨ ਇਜ਼ਰਾਇਲੀ ਰਸਮ ਮਿਨ੍ਹਾ, ਖ਼ਾਸ ਭੇਟਾ ਹੋਇਆ ਕਰਦੀ ਸੀ। ਮੁਸਲਮਾਨ ਭੇਟਾ ਉਦੋਂ ਦਿੰਦੇ ਹਨ, ਜਦੋਂ ਉਨ੍ਹਾਂ ਦੀ ਸੁੱਖਣਾ ਪੂਰੀ ਹੋ ਜਾਵੇ। ਧਾਰਮਿਕ ਭੇਟਾ ਦਾ ਖ਼ਾਸ ਵਿਧੀ ਵਿਧਾਨ ਹੁੰਦਾ ਹੈ। ਚੜ੍ਹਾਇਆ ਗਿਆ ਪ੍ਰਸ਼ਾਦ ਵੰਡ ਕੇ ਛਕਣ ਨਾਲ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਰਸਮ ਵਿਚ ਗੁਰੂ ਮੌਜੂਦ ਹੈ ਅਤੇ ਭੇਟਾ ਕਰਨ ਵਾਲਾ ਸ਼ਰਧਾਲੂ ਵੀ। ਦਾਨੀ ਨੂੰ ਗੁਰੂ ਦੀ ਸੰਗਤ, ਕ੍ਰਿਪਾ ਪ੍ਰਾਪਤ ਹੁੰਦੀ ਹੈ ਅਤੇ ਉਸ ਵੱਲੋਂ ਦਿੱਤੀ ਭੇਟਾ ਸਦਕਾ ਨਿਜੀ ਸੰਪਰਕ ਕਾਇਮ ਹੁੰਦਾ ਹੈ।

ਇਹ ਧਾਰਮਿਕ ਪਵਿੱਤਰ ਮਿਲਾਪ ਵਿਚਲਾ ਸੰਗਤੀ ਪ੍ਰਸਾਦਿ ਮਹਿਜ਼ ਚਿੰਨ੍ਹ ਰੂਪ ਨਹੀਂ ਹੈ ਤੇ ਨਾ ਕੇਵਲ ਇਸ ਨਾਲ ਵਿਚਾਰ ਵਿਕਸਿਤ ਹੁੰਦੇ ਹਨ। ਇਹ ਵਾਸਤਵਿਕ ਰਹੱਸਪੂਰਨ ਰਸਮ ਹੈ, ਜਿਹੜੀ ਦਾਨ ਕਰਤਾ ਅਤੇ ਸੰਗਤ ਦਾ ਕਲਿਆਣ ਕਰ ਦਏਗੀ।

ਕੜਾਹ ਪ੍ਰਸਾਦਿ ਦੀਆਂ ਤਿੰਨ ਰਸਦਾਂ ਹਿੰਦੂ ਅੰਕੜਾ ਵਿਗਿਆਨ ਅਨੁਸਾਰ ਤ੍ਰੇਯ ਦੀਆਂ ਸੂਚਕ ਹਨ। ਹੋਂਦ, ਪ੍ਰਕ੍ਰਿਤੀ ਦੇ ਸਾਂਖ ਦਰਸ਼ਨ ਅਨੁਸਾਰ ਤਿੰਨ ਗੁਣ ਹਨ। ਇਨ੍ਹਾਂ ਤਿੰਨਾਂ ਗੁਣਾਂ ਤੋਂ ਸਾਰਾ ਪ੍ਰਪੰਚ ਪ੍ਰਗਟ ਹੋਇਆ ਹੈ। ਤਿੰਨੇ ਗੁਣ ਆਪਸ ਵਿਚ ਮਿਲ ਕੇ ਜਦੋਂ ਇਕ ਰੂਪ ਹੋ ਜਾਣ ਤਦ ਪ੍ਰਪੰਚ ਲੋਪ ਹੋ ਕੇ ਸਤਿ ਰੂਪ ਪ੍ਰਗਟ ਹੋ ਜਾਂਦਾ ਹੈ। ਵਿਅਕਤੀ ਦੇ ਮਨ ਵਿਚ ਸਤੋ, ਰਜੋ ਤੇ ਤਮੋ ਗੁਣ ਜਦੋਂ ਸਮਰੂਪ ਹੋ ਜਾਣ, ਸੰਤੁਲਿਤ ਹੋ ਜਾਣ, ਤਦ ਗੁਰੂ ਗੋਬਿੰਦ ਸਿੰਘ ਅਨੁਸਾਰ ਨਤੀਜੇ ਵਜੋਂ ਮਨੁੱਖ ਨੂੰ ਸ਼੍ਰੋਮਣੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਬ੍ਰਹਮਗਿਆਨੀ ਹੋ ਜਾਂਦਾ ਹੈ।

ਧਾਰਮਿਕ ਰਸਮ ਵਜੋਂ ਸਵਾ ਰੁਪਿਆ ਅਤੇ ਇਸੇ ਤਰ੍ਹਾਂ ਹੋਰ ਸਵਾਈ ਰਕਮ ਭੇਟਾ ਵਜੋਂ ਦੇਣ ਦੇ ਦੋ ਮਹੱਤਵਪੂਰਨ ਪੱਖ ਹਨ। ਮੁਦਰਾ ਦੀ ਪਹਿਲੀ ਇਕਾਈ ਸਟੇਟ ਨਮਿਤ ਹੈ, ਜੋ ਸਰਕਾਰ ਟੈਕਸ ਵਜੋਂ ਆਪਣੀ ਪਰਜਾ ਪਾਸੋਂ ਉਗਰਾਹੁੰਦੀ ਹੈ। ਨਾਗਰਿਕ ਦਾ ਫ਼ਰਜ਼ ਹੈ, ਉਹ ਰਾਜੇ ਪਾਸ ਟੈਕਸ ਭਰੇ। ਪਰ ਮਨੁੱਖ ਦਾ ਨੈਤਿਕਤਾ ਅਤੇ ਧਰਮ ਪ੍ਰਤੀ ਫ਼ਰਜ਼ ਸਟੇਟ ਪ੍ਰਤੀ ਫ਼ਰਜ਼ ਨਾਲੋਂ ਵੱਡਾ ਹੈ। ਇਸ ਕਰਕੇ ਰੁਪਏ ਨਾਲ ਇਕ ਚੁਆਨੀ ਹੋਰ, ਪਰ ਚੁਆਨੀ ਹੋਰ ਕਿਸ ਕਾਰਨ ?

ਇਹ ਜਾਣਨ ਲਈ ਸਾਨੂੰ ਹਿੰਦੂ ਕੈਲੰਡਰ ਦੀ ਬੁਨਿਆਦ ਅਤੇ ਧਰਮ ਸੰਸਕਾਰਾਂ ਨਾਲ ਇਸ ਦੀ ਸਾਂਝ ਬਾਰੇ ਜਾਣਨਾ ਪਵੇਗਾ। ☛

15. ਅੰਮ੍ਰਿਤ ਸੰਸਕਾਰ ਸੰਪੂਰਣ ਅਤੇ ਸਮਾਪਤ ਹੋਇਆ, ਸੰਗਤ ਆਪੋ-ਆਪਣੇ ਟਿਕਾਣਿਆ 'ਤੇ ਜਾਏ।[22]

## ਅੰਤਿਕਾ

ਅੰਮ੍ਰਿਤ ਸੰਸਕਾਰ ਵਕਤ ਜਿਹੜੀਆਂ ਪੰਜ ਬਾਣੀਆਂ ਉਚਾਰੀਆਂ ਜਾਂਦੀਆਂ ਹਨ, ਉਨ੍ਹਾਂ ਦੇ ਅਰਥ ਅੰਗਰੇਜ਼ੀ ਵਿਚ ਕਰ ਦਿੱਤੇ ਹਨ।

---

☛ ਚੰਦ੍ਰਮਾ ਦਿਨ, ਤਿਥਿ, ਚੰਦ ਦੇ ਅੰਡਾਕਾਰ ਪਥ ਕਾਰਨ ਅਸਥਿਰ ਹੈ, ਜਿਸ ਕਰਕੇ ਇਹ ਵੱਖਰੇਵਾਂ ਸਾਢੇ ਚਾਰ ਘੰਟਿਆਂ ਤਕ ਪੁੱਜ ਜਾਂਦਾ ਹੈ। ਸੂਰਜੀ ਦਿਨ, ਵਾਰ, ਪੂਰੇ 24 ਘੰਟਿਆਂ ਦਾ ਥਿਰ ਰਹਿੰਦਾ ਹੈ। ਇਕ ਤਾਰੇ ਤੋਂ ਦੂਜੇ ਤਾਰੇ ਤਕ ਚੱਕਰ ਪੂਰਾ ਕਰਨ ਵਿਚ ਸੂਰਜ 365 ਦਿਨ, 6 ਘੰਟੇ, 9 ਮਿੰਟ ਅਤੇ 9.5 ਸਕਿੰਟ ਲੈਂਦਾ ਹੈ, ਪਰ ਜਦੋਂ ਸੂਰਜ ਭੂਮੱਧ ਰੇਖਾ ਨੂੰ ਪਾਰ ਕਰਦਾ ਹੈ, ਦਿਨ-ਰਾਤ ਬਰਾਬਰ ਹੁੰਦੇ ਹਨ, ਉਦੋਂ ਇਹ ਚੱਕਰ ਪੂਰਾ ਕਰਨ ਲਈ 365 ਦਿਨ, 5 ਘੰਟੇ, 48 ਮਿੰਟ ਅਤੇ 46 ਸਕਿੰਟ ਲੱਗਦੇ ਹਨ। ਪੁਰਾਤਨ ਹਿੰਦੂਆਂ ਨੇ ਪਤਾ ਲਾ ਲਿਆ ਸੀ ਕਿ ਚੰਦ ਦੇ ਬਾਰਾਂ ਚੱਕਰ ਸੂਰਜ ਦੇ ਇਕ ਚੱਕਰ ਬਰਾਬਰ ਹੁੰਦੇ ਹਨ। ਸੋ 27 ਨਛੱਤਰ 12 ਰਾਸ਼ੀਆਂ ਵਿਚ ਵੰਡ ਦਿੱਤੇ ਗਏ। ਇਉਂ ਹਿੰਦੂ ਕੈਲੰਡਰ ਦਾ ਸਾਲ ਨਛੱਤਰੀ ਹੈ, ਭਾਵੇਂ ਹਿੰਦੂ ਪਰੰਪਰਾ ਚੰਦ੍ਰਮਾ ਕੈਲੰਡਰ ਨੂੰ ਸਹੀ ਕੈਲੰਡਰ ਪ੍ਰਵਾਨ ਕਰਦੀ ਹੈ। ਸਿੰਮ੍ਰਿਤੀਆਂ ਦਾ ਆਖਣਾ ਹੈ ਕਿ ਧਾਰਮਿਕ ਰਸਮਾਂ ਚੰਦ੍ਰਮਾ ਕੈਲੰਡਰ ਮੁਤਾਬਕ ਕੀਤੀਆਂ ਜਾਣਗੀਆਂ (ਸਮਰੇਤੁ ਸਰਵਤ੍ਰ ਕਮਾਦਿ ਚੰਦ੍ਰਮਾ ਸੰਵਤਸਰਮ)। ਇਸ ਦਾ ਮਤਲਬ ਹੈ ਧਾਰਮਿਕ ਰਸਮ ਮਹੂਰਤ ਅਨੁਸਾਰ ਨਿਭਾਈ ਜਾਵੇ।

ਵੈਦਿਕ ਚਿੰਤਨ ਅਨੁਸਾਰ ਮਨੁੱਖੀ ਮਨ ਚੰਦ੍ਰਮਾ ਦੇ ਸਰਬਾਂਗਸਮ ਹੈ। ਬ੍ਰਹਿਮੰਡੀ ਮਾਨਵ, ਪੁਰਖ ਵਿੱਚੋਂ ਜਦੋਂ ਵਿਸ਼ਵ ਸਾਜਿਆ ਗਿਆ, ਰਿਗ ਵੇਦਿਕ ਪੁਰਸ਼ਸੂਕਤ ਦੱਸਦਾ ਹੈ ਕਿ ਉਸ ਦੇ ਮਨ ਵਿੱਚੋਂ ਚੰਦ੍ਰਮਾ ਨਿਕਲਿਆ (ਚੰਦ੍ਰਮਾ ਮਨਸੋ ਜਾਤੀ) ਅਸਮਾਨ ਵਿਚ ਚੰਦ੍ਰਮਾ ਜਿਵੇਂ ਵੱਧਦਾ-ਘੱਟਦਾ ਹੈ ਮਨੁੱਖੀ ਮਨ ਵੀ ਕਦੀ ਉਲਾਸ ਵਿਚ ਕਦੀ ਉਦਾਸ ਹੁੰਦਾ ਹੈ, ਕਦੀ ਖ਼ੁਸ਼ੀ ਕਦੀ ਗ਼ਮੀ, ਚੜ੍ਹਦੀ ਕਲਾ, ਢਹਿੰਦੀ ਕਲਾ।

ਚੰਦ੍ਰਮਾ ਦੀਆਂ ਵਿਭਿੰਨ ਸਥਿਤੀਆਂ ਨੂੰ ਹਿੰਦੂ ਕੈਲੰਡਰ 'ਕਲਾ' ਕਹਿੰਦਾ ਹੈ। ਚੜ੍ਹਦੀ ਕਲਾ ਮਤਲਬ ਚੰਦ੍ਰਮਾ ਦੇ ਵਧਣ ਦੀ ਹਾਲਤ, ਉਹ ਅਵਸਥਾ ਜਦੋਂ ਮਨ ਉਦਾਸ ਹੋਵੇ ਈ ਨਾ, ਹਾਰ ਨਾ ਮੰਨੇ, ਮੰਦਹਾਲੀ ਨਾਲ ਟੁੱਟੇ ਨਾ, ਇਹ ਥਿਰ ਮਾਨਸਿਕ ਅਨੰਦ ਹੈ ਜਿਸ ਦਾ ਗੁਰੂ ਨੇ ਪ੍ਰਚਾਰ ਕੀਤਾ ਤੇ ਜੋ ਨਿਤਨੇਮ ਦੀ ਅਰਦਾਸ ਵਿਚ ਉਚਾਰਿਆ ਜਾਂਦਾ ਹੈ।

ਦੂਜ ਦੀ ਰਾਤ ਸਮੇਂ ਮਨੁੱਖੀ ਅੱਖ ਨੂੰ ਪਹਿਲੀ ਦਫ਼ਾ ਚੰਦ ਦਿਖਾਈ ਦਿੰਦਾ ਹੈ। ਜਦੋਂ ਵੱਧ ਕੇ ਚੌਥਾ ਹਿੱਸਾ ਵੱਡਾ ਹੋ ਜਾਂਦਾ ਹੈ, ਤਦ ਇਸ ਵਿਚ ਕੋਈ ਵਿਵਾਦ ਨਹੀਂ ਰਹਿੰਦਾ ਕਿ ਇਹ ਪੂਰਾ ਹੋਵੇਗਾ। ਪੰਜਾਬੀ ਵਿਚ ਸਵਾਇਆ ਮਾਇਨੇ ਚੌਥਾ ਹਿੱਸਾ ਵਧੀਕ ਹੈ। ਗੁਰੂ ਗ੍ਰੰਥ ਵਿਚ ਦਰਜ ਹੈ ਕਿ ਗੁਰੂ ਨਾਨਕ ਨੇ ਜਿਸ ਮਤਿ ਦੀ ਨੀਂਹ ਰੱਖੀ, ਉਹ ਪ੍ਰਗਤੀ ਕਰਦਾ ਰਹੇਗਾ, ਵਧੇ ਫੁੱਲੇਗਾ :

ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥

*(ਗੂਜਰੀ ਮਹਲਾ ੫, ਪੰ. 500)*

ਕੜਾਹ ਪ੍ਰਸਾਦਿ ਬਾਜ਼ਾਰ ਵਿਚਲੇ ਸਵਾ ਰੁਪਏ ਦੇ ਬਰਾਬਰ ਹੋਵੇ, ਇਸ ਪਿੱਛੇ ਰਹੱਸ ਹੈ। ਪਹਿਲਾ ਇਹ ਧਰਤੀ ਉਪਰ ਮਨੁੱਖ ਦੇ ਧਰਮ ਅਤੇ ਨੈਤਿਕਤਾ ਵੱਲ ਪਹਿਲੇ ਫ਼ਰਜ਼ ਹਨ। ਭਾਵੇਂ ਕਿ ਸਰਕਾਰਾਂ ਦਾ ਦਬਾਉ ਕਿਉਂ ਨਾ ਹੋਵੇ ਤੇ ਦੂਜਾ, ਸਿੱਖ ਹਮੇਸ਼ ਪ੍ਰਗਤੀਸ਼ੀਲ ਰਹੇਗਾ, ਜੀਵਨ ਦੇ ਉਤਰਾਵਾਂ ਚੜ੍ਹਾਵਾਂ ਵਿਚ ਧਰਤੀ ਉਪਰ ਚੜ੍ਹਦੀ ਕਲਾ ਵਿਚ ਰਹੇਗਾ।

22. *ਸਿੱਖ ਰਹਿਤ ਮਰਯਾਦਾ*, ਪੰ. 32-37.

## (ੳ) ਜਪੁ

1. ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਨਿਰਪੇਖ ਸਰੂਪ, ਸਤਿ, ਨਾਮ, ਕਰਤਾਰ, ਪੁਰਖ, ਡਰ ਰਹਿਤ, ਦ੍ਵੈਸ਼ ਰਹਿਤ, ਅਕਾਲ, ਜਨਮਾਂ ਤੋਂ ਮੁਕਤ, ਸ੍ਵੈਆਸਰਿਤ, ਰੌਸ਼ਨੀ, ਉਸਦੀ ਕਿਰਪਾ ਸਦਕਾ ਜਪੁ ਸ਼ੁਰੂ ਹੁੰਦਾ ਹੈ। ਸਤਿ, ਸਮੇਂ ਦੇ ਬੰਧਨ ਤੋਂ ਪਾਰ, ਯੁਗਾਂ ਦੀ ਸ਼ੁਰੂਆਤ ਵਕਤ ਸੀ, ਕਾਲਾਂ ਵਿਚ ਮੌਜੂਦ ਰਿਹਾ, ਹੇ ਨਾਨਕ ਭਵਿਖ ਵਿਚ ਹਮੇਸ਼ ਰਹੇਗਾ। ਬੇਸ਼ਕ ਲੱਖ ਵਾਰ ਚਿੰਤਨ ਕਰੀ ਜਾਵੇ, ਮਨੁੱਖੀ ਮਨ ਦੀ ਪਕੜ ਵਿਚ ਨਹੀਂ ਆ ਸਕਦਾ। ਬੋਧ ਨੂੰ ਜਬਰਨ ਦਬਾਉਣ ਨਾਲ ਮਨ ਖ਼ਾਮੋਸ਼ੀ (ਸ੍ਵੈ ਅਨੁਭਵ) ਪ੍ਰਾਪਤ ਨਹੀਂ ਕਰ ਸਕਦਾ, ਬੇਸ਼ਕ ਨਿਰੰਤਰ ਇਕ ਨੁਕਤੇ ਉਪਰ ਧਿਆਨ ਕੇਂਦਰਿਤ ਕਰੀ ਜਾਵੇ।[23] ਸੰਸਾਰ ਦੇ ਸਾਰੇ ਪਦਾਰਥ ਹਾਸਲ ਕਰ ਕੇ ਤ੍ਰਿਸ਼ਨਾ ਨਹੀਂ ਮਿਟੇਗੀ। ਜਿੰਨੀ ਡੂੰਘੀ ਸਿਆਣਪ ਪ੍ਰਾਪਤ ਕਰ ਲਉ ਕਿਸੇ ਕੰਮ ਦੀ ਨਹੀਂ। ਫਿਰ ਮਨੁੱਖ ਸੱਚ ਨਾਲ ਇਕਸੁਰ ਕਿਵੇਂ ਹੋਣ, ਕੂੜ ਦੀ ਕੰਧ ਕਿਵੇਂ ਢੱਠੇ ? ਨਾਨਕ ਦਾ ਉੱਤਰ ਹੈ : ਰੱਬੀ ਰਜ਼ਾ ਨਾਲ ਸਮਾਜ ਵਿਚ ਵਿਚਰਨ ਅਤੇ ਸ਼ੁਭ ਕਾਰਜ ਕਰਨ ਨਾਲ ਦਿਲ ਵਿਚ ਰੂਹਾਨੀ ਪ੍ਰਕਾਸ਼ ਹੋ ਜਾਂਦਾ ਹੈ। ਹੁਕਮ ਨੇ ਆਦਿ ਆਕਾਰ ਪੈਦਾ ਕੀਤੇ। ਹੁਕਮ ਦਾ ਵਰਣਨ ਨਹੀਂ ਹੋ ਸਕਦਾ। ਹੁਕਮ ਨੇ ਜੀਵਨ ਪੈਦਾ ਕੀਤਾ ਤੇ ਜੀਵਨ ਦਾ ਵਿਕਾਸ ਕੀਤਾ। ਹੁਕਮ ਅਨੁਸਾਰ ਉਚ ਅਤੇ ਨੀਚ ਹਨ। ਹੁਕਮ ਨੇ ਸੁਖ ਅਤੇ ਦੁਖ ਪੈਦਾ ਕੀਤੇ ਜਿਨ੍ਹਾਂ ਸਦਕਾ ਪਾਪੀ ਦੁਖ ਅਤੇ ਧਰਮੀ ਸੁਖ ਪਾਉਂਦੇ ਹਨ। ਇਸ ਹੁਕਮ ਸਦਕਾ ਕੁਝ ਇਕ ਨੂੰ ਬਖ਼ਸ਼ਿਸ਼ ਮਿਲਦੀ ਹੈ ਬਾਕੀ ਪਾਗਲਾਂ ਵਾਂਗ ਘੁੰਮਦੇ ਫਿਰਦੇ ਹਨ। ਸਭ ਕੁਝ ਹੁਕਮ ਦੇ ਦਾਇਰੇ ਵਿਚ ਵਾਪਰ ਰਿਹਾ ਹੈ। ਜਿਸ ਨੇ ਹੁਕਮ ਦੀ ਪਛਾਣ ਕਰ ਲਈ, ਉਸਦੀ ਹਉਮੈ ਖ਼ਤਮ ਹੋ ਗਈ।[24]

## (ਅ) ਜਾਪੁ

ਜਿਸਦਾ ਕੋਈ ਰੂਪ ਨਹੀਂ, ਜਾਤ ਨਹੀਂ ਪਾਤ ਨਹੀਂ, ਕੋਈ ਨਹੀਂ ਦੱਸ ਸਕਦਾ

---

23. ਇਥੇ ਪੂਰਨ ਜੋਗੀ ਦੇ ਥਿਰ ਮਨ ਵੱਲ ਸੰਕੇਤ ਹੈ, ਜੋ ਥਮ੍ਹੀ ਹੋਈ ਹਵਾ ਵਿਚ ਨਿਰੰਤਰ ਟਿਕਿਆ ਰਹੇ :

    यथा दीपो निवातस्थो नेङ्गते सोपमा समृता।
    योगिनो यतचित्तस्य युञ्जतो योगात्मनः।।
    (ਯਥਾ ਦੀਪੋ ਨਿਵਾਤਸਥੋ ਨੇਗੰਤੇ ਸੋਪਮਾ ਸਮ੍ਰਤਾ।
    ਯੋਗਿਨੋ ਯਤਚਿਤਸ੍ਯ ਯੁਨ੍ਜਤੋ ਯੋਗਮਾਤਮਨਹ ॥) *(Bhagavadgita, VI.19)*

24. ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
    ਜਪੁ ॥
    ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥
    ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
    ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥...
    ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥ *(ਜਪੁ, ਪੰ. 1)*

ਕਿ ਉਸਦਾ ਆਕਾਰ ਕੀ ਹੈ, ਨੈਣ ਨਕਸ਼ ਕਿਹੋ ਜਿਹੇ ਹਨ, ਸਰੀਰ ਕਿਹੋ ਜਿਹਾ ਹੈ, ਲਿਬਾਸ ਕਿਹੋ ਜਿਹਾ ਹੈ। ਸਥਿਰ ਹੋਂਦ, ਉਚਤਮ ਰੌਸ਼ਨੀ, ਮਿਣਤੀ ਤੋਂ ਪਾਰ ਹੈ। ਅਣਗਿਣਤ ਦੇਵਤਿਆਂ ਦੀ ਗਿਣਤੀ ਕਰੋ, ਦੇਵਤਿਆਂ ਦੇ ਰਾਜਿਆਂ ਦੀ ਗਿਣਤੀ ਕਰੋ, ਰਾਜੇ ਮਹਾਰਾਜੇ, ਤ੍ਰੈਲੋਕੀ ਦਾ ਮਾਲਕ, ਅਮਰ ਅਤੇ ਅਬਿਨਾਸੀ ਸਾਰੇ ਇਕੱਠੇ ਅਤੇ ਘਾਹ ਦੀ ਹਰੇਕ ਪੱਤੀ ਉਸ ਬਾਰੇ ਕਹੇਗੀ— ਇਹ ਵੀ ਨਹੀਂ..., ਇਹ ਵੀ ਨਹੀਂ...। ਤੇਰੇ ਸਾਰੇ ਨਾਵਾਂ ਦਾ ਵਰਣਨ ਕੌਣ ਕਰ ਸਕਦਾ ਹੈ ? ਗੁਣੀਜਨ ਤੇਰੇ ਗੁਣਾਂ ਨੂੰ ਮੁਖ ਰਖ ਕੇ ਕਰਮ ਨਾਮ ਉਚਾਰਦੇ ਹਨ।

1. ਅਕਾਲ ਨੂੰ ਸਲਾਮ, ਪਰਮ ਕ੍ਰਿਪਾਲੂ ਨੂੰ ਸਲਾਮ, ਜਿਸ ਦਾ ਰੂਪ ਨਹੀਂ ਉਸ ਨੂੰ ਸਲਾਮ, ਜਿਸ ਦੀ ਕਿਸੇ ਨਾਲ ਤੁਲਨਾ ਨਾ ਹੋ ਸਕੇ ਉਸ ਨੂੰ ਸਲਾਮ; 2. ਜਿਸ 'ਤੇ ਕਿਸੇ ਦਾ ਦਬਾਅ ਨਹੀਂ, ਸਲਾਮ, ਜਿਸਦੀ ਕੋਈ ਮਿਣਤੀ ਨਹੀਂ ਉਸਨੂੰ ਸਲਾਮ, ਇਕ ਅਤੇ ਇਕੱਲੇ ਨੂੰ ਸਲਾਮ, ਜੂਨਾਂ ਤੋਂ ਮੁਕਤ ਨੂੰ ਸਲਾਮ; 3. ਜਿਸਦਾ ਕੋਈ ਜੋੜ ਨਹੀਂ ਕੋਈ ਤੋੜ ਨਹੀਂ, ਉਸਨੂੰ ਸਲਾਮ, ਜਿਸ ਦਾ ਨਾ ਕੋਈ ਨਾਮ ਹੈ ਨਾ ਮਕਾਨ, ਸਲਾਮ, ਜਿਸ ਦਾ ਕੋਈ ਕਰਮ ਨਹੀਂ, ਕੋਈ ਧਰਮ ਨਹੀਂ ਉਸਨੂੰ ਸਲਾਮ, ਜਿਸਦਾ ਕੋਈ ਵਰਣਨ ਨਹੀਂ, ਜਿਸ ਨੂੰ ਕੋਈ ਜਿੱਤ ਨਹੀਂ ਸਕਦਾ ਉਸਨੂੰ ਸਲਾਮ, ਜਿਸ ਨੂੰ ਕੋਈ ਨਿਵਾ ਨਹੀਂ ਸਕਦਾ, ਜਿਸ ਦਾ ਕੋਈ ਕਿਲ੍ਹਾ ਨਹੀਂ ਉਸਨੂੰ ਨਹੀਂ ਮਿਟਾ ਸਕਦਾ ਉਸਨੂੰ ਸਲਾਮ; 6. ਜੋ ਪੁਲਾੜ ਤੋਂ ਪਾਰ ਹੈ, ਜੋ ਅਕਾਲ ਹੈ, ਜਿਸਨੂੰ ਕੋਈ ਬੇਧ ਨਹੀਂ ਸਕਦਾ, ਜੋ ਖ਼ਤਮ ਨਹੀਂ ਹੁੰਦਾ ਉਸਨੂੰ ਸਲਾਮ; 7. ਜੋ ਜੋੜ ਵਿਚ ਨਹੀਂ ਤੋੜ ਵਿਚ ਨਹੀਂ ਉਸਨੂੰ ਸਲਾਮ, ਦਿਆਲੂ ਨੂੰ ਸਲਾਮ ਅਪਰੰਪਾਰ ਨੂੰ ਸਲਾਮ; 8. ਇਕ ਇਕੱਲੇ ਨੂੰ ਸਲਾਮ, ਬਹੁਰੂਪਾਂ ਨੂੰ ਸਲਾਮ, ਅਮੂਰਤ ਨੂ ਸਲਾਮ, ਬੰਧਨ ਮੁਕਤ ਨੂੰ ਸਲਾਮ।[25]

## (ੲ) ਸੁਧਾ ਸਵੱਈਏ

ਮੈਂ ਜੈਨ ਸਾਧੂ ਸ੍ਰਾਵਕਾਂ ਦੇ ਘਰੀਂ ਗਿਆ, ਸਿੱਧਾਂ, ਜੋਗੀਆਂ ਸੰਨਿਆਸੀਆਂ

---

25. ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ ॥
ਕੋਟਿ ਇੰਦ੍ਰ ਇੰਦ੍ਰਾਣਿ ਸਾਹੁ ਸਾਹਾਣਿ ਗਣਿਜੈ ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ ॥
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ ॥੧॥
ਨਮਸਤ੍ਵੰ ਅਕਾਲੇ ॥ ਨਮਸਤ੍ਵੰ ਕ੍ਰਿਪਾਲੇ ॥ ਨਮਸਤ੍ਵੰ ਅਰੂਪੇ ॥ ਨਮਸਤ੍ਵੰ ਅਨੂਪੇ ॥੨॥
ਨਮਸਤੰ ਅਭੇਖੇ ॥ ਨਮਸਤੰ ਅਲੇਖੇ ॥ ਨਮਸਤੰ ਅਕਾਏ ॥ ਨਮਸਤੰ ਅਜਾਏ ॥੩॥
ਨਮਸਤੰ ਅਗੰਜੇ ॥ ਨਮਸੰਤ ਅਭੰਜੇ ॥ ਨਮਸਤੰ ਅਨਾਮੇ ॥ ਨਮਸਤੰ ਅਠਾਮੇ ॥੪॥
ਨਮਸਤੰ ਅਕਰਮੰ ॥ ਨਮਸਤੰ ਅਧਰਮੰ ॥ ਨਮਸਤੰ ਅਨਾਮੰ ॥ ਨਮਸਤੰ ਅਧਾਮੰ ॥੫॥
ਨਮਸਤੰ ਅਜੀਤੇ ॥ ਨਮਸਤੰ ਅਭੀਤੇ ॥ ਨਮਸਤੰ ਅਬਾਹੇ ॥ ਨਮਸਤੰ ਅਢਾਹੇ ॥੬॥
ਨਮਸਤੰ ਅਨੀਲੇ ॥ ਨਮਸਤੰ ਅਨਾਦੇ ॥ ਨਮਸਤੰ ਅਛੇਦੇ ॥ ਨਮਸਤੰ ਅਗਾਧੇ ॥੭॥
ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥ ਨਮਸਤੰ ਉਦਾਰੇ ॥ ਨਮਸਤੰ ਅਪਾਰੇ ॥੮॥
ਨਮਸਤੰ ਸੁ ਏਕੈ ॥ ਨਮਸਤੰ ਅਨੇਕੈ ॥ ਨਮਸਤੰ ਅਭੂਤੇ ॥ ਨਮਸਤੰ ਅਜੂਪੇ ॥੯॥
*(ਜਾਪੁ, ਦ. ਗ੍ਰੰ., ਪੰ. 1)*

ਦੇ ਦਰ ਗਿਆ। 1. ਸੂਰਜ ਦੀ ਪੂਜਾ ਕਰਨ ਵਾਲਿਆਂ, ਸੌਰ ਵਿਗਿਆਨੀਆਂ, ਪਰਹੇਜ਼ਗਾਰਾਂ, ਵੈਰਾਗੀਆਂ, ਭਾਂਤ ਸੁਭਾਂਤੇ ਸਾਧੂਆਂ ਕੋਲ ਗਿਆ। ਮੈਂ ਸੰਸਾਰ ਵਿਚ ਘੁੰਮਿਆਂ ਫਿਰਿਆ ਪਰ ਮੈਨੂੰ ਜੀਵਨ ਦੇ ਦਾਤੇ ਦਾ ਧਰਮ ਕਿਸੇ ਪਾਸ ਨਹੀਂ ਦਿਸਿਆ। ਕਰੁਣਾਨਿਧਾਨ ਪਰਮੇਸਰ ਦੀ ਦਇਆ ਬਗ਼ੈਰ ਇਹ ਸਾਰੇ ਮੱਤ ਧੇਲੇ ਦੇ ਨਹੀਂ, ਰੱਤੀ ਮਾਸੇ ਦੇ ਨਹੀਂ। 2. ਮਸਤ ਲਾਸਾਨੀ ਜੰਗੀ ਹਾਥੀ ਹੀਰੇ ਮੋਤੀਆਂ ਦੇ ਝੁੱਲਾਂ ਨਾਲ ਸਜੇ ਹੋਏ, ਲਿਸ਼ਕਦੀਆਂ ਸੰਜੋਆਂ ਨਾਲ ਮੜ੍ਹੇ ਹੋਏ, ਹਿਰਨਾਂ ਵਾਂਗ ਛੁਹਲੇ, ਹਨੇਰੀ ਨਾਲੋਂ ਤੇਜ਼ ਅਣਗਿਣਤ ਜੰਗੀ ਘੋੜੇ, ਤਾਕਤਵਰ ਬਾਦਸ਼ਾਹ ਜਿਨ੍ਹਾਂ ਦੇ ਅਨੇਕ ਹੋਰ ਰਾਜੇ ਮਦਦਗਾਰ, ਇਹ ਸਾਰਾ ਕੁਝ ਕਿਸ ਅਰਥ ਜੇ ਅੰਤ ਦੁਨੀਆਂ ਛੱਡ ਕੇ ਜਾਣ ਵੇਲੇ ਨੰਗੇ ਪੈਰੀਂ ਪਧਾਰਨਾ ਹੈ। ਇਕ ਪਿੱਛੋਂ ਦੂਜਾ ਦੇਸ ਜਿਤਣ ਵਾਲੇ, ਢੋਲ ਨਗਾਰੇ, ਤੇ ਸ਼ਹਿਨਾਈਆਂ, ਜੰਗੀ ਹਾਥੀਆਂ ਦੇ ਚਿੰਘਾੜਦੇ ਹੋਏ ਝੁੰਡ, ਉਤੇਜਿਤ ਹਿਣਕਦੇ ਹਜ਼ਾਰਾਂ ਘੋੜੇ। ਭੂਤ, ਵਰਤਮਾਨ ਤੇ ਭਵਿਖ ਵਿਚ ਸੰਸਾਰ ਜਿੱਤਣ ਵਾਲੇ ਇੰਨੇ ਰਾਜੇ ਹਨ ਕਿ ਗਿਣਤੀ ਨਹੀਂ ਹੋ ਸਕਦੀ। ਇਕ ਕਰਤਾਰ ਨੂੰ ਭੁਲਾ ਕੇ ਇਹ ਅੰਤ ਵਿਚ ਉਥੇ ਹੀ ਚਲੇ ਗਏ ਜਿਥੇ ਸਾਰੇ ਜਾਇਆ ਕਰਦੇ ਹਨ।[26]

## (ਸ) ਬੇਨਤੀ ਚਉਪਈ

"ਆਪਣੇ ਹੱਥਾਂ ਦੀ ਢਾਲ ਨਾਲ ਸਾਡੀ ਰਖਿਆ ਕਰੋ। ਸਾਡੇ ਮਨੋਰਥ ਪੂਰੇ ਹੋਣ। ਤੁਹਾਡੇ ਚਰਨਾਂ ਵਿਚ ਸਾਡਾ ਮਨ ਟਿਕਿਆ ਰਹੇ। ਆਪਣੇ ਸੇਵਕ ਜਾਣ ਕੇ ਸਾਡੀ ਸਹਾਇਤਾ ਕਰੋ। ਸਾਡੇ ਦੁਆਲਿਉਂ ਸਭ ਬਦੀ ਖ਼ਤਮ ਕਰੋ। ਆਪ ਹੱਥ ਦੇ ਕੇ ਰੱਖੋ। ਮੇਰੇ ਮਿਤਰ ਸਖੇ ਸੁਖੀ ਵਸਣ। ਮੇਰੇ ਦੁਸ਼ਮਣਾਂ ਦਾ ਨਾਸ ਕਰੋ। ਮੇਰੀਆਂ ਇਛਾਵਾਂ ਪੂਰੀਆਂ ਹੋਣ। ਤੁਹਾਡੇ ਪ੍ਰੇਮ ਦੀ ਪਿਆਸ ਸਦੈਵ ਰਹੇ। ਤੁਹਾਡੇ ਤੋਂ ਇਲਾਵਾ ਕਿਸੇ ਹੋਰ ਨਾਲ ਪ੍ਰੀਤ ਨਾ ਰਹੇ। ਕੇਵਲ ਤੁਹਾਡੀਆਂ ਬਖ਼ਸ਼ਿਸ਼ਾਂ ਹਾਸਲ ਹੋਣ। ਮੇਰੇ ਮੁਰੀਦ ਅਤੇ ਮਦਦਗਾਰ ਸੁਖੀ ਰਹਿਣ। ਮੇਰੇ ਮਨ ਅੰਦਰਲੀਆਂ ਬੁਰਾਈਆਂ ਖ਼ਤਮ

---

26. ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ॥
ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ॥
ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ॥
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰਤੀ ਕੇ॥੧॥੨੧॥
ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ॥
ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ॥
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ॥
ਏਤੇ ਭਏ ਤੁ ਕਹਾ ਭਏ ਭੂਪਤਿ ਅੰਤ ਕੋ ਨਾਂਗੇ ਹੀ ਪਾਂਇ ਪਧਾਰੇ॥੨॥੨੨॥
ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥
ਗੁੰਜਤ ਗੂੜ੍ਹ ਗਜਾਨ ਕੇ ਸੁੰਦਰ ਹਿੰਸਤ ਹੈਂ ਹਯਰਾਜ ਹਜਾਰੇ॥
ਭੂਤ ਭਵਿੱਖ ਭਵਾਨ ਕੇ ਭੂਪਤ ਕਉਨੁ ਗਨੈ ਨਹੀਂ ਜਾਤ ਬਿਚਾਰੇ॥
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ॥੩॥੨੩॥
*(ਅਕਾਲ ਉਸਤਤ, ਦ. ਗ੍ਰੰ., ਪੰ. 13-14)*

ਹੋਣ। ਆਪਣੇ ਹੱਥ ਨਾਲ ਮੈਨੂੰ ਉਚਾ ਚੁਕੋ। ਮੈਨੂੰ ਮੌਤ ਦੀ ਘੜੀ ਡਰ ਨਾ ਲੱਗੇ। ਝੰਡਿਆਂ ਦੇ ਮਾਲਕ ਸਾਨੂੰ ਸੁਰੱਖਿਅਤ ਰਖੋ। ਰੱਖਣਹਾਰੇ, ਰਾਖੀ ਕਰੋ। ਪਾਲਕ, ਸਾਧੂ, ਮਿੱਤਰ ਸਖੇ, ਗ਼ਰੀਬ ਨਿਵਾਜ, ਬਦੀ ਨੂੰ ਖ਼ਤਮ ਕਰਨ ਵਾਲੇ, ਚੌਦਾਂ ਲੋਕਾਂ ਵਿਚ ਤੁਸੀਂ ਹੀ ਸਾਡੇ ਰਖਿਅਕ ਪਾਲਣਹਾਰੇ ਹੋ। ਸ੍ਰਿਸ਼ਟੀ ਦਾ ਸਿਰਜਣਹਾਰ ਬ੍ਰਹਮਾ ਕਾਲਚੱਕਰ ਵਿੱਚੋਂ ਪੈਦਾ ਹੋਇਆ। ਸ਼ਿਵ ਨੇ ਵੀ ਕਾਲਚੱਕਰ ਦੌਰਾਨ ਅਵਤਾਰ ਧਾਰਿਆ। ਆਦਿ ਪੁਰਖ ਵਿਸ਼ਣੂ ਵੀ ਕਾਲਚੱਕਰ ਵਿੱਚੋਂ ਪ੍ਰਗਟ ਹੋਇਆ। ਸਾਰੀ ਸ੍ਰਿਸ਼ਟੀ ਦਾ ਪ੍ਰਪੰਚ ਕਾਲ ਵਿੱਚੋਂ ਹੋਇਆ। ਜੋਗੀਆਂ ਦੇ ਮਾਲਕ ਸ਼ਿਵ, ਵੇਦ ਗਿਆਤਾ ਬ੍ਰਹਮਾ ਸਮੇਂ ਵਿਚ ਪੈਦਾ ਹੋਏ। ਜਿਸ ਕਾਲ ਨੇ ਲੌਕਿਕ ਸੰਸਾਰ ਪੈਦਾ ਕੀਤੇ, ਉਸਨੂੰ ਸਾਡਾ ਸਲਾਮ। ਜਿਸ ਕਾਲ ਨੇ ਸਗਲ ਸੰਸਾਰ ਉਪਜਾਏ, ਦੇਵ ਦੈਂਤ ਪੈਦਾ ਕੀਤੇ ਜੋ ਆਦਿ ਅਤੇ ਅੰਤ ਵਿਚ ਉਹੀ ਆਪ ਸੀ, ਯਕੀਨਨ ਉਹੀ ਸਾਡਾ ਗੁਰੂ, ਉਹੀ ਸਾਡੀ ਰੌਸ਼ਨੀ ਹੈ। ਕੇਵਲ ਉਸ ਨੂੰ ਅਸੀਂ ਨਮਸਕਾਰ ਕਰਦੇ ਹਾਂ ਜਿਸ ਨੇ ਸਭ ਜੀਵ ਪੈਦਾ ਕੀਤੇ। ਉਹ ਸਾਨੂੰ ਸੇਵਕਾਂ ਨੂੰ ਅਨੰਤ ਖ਼ੁਸ਼ੀਆਂ ਦਿੰਦਾ ਹੈ। ਉਹ ਦੁਸ਼ਮਣਾਂ ਨੂੰ ਪਲ ਵਿਚ ਖ਼ਤਮ ਕਰ ਦਿੰਦਾ ਹੈ।[27]

## (ਹ) ਅਨੰਦੁ ਸਾਹਿਬ

ਭਾਈਓ, ਰੱਬੀ ਰੌਸ਼ਨੀ ਮੇਰਾ ਗੁਰੂ ਹੈ ਤੇ ਮੇਰੇ ਦਿਲ ਵਿਚ ਸ਼ਾਂਤੀ ਹੈ। ਰੌਸ਼ਨੀ

---

27. ਹਮਰੀ ਕਰੋ ਹਾਥ ਦੈ ਰੱਛਾ॥ ਪੂਰਨ ਹੋਇ ਚਿਤ ਕੀ ਇੱਛਾ॥
ਤਵ ਚਰਨਨ ਮਨ ਰਹੈ ਹਮਾਰਾ॥ ਅਪਨਾ ਜਾਨ ਕਰੋ ਪ੍ਰਤਿਪਾਰਾ॥੩੭੭॥
ਹਮਰੇ ਦੁਸਟ ਸਭੈ ਤੁਮ ਘਾਵਹੁ॥ ਆਪੁ ਹਾਥ ਦੈ ਮੋਹਿ ਬਚਾਵਹੁ॥
ਸੁਖੀ ਬਸੈ ਮੋਰੋ ਪਰਿਵਾਰਾ॥ ਸੇਵਕ ਸਿੱਖ ਸਭੈ ਕਰਤਾਰਾ॥੩੭੮॥
ਮੋ ਰੱਛਾ ਨਿਜ ਕਰ ਦੈ ਕਰਿਯੈ॥ ਸਭ ਬੈਰਨ ਕੋ ਆਜ ਸੰਘਰਿਯੈ॥
ਪੂਰਨ ਹੋਇ ਹਮਾਰੀ ਆਸਾ॥ ਤੋਰ ਭਜਨ ਕੀ ਰਹੈ ਪਿਆਸਾ॥੩੭੯॥
ਤੁਮਹਿ ਛਾਡਿ ਕੋਈ ਅਵਰ ਨ ਧਿਯਾਊਂ॥ ਜੋ ਬਰ ਚਹੋਂ ਸੁ ਤੁਮ ਤੇ ਪਾਊਂ॥
ਸੇਵਕ ਸਿੱਖ ਹਮਾਰੇ ਤਾਰੀਅਹਿ॥ ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ॥੩੮੦॥
ਆਪ ਹਾਥ ਦੈ ਮੁਝੈ ਉਬਰਿਯੈ॥ ਮਰਨ ਕਾਲ ਕਾ ਤ੍ਰਾਸ ਨਿਵਰਿਯੈ॥
ਹੂਜੋ ਸਦਾ ਹਮਾਰੇ ਪੱਛਾ॥ ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥੩੮੧॥
ਰਾਖਿ ਲੇਹੁ ਮੁਹਿ ਰਾਖਨਹਾਰੇ॥ ਸਾਹਿਬ ਸੰਤ ਸਹਾਇ ਪਿਯਾਰੇ॥
ਦੀਨ ਬੰਧੁ ਦੁਸਟਨ ਕੇ ਹੰਤਾ॥ ਤੁਮ ਹੋ ਪੁਰੀ ਚਤੁਰ ਦਸ ਕੰਤਾ॥੩੮੨॥
ਕਾਲ ਪਾਇ ਬ੍ਰਹਮਾ ਬਪੁ ਧਰਾ॥ ਕਾਲ ਪਾਇ ਸਿਵ ਜੂ ਅਵਤਰਾ॥
ਕਾਲ ਪਾਇ ਕਰ ਬਿਸਨੁ ਪ੍ਰਕਾਸਾ॥ ਸਕਲ ਕਾਲ ਕਾ ਕੀਆ ਤਮਾਸਾ॥੩੮੩॥
ਜਵਨ ਕਾਲ ਜੋਗੀ ਸਿਵ ਕੀਓ॥ ਬੇਦ ਰਾਜ ਬ੍ਰਹਮਾ ਜੂ ਥੀਓ॥
ਜਵਨ ਕਾਲ ਸਭ ਲੋਕ ਸਵਾਰਾ॥ ਨਮਸਕਾਰ ਹੈ ਤਾਹਿ ਹਮਾਰਾ॥੩੮੪॥
ਜਵਨ ਕਾਲ ਸਭ ਜਗਤ ਬਨਾਯੋ॥ ਦੇਵ ਦੈਤ ਜੱਛਨ ਉਪਜਾਯੋ॥
ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥੩੮੫॥
ਨਮਸਕਾਰ ਤਿਸ ਹੀ ਕੋ ਹਮਾਰੀ॥ ਸਕਲ ਪ੍ਰਜਾ ਜਿਨ ਆਪ ਸਵਾਰੀ॥
ਸਿਵਕਨ ਕੋ ਸਿਵ ਗੁਨ ਸੁਖ ਦੀਓ॥ ਸੱਤ੍ਰੁਨ ਕੋ ਪਲ ਮੋ ਬਧ ਕੀਓ॥੩੮੬॥
*(ਬੇਨਤੀ ਚਉਪਈ, ਦ. ਗ੍ਰੰ., ਪੰ. 1386-87)*

ਨੇ ਅਨੁਭਵ ਲਿਆਂਦਾ, ਮਨ ਖ਼ੁਸ਼ੀਆਂ ਨਾਲ ਭਰਪੂਰ ਹੋਇਆ। ਸੰਗੀਤ ਦੀਆਂ ਦੇਵੀਆਂ ਦੇਵਤੇ ਮੇਰੇ ਦੁਆਲੇ ਦੈਵੀ ਬਖ਼ਸ਼ਿਸ਼ ਦਾ ਕੀਰਤਨ ਕਰਨ ਲੱਗੇ। ਪ੍ਰਭੂ ਦੇ ਸੇਵਕੋ ਤੁਸੀਂ ਵੀ ਕਰਤਾ ਦੇ ਗੁਣ ਗਾਓ। ਨਾਨਕ ਦਾ ਕਥਨ ਹੈ ਮੇਰੇ ਦਿਲ ਵਿਚ ਅਨੰਦ ਆ ਉਤਰਿਆ ਹੈ, ਸੱਚੀ ਰੌਸ਼ਨੀ ਮੇਰਾ ਗੁਰੂ ਹੈ। ਮੇਰੇ ਦਿਲ ਵਿਚ ਦੁਖ ਦਰਦ ਨਹੀਂ ਰਿਹਾ। ਜਿਸ ਦਾ ਅੰਗੀਕਾਰ ਰੱਬ ਹੋ ਜਾਵੇ, ਉਸਦੀਆਂ ਸਭ ਮੁਸ਼ਕਲਾਂ ਦੂਰ ਹੋ ਜਾਂਦੀਆਂ ਹਨ। ਨਾਨਕ ਦਾ ਕਥਨ ਹੈ ਉਸਨੂੰ ਵਿਸਾਰੋ ਨਾ, ਹੇ ਮੇਰੇ ਮਨ, ਹਮੇਸ਼ ਪ੍ਰਭੂ ਨਾਲ ਰਹਿ। ਤੇਰੇ ਘਰ ਵਿਚ ਸਭ ਕੁਝ ਮੌਜੂਦ ਹੈ ਪਰ ਉਸਨੂੰ ਮਿਲਦਾ ਹੈ ਜਿਸ ਨੂੰ ਦਿੰਦਾ ਹੈਂ। ਤੇਰੀ ਸਭ ਤੋਂ ਵੱਡੀ ਸੌਗ਼ਾਤ ਤੇਰੀ ਸਿਫ਼ਤਿ-ਸਾਲਾਹ ਦੇ ਬੋਲ ਹਨ, ਤੇਰੀ ਸਿਫ਼ਤ ਤੇਰਾ ਨਾਮ ਸਾਡੇ ਮਨ ਵਿਚ ਵਸਦਾ ਰਹੇ। ਜਿਥੇ ਤੇਰਾ ਨਾਮ ਵਸਦਾ ਹੈ, ਉਥੇ ਰੱਬੀ ਜ਼ਹੂਰ ਦਾ ਕੀਰਤਨ ਹੁੰਦਾ ਰਹਿੰਦਾ ਹੈ। ਨਾਨਕ ਦਾ ਕਥਨ ਹੈ, ਹੇ ਮਾਲਕ ਤੇਰੇ ਘਰ ਵਿਚ ਕਿਸ ਚੀਜ਼ ਦੀ ਕਮੀ ਹੈ ?[28]

---

28. ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥
ਰਾਗ ਰਤਨ ਪਰਿਵਾਰ ਪਰੀਆ ਸਬਦ ਗਾਵਣ ਆਈਆ॥
ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥
ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ॥੧॥
ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ॥੨॥
ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ॥
ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥
ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ॥
ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ॥
ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ॥੩॥
*(ਰਾਮਕਲੀ ਮਹਲਾ ੩ ਅਨੰਦੁ, ਪੰ. 917)*

## ਅਧਿਆਇ ਤੀਜਾ

# ਕੇਸਗੜ੍ਹ

ਜਿਸਮ ਦੇ ਕਿਸੇ ਹਿੱਸੇ ਉਪਰੋਂ ਵਾਲ ਕੁਤਰਨ ਦੀ ਖ਼ਾਲਸਾ ਪੰਥ ਵਿਚ ਮਨਾਹੀ ਹੈ, ਜਿਹੜੀਆਂ ਚਾਰ ਬੱਜਰ ਕੁਰਹਿਤਾਂ ਵਿੱਚੋਂ ਕੋਈ ਇਕ ਕਰਨ ਨਾਲ ਸਿੰਘ ਪੰਥ ਵਿੱਚੋਂ ਸੁਤੇ-ਸਿਧ ਛੇਕਿਆ ਜਾਂਦਾ ਹੈ, ਕੇਸਾਂ ਦੀ ਬੇਅਦਬੀ ਉਨ੍ਹਾਂ ਵਿੱਚੋਂ ਇਕ ਹੈ। ਸੱਚ ਪੁਛੋ ਤਾਂ ਕੇਸਾਂ ਦੀ ਬੇਅਦਬੀ ਚਾਰੇ ਕੁਰਹਿਤਾਂ ਵਿੱਚੋਂ ਸਭ ਤੋਂ ਵੱਡਾ ਗੰਭੀਰ ਖ਼ੌਫ਼ਨਾਕ ਅਪਰਾਧ ਹੈ। ਸਿਰ ਉਪਰ ਸਾਬਤ ਕੇਸਾਂ ਦਾ ਜੂੜਾ ਅਤੇ ਦਾਹੜਾ, ਸਿੰਘ ਨੂੰ ਏਡੀ ਸ਼ਾਨਦਾਰ ਜਿਸਮਾਨੀ ਸੂਰਤ ਪ੍ਰਦਾਨ ਕਰਦੇ ਹਨ ਕਿ ਕੁਝ ਦਰਸ਼ਕਾਂ ਅਤੇ ਵਿਦਵਾਨਾਂ ਅਨੁਸਾਰ ਇਸ ਹੁਕਮ ਦਾ ਉਦੇਸ਼ ਵੀ ਇਹੋ ਹੈ।[1] ਸਾਬਤ ਕੇਸਾਂ ਸਦਕਾ ਸਿੰਘ ਸੰਸਾਰ ਦੀਆਂ ਹੋਰ ਮਨੁੱਖੀ ਨਸਲਾਂ, ਕੌਮਾਂ ਨਾਲੋਂ ਵੱਖਰਾ ਪਛਾਣਿਆ ਜਾਂਦਾ ਹੈ ਜਿਸ ਕਾਰਨ ਕੁਝ ਵਿਦਵਾਨ[2] ਆਖਦੇ ਹਨ ਕਿ ਨਿਆਰਾਪਣ ਦੇਣ ਵਾਸਤੇ ਹੀ ਸਾਬਤ ਸੂਰਤ ਰਹਿਣ ਦਾ ਹੁਕਮ ਹੋਇਆ। ਕੁਝ ਸਤਹੀ ਕਿਸਮ ਦੇ ਲੇਖਕਾਂ ਨੇ ਇਹ ਵੀ ਕਿਹਾ ਕਿ ਇਸ ਹੁਕਮ ਨਾਲ ਸਿੰਘ ਸੱਭਿਅਕ ਜਗਤ ਤੋਂ ਪਰ੍ਹੇ ਹਟ ਗਏ[3], ਅੰਮ੍ਰਿਤ ਛਕ ਕੇ 'ਸਿੱਖ' ਜਦੋਂ 'ਸਿੰਘ' ਹੋਏ, ਉਨ੍ਹਾਂ ਦੀਆਂ ਸ਼ਕਲਾਂ ਜਾਂਗਲੀ, ਭਿਆਨਕ, ਡਰਾਉਣੀਆਂ ਹੋ ਗਈਆਂ ਜਿਸਦਾ ਯੁੱਧ ਵਿਚ ਫ਼ਾਇਦਾ ਹੁੰਦਾ ਸੀ, ਮੱਧ ਏਸ਼ੀਆ ਅਤੇ ਅਫ਼ਗ਼ਾਨ ਪ੍ਰਦੇਸੀ ਹਾਕਮਾਂ ਨਾਲੋਂ ਉਹ ਵਧੀਕ ਤਾਕਤਵਰ ਲਗਦੇ ਸਨ ਤੇ ਵਿਜਈ ਹੋ ਜਾਂਦੇ ਸਨ।

ਇਹ ਤੀਰ ਤੁੱਕੇ ਅਸਲੀਅਤ ਤੋਂ ਕਿੰਨੇ ਦੂਰ ਹਨ, ਸਹਿਜੇ ਦਿਸ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਨੇ 1604 ਈ. ਵਿਚ ਜਿਹੜਾ ਗੁਰੂ ਗ੍ਰੰਥ ਸੰਪੂਰਣ ਕੀਤਾ, ਉਸ ਵਿਚ ਬ੍ਰਹਿਮੰਡੀ ਪੁਰਖ (Cosmic Man) ਦੇ ਹਵਾਲੇ ਮਿਲਦੇ ਹਨ। ਜਾਪਦਾ ਹੈ ਇਹ ਪੂਰਬ ਆਰੀਅਨ ਜੈਨ ਸਿਧਾਂਤ ਹੈ ਜਿਸ ਦਾ ਕੁੰਡ ਕੁੰਡਾਚਾਰੀਆ ਦੇ ਗ੍ਰੰਥ ਪੰਚਾਸਤਿਕਾਯਾਸਾਰ ਵਿਚ ਵਿਸਥਾਰ ਕੀਤਾ ਹੋਇਆ ਹੈ। ਈਸ਼ਵਰ ਦਾ ਮਾਨਵ ਰੂਪ ਮਨੁੱਖਤਾ ਦਾ ਸ਼ਾਇਦ ਪ੍ਰਾਚੀਨਤਮ ਸੰਕਲਪ (Concept) ਹੈ। ਜਦੋਂ ਅਸੀਂ ਪੂਰਬ ਈਸਾ ਸਮੇਂ ਦੇ ਪੂਰਬੀ ਧਰਮਾਂ ਦਾ ਅਧਿਐਨ ਕਰਦੇ ਹਾਂ ਉਦੋਂ ਇਹ ਸਪਸ਼ਟ ਹੋ ਜਾਂਦਾ ਹੈ

---

1. J.D. Cunningham, *A History of the Sikhs,* p. 84; Alexander Burnes, *Travels into Bukhara,* I, p. 285; II, p. 39. See also M. Elphinston, *History of India,* II, p. 564.
2. Santokh Singh, *Gurpratapsuryodaya* (pronounced *Suraj Parkash* in Punjabi).
3. Khushwant Singh, *The Sikhs.*

ਕਿ ਇਹ ਸੰਕਲਪ ਮਹਿੰਜਾਦੜੋ ਦੀ ਧਾਰਮਿਕ ਫ਼ਿਲਾਸਫ਼ੀ ਅਤੇ ਹੋਰ ਸਮਕਾਲੀ ਸੁਮੇਰੀ ਤੇ ਬੇਬੀਲੋਨੀ ਸੱਭਿਅਤਾਵਾਂ ਦਾ ਕੇਂਦਰੀ ਸੰਕਲਪ ਹੈ। ਇਬ੍ਰਾਨੀਆਂ (Hebrews) ਵਿਚ ਇਸ਼ਟ ਦੇਵ ਦੀ ਮੂਰਤੀ ਬਣਾਉਣੀ ਵਰਜਿਤ ਸੀ, ਤਾਂ ਵੀ ਉਨ੍ਹਾਂ ਨੇ ਪ੍ਰਭੂ ਦਾ ਸਰੂਪ ਮਾਨਵ ਹੀ ਕਲਪਿਆ, ਇਹੋ ਵਿਸ਼ਵਾਸ ਅਤੇ ਕਲਪਣਾ ਇਸਲਾਮ ਦੇ ਕੁਰਾਨ ਵਿਚ ਆਈ। ਜੇਹੋਵਾ ਨੇ ਪਹਿਲਾ ਮਨੁੱਖ ਆਪਣੇ ਵਰਗਾ ਬਣਾਇਆ ਜਿਹੜਾ ਸਾਮੀ ਧਰਮਾਂ ਦਾ ਆਦਮ ਹੈ। ਜੈਨ ਸਿਧਾਂਤ ਜੋ ਪੂਰਬ-ਆਰੀਅਨ ਪਰਾਭੌਤਿਕਤਾ ਦੇ ਪ੍ਰਤਿਨਿਧ ਮੰਨੇ ਜਾਂਦੇ ਹਨ, ਬ੍ਰਹਿਮੰਡੀ ਮਾਨਵ, ਸਾਰੇ ਬ੍ਰਹਿਮੰਡ ਦਾ ਪ੍ਰਤਿਨਿਧ ਸਰੂਪ ਹੈ, ਉਸਦੀ ਬਣਤਰ ਮਨੁੱਖ ਵਰਗੀ ਹੈ ਪਰ ਉਸਦਾ ਨਾ ਕੋਈ ਆਦਿ ਹੈ ਨਾ ਅੰਤ। ਬ੍ਰਹਿਮੰਡੀ ਮਾਨਵ, ਜੈਨ ਦ੍ਵੈਤ ਜੀਵ ਅਤੇ ਅਜੀਵ ਦ੍ਰਵ ਪਦਾਰਥ ਤੋਂ ਪਾਰ ਹੈ। ਜਿਵੇਂ ਆਤਮਾ ਪਦਾਰਥ ਤੋਂ ਭਿੰਨ ਹੈ, ਉਸ ਤਰ੍ਹਾਂ ਨਹੀਂ, ਇਹ ਦੋਵਾਂ ਦਾ ਸੰਜੋਗ ਦ੍ਵੈਤ ਦਾ ਸਾਂਝਾ ਆਧਾਰ ਹੈ, ਵਿਸ਼ਵ ਦਾ ਆਦਿਕਾਲੀ ਪਦਾਰਥ ਹੈ, ਜਿਵੇਂ ਆਤਮਾ ਦਾ ਦ੍ਰਵੀਕਰਨ ਕਰ ਦੇਈਏ ਜਾਂ ਕਹੋ ਦ੍ਰਵ ਦਾ ਆਤਮੀਕਰਣ ਕਰ ਦੇਈਏ, ਬ੍ਰਹਿਮੰਡ ਦਾ ਅਦ੍ਵੈਤਵਾਦੀ ਆਧਾਰ। ਬ੍ਰਹਿਮੰਡੀ ਮਾਨਵ ਦਾ ਇਹ ਸੰਕਲਪ ਕੁਝ ਖ਼ਾਸ ਵਖਰੇਵਿਆਂ ਨਾਲ ਉੱਤਰ-ਮਹਿੰਜੋਦਾੜੋ ਆਰੀਅਨ ਚਿੰਤਨ ਨੇ ਅਪਣਾਇਆ। "ਆਰੰਭ ਵਿਚ ਯਕੀਨਨ ਅਣਹੋਂਦ ਸੀ। ਇਹ ਅਣਹੋਂਦ ਹੈ ਕੀ ਸੀ ? ਇਹ ਸੀ ਜੀਵਨ ਪ੍ਰਾਣ।" ਅਜਿਹੇ ਪ੍ਰਾਣ ਸੱਤ ਸਨ, ਉਨ੍ਹਾਂ ਨੇ ਆਪਸ ਵਿਚ ਸਲਾਹ ਕੀਤੀ ਤੇ ਇਸ ਸਿਟੇ 'ਤੇ ਪੁੱਜੇ, "ਅਸੀਂ ਉਤਪਤੀ ਕਰਨ ਦੇ ਸਮਰੱਥ ਕਦੀ ਨਹੀਂ ਹੋਵਾਂਗੇ। ਆਓ, ਆਪਾਂ ਆਪਣੇ ਵਿੱਚੋਂ ਪਹਿਲਾਂ ਪੁਰਖ ਬਣਾਈਏ। ਉਹ ਪ੍ਰਾਣ ਇਕ ਪੁਰਖ ਬਣ ਗਏ, ਪ੍ਰਜਾਪਤੀ, ਪਰਜਾ ਦਾ ਮਾਲਕ।"[4] ਸਗਲੀ ਉਤਪਤੀ ਦਾ ਗਰਭ ਅਤੇ ਪ੍ਰਕ੍ਰਿਆ ਦਾ ਇਹ ਸਨਾਤਨੀ ਬ੍ਰਾਹਮਣਿਕ ਦ੍ਰਿਸ਼ਟੀਕੋਣ ਉਸਦਾ ਮਿਥਿਹਾਸਕ ਰੂਪ ਹੈ। ਅੱਧੀ ਦਰਜਨ ਭਜਨਾਂ ਰਾਹੀਂ ਰਿਗਵੇਦ ਵਿਚ ਬ੍ਰਹਿਮੰਡੀ ਪੁਰਖ ਦਾ ਸੰਕਲਪ ਬਿਆਨਿਆਂ ਗਿਆ ਹੈ ਕਿ ਸ੍ਰਿਸ਼ਟੀ ਰਚਨਾ ਕਿਸੇ ਆਦਿ ਪਦਾਰਥ ਵਿੱਚੋਂ ਹੋਈ ਹੈ। ਪੁਰਸ਼ ਸੂਕਤ, ਯਾਨਿ ਕਿ ਮਾਨਵ ਦੇ ਭਜਨ ਵਿਚ ਲਿਖਿਆ ਹੈ ਕਿ ਦੇਵਤੇ ਉਤਪਤੀ ਦੇ ਏਜੰਟ ਹਨ, ਜਿਸ ਪਦਾਰਥ ਨੂੰ ਘੜ ਕੇ ਕੱਟ ਕੇ ਸਿਰਜਣਾ ਕਰ ਰਹੇ ਹਨ ਉਹ ਬ੍ਰਹਿਮੰਡੀ ਮਾਨਵ ਹੈ, ਜਿਵੇਂ ਮਾਨਵ ਦੀ ਬਲੀ ਦੇਣੀ ਹੋਵੇ, ਇਉਂ ਉਹ ਅੰਗ ਅੰਗ ਕਟ ਕੇ ਯੱਗ ਕਰ ਰਹੇ ਹਨ। "ਪੁਰਸ਼ ਦੇ ਹਜ਼ਾਰ ਸਿਰ ਸਨ ਹਜ਼ਾਰ ਅੱਖਾਂ, ਹਜ਼ਾਰ ਪੈਰ।"[5] "ਪੁਰਸ਼ ਹੀ ਰਿਹਾ ਹੈ, ਪੁਰਸ਼ ਹੀ ਰਹੇਗਾ।"[6] "ਜੀਵ ਉਸਦਾ ਚੌਥਾ ਹਿੱਸਾ ਹਨ, ਤਿੰਨ

---

4. *Satapatha Brahmana*, VI, 1.1.102.
5. सहस्रषीर्शा पुरुशः सहस्राक्षः सहस्रपात्।
   स भूमिं विष्वतो वष्त्यात्यतिश्ठद्षाङ् गुलम्।।
   (ਸਹਸ੍ਰਸ਼ੀਰਸ਼ਾ ਪੁਰੁਸ਼ः ਸਹਸ੍ਰਾਕਸ਼ ਸਹਸ੍ਰਪਾਤ।
   ਸ ਭੂਮਿ ਵਿਸ਼ਵਤੋ ਵ੍ਰਤਯਾਤਯਤਿਸ਼ਠਦਸ਼ਾਂਡ ਗੁਲਮ॥) *(Rgveda, X.90)*
6. ਗੁਰੂ ਗ੍ਰੰਥ ਦੇ ਮੁੱਢ ਵਿਚ ਸਿੱਖ ਮੂਲਮੰਤਰ ਨਾਲ ਇਹ ਸਲੋਕ ਆਦਿ ਸਚੁ॥ ਜੁਗਾਦਿ ਸਚੁ॥ ਆਇਆ ਹੈ, ਜੋ ਰਿਗਵੇਦ ਦੇ ਪਾਠ ਦਾ ਅਨੁਵਾਦ ਹੈ। ਪਰ ਇਥੇ ਬਾਣੀ ਵਿਚ ਇਹ ਬ੍ਰਹਿਮੰਡੀ ਮਾਨਵ ਵਾਸਤੇ ਨਹੀਂ, ਪਰਮੇਸ਼ਰ ਪ੍ਰਥਾਇ ਇਸਤੇਮਾਲ ਹੋਇਆ ਹੈ।

ਚੁਥਾਈ ਬੈਕੁੰਠ ਵਿਚ ਅਮਰਤਵ ਹੈ।[7] ਉਸਦਾ ਮੁਖ ਬ੍ਰਾਹਮਣ ਸੀ, ਉਸਦੀਆਂ ਦੋ ਭੁਜਾਵਾਂ ਵਿੱਚੋਂ ਯੋਧੇ ਪੈਦਾ ਹੋਏ, ਉਸਦੇ ਪੱਟਾਂ ਵਿੱਚੋਂ ਵੈਸ਼ ਤੇ ਪੈਰਾਂ ਵਿੱਚੋਂ ਸ਼ੂਦਰ ਜਨਮੇ।[8] "ਮਨ ਵਿੱਚੋਂ ਚੰਦ੍ਰਮਾ, ਅੱਖਾਂ ਵਿੱਚੋਂ ਸੂਰਜ ਪੈਦਾ ਹੋਇਆ।"[9] ਭਾਸ਼ਾ ਅਤੇ ਸਮੱਗਰੀ ਤੋਂ ਸੰਕੇਤ ਮਿਲਦਾ ਹੈ ਕਿ ਪੁਰਸ਼ਸੂਕਤ ਪੂਰਬ ਆਰੀਅਨ ਮਹਿੰਜੋਦੜੋ ਵਕਤ ਰਿਗਵੇਦ ਦੀ ਅੰਤਿਮ ਸੂਕਤੀ ਹੈ। ਇਹ ਕੇਵਲ ਤਿੰਨ ਵੇਦਾਂ ਦੀ ਪਰਿਕਲਪਨਾ ਨਹੀਂ ਕਰਦੀ, ਚੌਥੇ ਯਜੁਰਵੇਦ ਵਿਚ ਪਹਿਲੇ ਤਿੰਨਾਂ ਦਾ ਹਵਾਲਾ ਹੈ, ਦੈਵੀ ਵਿਧਾਨ ਨੇ ਚਾਰ ਵਰਣ ਸਥਾਪਤ ਕੀਤੇ, ਜ਼ਿਕਰ ਹੈ। ਦੂਜੇ ਮੰਤਰਾਂ ਨਾਲੋਂ ਇਸ ਦੇ ਧਾਰਮਿਕ ਵਿਚਾਰ ਵੱਖਰੇ ਹਨ, ਇਹ ਸਰਵੀਸ਼ਵਰਵਾਦੀ ਹੈ, ਪੁਰਾਣੇ ਮੰਤਰ ਸਰਵੀਸ਼ਵਰਵਾਦੀ ਨਹੀਂ। ਦਰਅਸਲ ਭਾਰਤੀ ਸਰਵੀਸ਼ਵਰਵਾਦੀ ਧਾਰਮਿਕ ਦਰਸ਼ਨਾਂ ਦੀ ਇਥੋਂ ਸ਼ੁਰੂਆਤ ਹੁੰਦੀ ਹੈ। ਇਹ ਹੈ ਚਿੰਤਨ ਦੀ ਉਹ ਧਾਰਾ ਜਿਸ ਦਾ ਹਵਾਲਾ ਗੁਰੂ ਗ੍ਰੰਥ ਵਿਚ ਆਇਆ ਹੈ ਜਿਥੇ ਐਲਾਨ ਕੀਤਾ ਗਿਆ ਕਿ ਬ੍ਰਹਿਮੰਡੀ ਪੁਰਖ ਦਾ ਸੁਹਣਾ ਨੱਕ, ਲੰਮੇ ਸਾਬਤ ਕੇਸ ਹਨ।[10] ਇਹ ਆਦਿਮਾਨਵ ਸਾਬਤ ਸੂਰਤ ਹੈ ਅਤੇ ਇਸ ਦੇ ਸਿਰ ਉੱਤੇ ਦਸਤਾਰ ਬੰਨ੍ਹੀ ਹੋਈ ਹੈ।[11] ਇਸ ਸਿਧਾਂਤ ਤੋਂ ਹੀ ਇਸ ਸਿਟੇ 'ਤੇ ਪੁਜਿਆ ਗਿਆ ਕਿ ਮਨੁੱਖ ਦਾ ਸਰੀਰ, ਵਿਰਾਟ ਸਰੀਰ ਦਾ ਸੂਖਮ ਰੂਪ ਹੈ।[12] ਇਮੈਨੁਅਲ ਸਵੀਡਨਬਰਗ (1688-1772) ਦਾ ਦਾਅਵਾ ਹੈ ਕਿ ਇਸ ਮਾਨਵਵਾਦੀ ਤਰੀਕੇ ਨਾਲ ਉਸਨੇ ਪੂਰੇ ਸੁਰਗ ਦਾ ਅਨੁਭਵ ਕੀਤਾ ਹੈ। ਉਸਦਾ ਕਥਨ ਹੈ, "ਸਾਰਾ ਸੁਰਗ ਇਕ ਮਨੁੱਖ ਦਾ ਪ੍ਰਤਿਨਿਧ ਹੈ ਇਸ ਰਹੱਸ ਨੂੰ ਸੰਸਾਰ ਨਹੀਂ ਜਾਣਦਾ, ਸੁਰਗ ਵਿਚ ਸਭ ਨੂੰ ਪਤਾ ਹੈ।"[13] "ਇਸ ਤਰ੍ਹਾਂ ਦੀ ਬਣਤ ਹੈ ਸੁਰਗ ਦੀ ਜਿਸਨੂੰ ਮਾਲਕ ਇਕ ਮਨੁੱਖ ਵਾਂਗ ਚਲਾਉਂਦਾ ਹੈ।"[14] "ਪਰਮੇਸ਼ਰ ਕਿਉਂਕਿ ਪੁਰਖ ਹੈ, ਦੈਵੀ ਸੁਰਗ ਦਾ ਕੁੱਲ ਜੋੜ ਇਕ ਬੰਦੇ ਵਰਗਾ ਹੈ।"[15]

---

7. पादोऽस्य विष्वाभूतानि त्रिपादस्यामष्तं दिवि।
   (ਪਾਦੋਅਸਯ ਵਿਸ਼ਵਾਭੂਤਾਨਿ ਤ੍ਰਿਪਾਦਸਯਾਮ੍ਰਤੰ ਦਿਵਿ।) *(Rgveda, X.90.3)*
8. *ਉਹੀ*, 10.90.12.
9. चन्द्रमा मनसः जातः चक्षोः सूर्यऽजायत।
   (ਚੰਦ੍ਰਮਾ ਮਨਸ: ਜਾਤਿ: ਚਕਸ਼ੋ: ਸੂਰਯਅਜਾਯਤ।) *(Rgveda, X.90.13)*
10. ਸੋਹਣੇ ਨਕ ਜਿਨ ਲੰਮੜੇ ਵਾਲਾ॥ *(ਵਡਹੰਸੁ ਮਹਲਾ ੧, ਪੰ. 567)*
11. ...ਸਾਬਤ ਸੂਰਤਿ ਦਸਤਾਰ ਸਿਰਾ॥ *(ਮਾਰੂ ਸੋਲਹੇ ਮਹਲਾ ੫, ਪੰ. 1084)*
12. ਜੋ ਬ੍ਰਹਮੰਡੇ ਸੋਈ ਪਿੰਡੇ...॥ *(ਧਨਾਸਰੀ ਪੀਪਾ, ਪੰ. 695)*
13. Samuel Noble, Rev., *Heaven and Its Wonders, the World of Spirits, and Hell: From Things Heard and Seen,* Section 59.
14. *Ibid.*, : Section 63. ਆਧੁਨਿਕ ਯੋਰਪੀ ਚਿੰਤਕ ਇਸ ਵਿਚਾਰ ਦੇ ਹਾਮੀ ਨਹੀਂ ਹਨ। ਪ੍ਰੋ. ਵਾਈਟਹੈੱਡ ਬ੍ਰਹਿਮੰਡ ਨੂੰ ਜੈਵਿਕ ਸੰਪੂਰਣਤਾ ਮੰਨਦੇ ਹਨ, ਜਿਸ ਦੀ ਮਿਸਾਲ ਜੀਵ-ਜੰਤੂ ਹਨ। See Joad C.E.M., *Guide to Modern Thought,* p. 190. Prof. Alexander in his famous work, *Time, Space and Deity*, inclines towards a similar view.
15. Emanuel Swedenborg, *Angelic Wisdom, Concerning the Divine Love and Divine Wisdom*, Section, 288.

ਇਸ ਭਾਰਤੀ ਸੰਕਲਪ ਨਾਲੋਂ ਪੱਛਮੀ ਨਜ਼ਰੀਏ ਵਿਚ ਇਹ ਫ਼ਰਕ ਹੈ ਕਿ ਪਹਿਲੇ ਅਨੁਸਾਰ ਸਾਰਾ ਬ੍ਰਹਿਮੰਡ ਇਕ ਪੁਰਖ ਵਿਚ ਹੈ, ਪਰ ਦੂਜਾ, ਜਿਹੜਾ ਸੰਪੂਰਨ ਦ੍ਰਿਸ਼ਟੀ ਦਾ ਦਾਅਵਾ ਨਹੀਂ ਕਰਦਾ, ਕੇਵਲ ਸੁਰਗ ਦੈਵੀ ਪੁਰਖ ਦਾ ਸਰੂਪ ਹਨ।

ਗੁਰੂ ਦੇ ਹੁਕਮ ਦਾ ਅਸਲ ਮਨੋਰਥ ਤਲਾਸ਼ ਕਰਨਾ ਵਾਜਬ ਹੈ ਕਿ ਸਰੀਰ ਦੇ ਰੋਮਾਂ ਨੂੰ ਕੁਤਰਨ ਦੀ ਮਨਾਹੀ ਨਾਲ ਬ੍ਰਹਿਮੰਡੀ ਪੁਰਖ ਦੇ ਸੰਕਲਪ ਦਾ ਕੀ ਸੰਬੰਧ ਹੈ ਜਿਸਨੇ ਇਹ ਹੁਕਮ ਸਖ਼ਤੀ ਨਾਲ ਲਾਗੂ ਕਰਨ ਦਾ ਫ਼ੈਸਲਾ ਲਿਆ। ਗੁਰੂ ਗੋਬਿੰਦ ਸਿੰਘ ਜੀ ਇਸ ਸੰਕਲਪ ਤੋਂ ਭਲੀਭਾਂਤ ਵਾਕਫ਼ ਸਨ ਕਿਉਂਕਿ ਇਕ ਤਾਂ ਉਨ੍ਹਾਂ ਨੇ ਭਾਰਤੀ ਸਨਾਤਨੀ ਸਾਹਿਤ ਦਾ ਗਹਿਰਾ ਅਧਿਐਨ ਕੀਤਾ ਹੋਇਆ ਸੀ, ਦੂਜਾ ਉਨ੍ਹਾਂ ਦੀ ਆਪਣੀ ਨਸਲ ਅਤੇ ਸਾਰੀ ਮਨੁੱਖਤਾ ਦੇ ਅਰਧਚੇਤਨ ਮਨ ਤਕ ਸਿੱਧੀ ਰਸਾਈ ਸੀ। ਉਨ੍ਹਾਂ ਪਾਸ ਯੋਗੀ ਦੀ ਉਹ ਸਤਿਆ ਸੀ ਜਿਸ ਸਦਕਾ ਮਰਜ਼ੀ ਨਾਲ ਸ਼ਖ਼ਸੀ ਚੇਤਨਾ ਬ੍ਰਹਿਮੰਡੀ ਅਵਚੇਤਨ ਵਿਚ ਸਮਾ ਜਾਵੇ। ਉਨ੍ਹਾਂ ਨੇ ਜਿਸ ਵਿਰਾਟ ਸਾਹਿਤ ਦੀ ਰਚਨਾ ਕੀਤੀ, ਉਸ ਵਿੱਚੋਂ ਅੰਸ਼ਿਕ ਤੌਰ 'ਤੇ ਜੋ ਸਾਡੇ ਪਾਸ ਬਚਿਆ ਹੋਇਆ ਪੁੱਜਾ ਹੈ, ਉਸ ਵਿੱਚੋਂ ਬ੍ਰਹਿਮੰਡੀ ਪੁਰਖ ਦੀ ਅਵਧਾਰਣਾ ਦੇ ਬੇਸ਼ੁਮਾਰ ਹਵਾਲੇ ਮਿਲੇ ਹਨ :

**ਕਾਲਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ ॥**

*(ਬਚਿਤ੍ਰ ਨਾਟਕ, ਦ. ਗ੍ਰੰ., ਪੰ. 182)*

ਗੁਰੂ ਗ੍ਰੰਥ ਸਾਹਿਬ ਵਿੱਚੋਂ ਉਪਰ ਲਿਖਤ ਜਿਹੜੇ ਬ੍ਰਿਤਾਂਤਕ ਹਵਾਲੇ ਬ੍ਰਹਿਮੰਡੀ ਮਾਨਵ ਦੇ ਦਿੱਤੇ ਹਨ, ਉਸ ਵਿੱਚੋਂ ਅਤੇ ਹੋਰ ਥਾਵਾਂ ਉੱਤੇ ਮੌਜੂਦ ਸਮੱਗਰੀ ਵਿੱਚੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਿੱਖ ਗੁਰੂ ਸਾਹਿਬਾਨ ਪਾਸ ਉਹ ਸੌਂਦਰਯ ਸ਼ਾਸਤਰ ਸੀ ਜਿਸ ਵਿਚ ਉਨ੍ਹਾਂ ਨੇ ਸੁੰਦਰਤਾ ਦੇ ਵਿਚਾਰ ਨਾਲ ਪਵਿਤਰਤਾ ਦਾ ਵਿਚਾਰ ਸਮਰੂਪ ਕਰ ਦਿੱਤਾ। ਇਉਂ ਉਨ੍ਹਾਂ ਨੇ ਸੌਂਦਰਯ ਅਤੇ ਧਾਰਮਿਕ ਦੋ ਵੱਖਰੇ ਅਨੁਭਵਾਂ ਨੂੰ ਇਕ ਸਾਂਝਾ ਆਧਾਰ ਪ੍ਰਦਾਨ ਕਰ ਦਿੱਤਾ। ਸੌਂਦਰਯ ਸ਼ਾਸਤਰ ਦਾ ਇਹ ਸਿਧਾਂਤ ਪਲੈਟੋ ਦੇ ਸੰਵਾਦਾਂ ਵਿਚਲੀ ਭਾਵਨਾ ਨਾਲ ਮਿਲਦਾ-ਜੁਲਦਾ ਹੈ, ਇਥੇ ਨਿਰਪੇਖ ਸੌਂਦਰਯ 'ਸ੍ਵੈਭੰ' ਹੈ। ਇਹ ਸਤਿ ਸੌਂਦਰਯ ਕਿਸੇ ਹੋਰ ਵਸਤੂ ਦਾ ਸਥੂਲ ਲੱਛਣ ਨਹੀਂ ਕਿਉਂਕਿ ਇਹ ਮਹਿਜ਼ ਸੁੰਦਰ ਵਸਤਾਂ ਹਨ ਅਨੰਤ ਸੌਂਦਰਯ ਨਹੀਂ। ਪ੍ਰੇਮ-ਭਾਵਨਾ ਖਰੇ ਵਿਚਾਰ ਵਲ ਲਿਜਾਣ ਲਈ ਪ੍ਰੇਰਨਾ ਦਿੰਦੀ ਹੈ। ਸ੍ਵੈਭੰ ਦਾ ਆਤਮਿਕ ਆਵੇਸ਼ ਜਨਮ ਤੋਂ ਪਹਿਲਾਂ ਦੀਆਂ ਯਾਦਾਂ ਹਨ, ਇਹ ਉਹ ਮੁਕਾਮ ਹੈ ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕਾਵਿ-ਕਲਾ ਰਾਹੀਂ ਪੰਜਾਬੀ ਦੇ ਇਕ ਚਉਪਦੇ ਰਾਹੀਂ ਪ੍ਰਗਟ ਕੀਤਾ ਹੈ :

**ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਣਾ।**
**ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ।**
**ਸੂਲ ਸੁਰਾਹੀ ਖੰਜਰੁ ਪਯਾਲਾ ਬਿੰਗ ਕਸਾਈਯਾਂ ਦਾ ਸਹਣਾ।**
**ਯਾਰੜੇ ਦਾ ਸਾਨੂੰ ਸਥਰ ਚੰਗਾ ਭੱਠ ਖੇੜਿਆਂ ਦਾ ਰਹਣਾ।**

*(ਰਾਮਕਲੀ ਖਿਆਲ ਪਾਤਸ਼ਾਹੀ ੧੦, ਦ. ਗ੍ਰੰ., ਪੰ. 711)*

ਹੋਰ ਅੱਗੇ ਵਧ ਕੇ ਇਹ ਸੌਂਦਰਯ ਸ਼ਾਸਤਰ ਇਕ ਨਿਰਣਾ ਲੈਂਦਾ ਹੈ ਜਿਸ

ਨੂੰ ਸਮਕਾਲੀ ਸਦੀ ਦੇ ਫ਼ਰਾਂਸੀਸੀ ਆਤਮਵਾਦੀਆਂ ਨੇ ਅਨੁਮਾਨਿਆ ਹੈ ਜਿਵੇਂ ਕਿ ਵੀ. ਕੂਜ਼ਿਨ ਅਤੇ ਚਾਰਲਸ ਲੇਵੇਕ। ਲੇਵੇਕ ਨੇ ਆਪਣੀ ਕਿਤਾਬ *ਸੌਂਦਰਯ ਵਿਗਿਆਨ (La Science Du Beau)* ਵਿਚ ਇਸਨੂੰ ਇਕ ਪ੍ਰਣਾਲੀ ਵਜੋਂ ਵਿਕਸਿਤ ਕੀਤਾ। ਇਹ ਸਿਧਾਂਤ ਸੁੰਦਰਤਾ ਦੀ ਪ੍ਰਕ੍ਰਿਤੀ ਨੂੰ ਇਕਦਮ ਰੂਹਾਨੀ ਮੰਨਦਾ ਹੈ ਜਿਸ ਵਿਚ ਵਾਸਨਾ ਦੀ ਕੋਈ ਥਾਂ ਨਹੀਂ, ਨਾ ਇਹ ਕੋਈ ਰਸਮੀ ਹੈ, ਇਸਦਾ ਵਰਣਨ ਨਹੀਂ ਹੋ ਸਕਦਾ।

ਉਦਾਹਰਣ ਵਜੋਂ ਵਾਸਤਵਿਕ ਸੁੰਦਰਤਾ ਆਪਣੇ ਵਿਆਪਕ ਸਰੂਪ ਵਿਚ, ਏਕਤਾ ਅਤੇ ਅਨੇਕਤਾ ਵਿਚ, ਰੰਗਾਂ ਦੇ ਓਜ ਅਤੇ ਵਾਤਾਵਰਣ ਦੇ ਸੰਚਾਰ ਦੀ ਛਬਿ ਵਿਚ, ਜੀਵਾਂ ਦੀ ਆਦਰਸ਼ਕ ਆਭਾ ਅਤੇ ਪੰਥ ਦਾ ਪਰਤਵਾ (reflection) ਹੈ। ਮਨੁੱਖੀ ਤਰਕ ਇਸਨੂੰ ਅਪ੍ਰਤੱਖ ਜੀਵਨ ਸੱਤਾ ਵਜੋਂ ਅਨੁਭਵ ਕਰਦਾ ਹੈ। ਇਸੇ ਤਰ੍ਹਾਂ ਨਿਰਜੀਵ ਪ੍ਰਕ੍ਰਿਤੀ ਦੀਆਂ ਸੁੰਦਰਤਾਈਆਂ ਨੂੰ ਵੀ ਇਕ ਪਰਾਭੌਤਿਕ ਸੱਤਾ ਦੀ ਮਹਾਨ ਅਤੇ ਅਨੁਸ਼ਾਸਿਤ ਪ੍ਰਦਰਸ਼ਨੀ ਵਜੋਂ ਦੇਖਦਾ ਹੈ। ਇਉਂ ਵਸਤੂਪਰਕ ਤੱਤ ਵਿਚ ਸਾਰੀ ਸੁੰਦਰਤਾ ਅਚੇਤਨ ਸੱਤਾ ਜਾਂ ਆਤਮ ਹੈ ਜੋ ਆਪਣੇ ਹੁਕਮ ਦੀ ਪੂਰਤੀ ਸਬਲ ਸਾਕਾਰ ਕਰਦੀ ਹੈ। ਇਹ ਹੈ ਸੰਖੇਪ ਵਿਚ ਉਹ ਦ੍ਰਿਸ਼ਟੀਕੋਣ ਜੋ ਗੁਰੂ ਗ੍ਰੰਥ ਵਿਚ ਹੈ, ਇੰਨਾ ਕੁ ਫ਼ਰਕ ਰੱਖਿਆ ਹੈ ਕਿ ਅਚੇਤਨ ਸੱਤਾ ਅਤੇ ਆਤਮ ਵਿਚਕਾਰ ਕੋਈ ਦ੍ਵੈਤ ਨਹੀਂ ਮੰਨੀ ਗਈ ਅਤੇ ਸੁੰਦਰਤਾ ਦਾ ਇਹ ਮੁਢਲਾ ਅਚੁਕ ਅਸੂਲ ਵਾਸਤਵ ਵਿਚ ਪਰਮੇਸਰ ਆਪ ਹੈ :

**ਰੂਪਵੰਤੁ ਹੋਇ ਨਾਹੀ ਮੋਹੈ ॥**
**ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥** *(ਗਉੜੀ ਸੁਖਮਨੀ ਮਃ ੫, ਪੰ. 282)*

ਸੌਂਦਰਯ ਸ਼ਾਸਤਰ ਦਾ ਖ਼ਾਸ ਤੱਤ ਵਿਗਿਆਨਕ ਸਿੱਖ ਪਰਿਪੇਖ ਬੁਨਿਆਦੀ ਤੌਰ 'ਤੇ 'ਸਤਿ' ਦੇ ਹਿੰਦੂ ਅੰਤਰਬੋਧ ਤੋਂ ਇਕਦਮ ਵੱਖਰਾ ਹੈ। ਸਹੀ ਹੈ ਕਿ ਨਿਰਪੇਖ 'ਸਤਿ' ਨੂੰ ਸਤਯਮ, ਸ਼ਿਵਮ ਤੇ ਸੁੰਦਰਮ[16] ਦੇ ਗੁਣ ਦਿੱਤੇ ਹਨ, ਯਾਨੀ ਕਿ ਸੱਤ ਨੇਕ ਅਤੇ ਸੁੰਦਰ ਹੈ ਪਰ ਸਾਕਾਰ ਸੁੰਦਰਤਾ ਨੂੰ ਉਨ੍ਹਾਂ ਦੀ ਵਿਉਂਤਬੰਦੀ ਵਿਚ ਉਚਾ ਦਰਜਾ ਪ੍ਰਾਪਤ ਨਹੀਂ। ਅੰਗਰੇਜ਼ੀ ਸ਼ਬਦ aesthetics ਵਾਸਤੇ ਸੰਸਕ੍ਰਿਤ ਪਾਸ ਬਰਾਬਰ ਦਾ ਕੋਈ ਸ਼ਬਦ ਨਹੀਂ ਤੇ ਸ਼ਬਦ ਚੁਰੂਤਾ, ਵਿਲਾਸਤਾ ਦਾ ਅਧਿਐਨ ਹੈ; ਸੁੰਦਰਤਾ ਦੇ ਨਿਯਮ, ਤੇ ਇਨ੍ਹਾਂ ਨਿਯਮਾਂ ਨੂੰ ਅਮਲ ਵਿਚ ਲਿਆ ਕੇ ਸੁੰਦਰਤਾ ਸਾਕਾਰ ਕਰਨਾ ਹੈ। ਹਿੰਦੂਆਂ ਅਤੇ ਬੋਧੀਆਂ ਦੇ ਧਾਰਮਿਕ ਪ੍ਰਕਰਣ ਵਿਚ ਸਾਕਾਰ ਸੁੰਦਰਤਾ ਅਣਲੋੜੀਂਦੀ ਅਤੇ ਖ਼ਤਰਨਾਕ ਮੰਨੀ ਗਈ ਹੈ ਕਿਉਂਕਿ ਇਸ ਵਿਚ ਕਾਮੁਕਤਾ ਹੈ, ਮਾਇਆ ਦਾ ਫੰਦਾ ਹੈ। ਨਿਰਪੇਖ 'ਸਤਿ' ਵਿਚ ਅਭੇਦ ਹੋਣ ਪਿੱਛੋਂ ਆਤਮਾ ਦੀ ਇਹ ਕੋਈ ਉਚ ਅਵਸਥਾ ਨਹੀਂ ਮੰਨੀ ਗਈ। ਸੌਂਦਰਯ ਅਨੁਭਵ ਅਤੇ ਕਲਾਕਾਰਜ, ਉਚ ਆਦਰਸ਼ਾਂ ਅਤੇ ਮਰਯਾਦਾ ਪੂਰਨ ਮਨੁੱਖੀ ਅਮਲ ਤੋਂ ਕੋਹਾਂ ਦੂਰ ਹਨ। ਬੁੱਧ

---

16. सत्यं शिवं सुन्दरम्।
(ਸਤਯਮ ਸ਼ਿਵਮ ਸੁੰਦਰਮ।)

ਨੇ ਧਰਮ ਦੀ ਪੇਸ਼ਕਾਰੀ ਸਜਾਵਟੀ ਸਾਹਿਤਕ ਭਾਸ਼ਾ ਵਿਚ ਕਰਨ ਦੀ ਮਨਾਹੀ ਕਰ ਦਿੱਤੀ ਸੀ ਜਿਸ ਕਰਕੇ ਹੀਨਯਾਨ ਪਾਲੀ ਜ਼ਾਬਤੇ ਵਿਚ ਗਰੀਕ ਕਲਾਸਿਕ ਗ੍ਰੰਥ ਵਰਗੀ ਕਠੋਰਤਾ ਮੌਜੂਦ ਹੈ। ਆਪਣੇ ਗ੍ਰੰਥ ਵਿਸੁੱਧੀ ਮੱਗ ਵਿਚ ਬੁੱਧਘੋਸ਼ (ਚੌਥੀ ਸਦੀ ਈ.) ਸਪਸ਼ਟ ਸ਼ਬਦਾਂ ਵਿਚ ਸਾਰੇ ਕਲਾਕਾਰਾਂ, ਸੰਗੀਤਕਾਰਾਂ, ਅੱਤਾਰਾਂ, ਖ਼ਾਨਸਾਮਿਆਂ, ਸ਼ਿੰਗਾਰ ਕਰਨ ਵਾਲਿਆਂ, ਦਿਖਾਵਾ ਕਰਨ ਵਾਲਿਆਂ ਨੂੰ ਰੱਦ ਕਰਦਾ ਹੈ। ਜੈਨੀ ਵੀ ਕਲਾ ਅਤੇ ਲਿਖਤ ਦੇ ਸਾਰੇ ਸੌਂਦਰਯ ਅਨੁਭਵਾਂ ਦੇ ਵਹਿਣ ਵਿਚ ਵਹਿ ਜਾਣ ਤੋਂ ਵਰਜਦੇ ਹਨ, ਹਰ ਉਹ ਰਸਤਾ ਵਰਜਿਤ ਹੈ ਜਿਹੜਾ ਲੁਭਾਉਣੇ ਪਾਸੇ ਲਿਜਾਂਦਾ ਹੈ। ਸੁੰਦਰਤਾ ਕੁਰਾਹਾ ਹੈ, ਸਤਿ ਦੇ ਅਨੁਭਵ ਤੋਂ ਪਰੇ ਲੈ ਜਾਂਦੀ ਹੈ। ਹਿੰਦੂਆਂ ਦੀ ਕੇਵਲ ਲੌਕਿਕ ਪਰੰਪਰਾ ਸੁੰਦਰਤਾ ਅਤੇ ਆਰਟ ਨੂੰ ਗੰਭੀਰਤਾ ਨਾਲ ਪ੍ਰਵਾਨ ਕਰਦੀ ਹੈ, ਇਹ ਚੀਜ਼ਾਂ ਸੌਂਦਰਯ ਵਾਸਨਾ, ਯਾਨੀ ਕਿ ਚਮਤਕਾਰ ਵਲ ਆਕਰਸ਼ਿਤ ਕਰਦੀਆਂ ਹਨ।

ਜ਼ੇਰੇ ਜ਼ਿਕਰ ਉਕਤ ਵਰਣਿਤ ਸਿਧਾਂਤ ਦੇ ਆਧਾਰ ’ਤੇ ਕਿਹਾ ਜਾ ਸਕਦਾ ਹੈ ਕਿ ਬ੍ਰਹਿਮੰਡ ਦਾ ਲਘੂ ਸੂਖਮ ਰੂਪ ਮਨੁੱਖੀ ਦੇਹ ਹੈ ਜਿਸਨੂੰ ਅਸੀਂ ਬ੍ਰਹਿਮੰਡੀ ਪੁਰਖ ਕਹਿ ਸਕਦੇ ਹਾਂ। ਇਹ ਜੈਵਿਕ ਆਕ੍ਰਿਤੀ ਸੁੰਦਰਮ ਦਾ ਸ੍ਵੈਂਭੂ ਪ੍ਰਤਿਨਿਧ ਰੂਪ ਹੈ, ਸੌਂਦਰਯ ਅਨੁਭਵ ਵਾਸਤਵ ਵਿਚ ਅਨੰਤ ਯੌਗਿਕ ਅਨੁਭਵ ਹੈ ਆਤਮ-ਪਛਾਣ ਦਾ, ਇਹੋ ਮੂਲ ਤਣਾ ਹੈ। ਧਾਰਮਿਕ ਅਨੁਭਵ, ਜਿਸ ਵਿਚ ਪਵਿਤਰ ਦਾ ਵਿਚਾਰ ਹੈ, ਦੂਜਾ ਤਣਾ ਹੈ। ਸਾਰੀ ਧਾਰਮਿਕ ਪ੍ਰਕ੍ਰਿਆ ਆਤਮ ਪਛਾਣ ਦੀ ਤਲਾਸ਼ ਵਿਚ ਹੈ। ਸੁੰਦਰਤਾ ਦਾ ਗਿਆਨ ਪ੍ਰਾਪਤ ਕਰਦਿਆਂ ਮਨੁੱਖੀ ਤਰਕ ਸੁੰਦਰ ਵਸਤਾਂ ਵਿਚ ਰੂਹਾਨੀਅਤ ਦਾ ਅਨੁਭਵ ਕਰਦਾ ਹੈ। ਗੁਰੂ ਨੇ ਮਨੁੱਖੀ ਵਿਰਾਟ ਸਰੀਰ ਦੀ ਕਲਪਣਾ ਕਰਦਿਆਂ ਇਸ ਨੂੰ ਸਾਬਤ ਸੂਰਤ ਚਿਤਵਿਆ ਹੈ ਤੇ ਗੁਰੂ ਆਸ਼ੇ ਅਨੁਸਾਰ ਕੇਸਾਂ ਦੀ ਬੇਅਦਬੀ ਮਨ੍ਹਾਂ ਹੈ। ਇਹ ਹੁਕਮ ਹੈ। ਜਿਸ ਬੰਦੇ ਨੇ ਧਰਮ ਨੂੰ ਆਪਣੇ ਜੀਵਨ ਵਿਚ ਸਿਖਰਲੀ ਮੰਜ਼ਿਲ ਮੰਨ ਲਿਆ ਹੈ, ਸੁੰਦਰਤਾ ਦੇ ਕਲਚਰ ਨੂੰ ਨਜ਼ਰੰਦਾਜ਼ ਨਹੀਂ ਕਰ ਸਕਦਾ। ਸੌਂਦਰਯ ਨੂੰ ਨਜ਼ਰੰਦਾਜ਼ ਕਰਨ ਦਾ ਮਤਲਬ ਹੈ ਉਸ ਮਾਨਵਵਾਦੀ ਪ੍ਰਭਾਵ ਤੋਂ ਵੰਚਿਤ ਹੋਣਾ ਜਿਹੜਾ ਮਨੁੱਖ ਦੇ ਭਾਵਨਾਤਮਕ ਅਨੁਭਵਾਂ ਨੂੰ ਨਵੀਂ ਆਕ੍ਰਿਤੀ ਦਏਗਾ ਅਤੇ ਉਸਦੀਆਂ ਹਮਦਰਦੀਆਂ, ਅਨੁਭਵਾਂ, ਆਵੇਸ਼ਾਂ ਨੂੰ ਡੂੰਘਾ ਅਤੇ ਵਿਆਪਕ ਕਰੇਗਾ।

ਇਹ ਹੈ ਯਕੀਨਨ ਵਾਸਤਵਿਕ ਹਾਸਲ ਅਤੇ ਕੇਸਧਾਰੀ ਕਿਲ੍ਹੇ ਵਿਚ ਬਤੌਰ ਸਿੰਘ ਜਨਮ ਲੈਣ ਦਾ ਮਹੱਤਵ, ਇਹ ਹੈ ਸ੍ਰੀ ਕੇਸਗੜ੍ਹ ਸਾਹਿਬ ਵਿਚ ਪ੍ਰਵੇਸ਼। ਸਾਬਤ ਸੂਰਤ ਰਹਿਣ ਦੇ ਹੁਕਮ ਦੀ ਸਮਾਜਿਕ ਮਹੱਤਤਾ ਵੀ ਹੈ। ਸਰੀਰ ਦੇ ਰੋਮਾਂ ਦਾ ਕੀ ਕੋਈ ਨੁਕਸਾਨ ਵੀ ਹੈ, ਇਸ ਪੱਖ ਨੂੰ ਵਿਚਾਰਨਾ ਚਾਹੀਦਾ ਹੈ।

ਆਦਮੀ ਕੇਸਾਂ ਨੂੰ ਕਿਉਂ ਕਟਦੇ ਹਨ ? ਉਨ੍ਹਾਂ ਨੂੰ ਜੇ ਇਉਂ ਲਗਦਾ ਹੈ ਕਿ ਅਜਿਹਾ ਕਰਨ ਨਾਲ ਉਹ ਸੁਹਣੇ ਲਗਦੇ ਹਨ ਤਾਂ ਭਾਰੀ ਗ਼ਲਤਫ਼ਹਿਮੀ ਵਿਚ ਹਨ, ਉਨ੍ਹਾਂ ਨੂੰ ਸੌਂਦਰਯ ਦੇ ਜ਼ਾਇਕੇ ਦਾ ਪਤਾ ਨਹੀਂ। ਪੂਰਬ ਅਤੇ ਪੱਛਮ ਦੇ ਸਮਾਜਿਕ ਇਤਿਹਾਸ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਕੇਸ ਕੱਟਣ ਦਾ ਰਿਵਾਜ ਕਿਵੇਂ

ਪ੍ਰਚੱਲਿਤ ਹੋਇਆ। ਆਦਿਕਾਲ ਤੋਂ ਭਾਰਤ ਵਿਚ ਇਹ ਪ੍ਰਥਾ ਰਹੀ ਕਿ ਜਿਹੜੇ ਬੰਦੇ ਧਾਰਮਿਕ ਜੀਵਨ ਬਤੀਤ ਕਰਨ ਲਈ ਸੰਸਾਰ ਦਾ ਤਿਆਗ ਕਰ ਦਿੰਦੇ, ਉਹ ਆਪਣੇ ਕੇਸ ਕੱਟ ਜਾਂ ਪੁੱਟ ਲੈਂਦੇ, ਖ਼ਾਸ ਕਰਕੇ ਪੱਛਮ ਦੀ ਸਾਫ਼ ਸਫ਼ਾਈ ਦੀ ਆਦਤ, ਆਪਣੀ ਜਾਤੀ ਉਤਮਤਾ ਦੀ ਪ੍ਰਤੀਕ, ਇਹ ਪੱਛਮੀ ਮਨੁੱਖ ਦਾ ਇਕ ਤਮਗ਼ਾ ਸਮਝੋ ਕਿ ਉਹ ਧਰਤੀ ਉਪਰਲਾ ਸ੍ਰੇਸ਼ਟ ਪ੍ਰਾਣੀ ਹੈ। ਭਾਰਤ ਅਤੇ ਗਲੋਬ ਦੇ ਹੋਰ ਹਿਸਿਆਂ ਉਪਰ ਵਸਦੇ ਲੋਕਾਂ ਦਾ ਰੁਝਾਣ ਕੇਸ ਕਟਾਣ ਅਤੇ ਸਫ਼ਾਚੱਟ ਦਾਹੜੀ ਕਰਾਣ ਦੇ ਪੱਖ ਵਿਚ ਵਧੀਕ ਹੋ ਗਿਆ। ਪੂਰਬ ਦੀ ਸਨਾਤਨੀ ਪਰੰਪਰਾ ਵਿਚ ਸਿਰ ਉਸ ਦਾ ਮੁੰਨਿਆਂ ਜਾਂਦਾ ਸੀ ਜਿਸਨੂੰ ਸਮਾਜ ਛੇਕ ਦਿੰਦਾ ਸੀ ਜਾਂ ਜਿਹੜਾ ਗ਼ੁਲਾਮ ਹੁੰਦਾ। ਇਹ ਸਭ ਹੀਣਤਾ ਦੀਆਂ ਨਿਸ਼ਾਨੀਆਂ ਹਨ। ਜਦੋਂ ਕੇਸਾਂ ਦੀ ਬੇਅਦਬੀ ਦੀ ਮਨਾਹੀ ਦਾ ਹੁਕਮ ਦਿੱਤਾ, ਗੁਰੂ ਜੀ ਦੇ ਧਿਆਨ ਵਿਚ ਇਹ ਗੱਲਾਂ ਨਿਰਸੰਦੇਹ ਮੌਜੂਦ ਸਨ।

ਸਰੀਰ ਤੋਂ ਕੇਸ ਉਤਾਰਨ ਦੀ ਮਹੱਤਤਾ ਸਿਧਾਰਥ ਗੌਤਮ ਦੀ ਕਥਾ ਮਹਾਂਤਿਆਗ, ਮਹਾਂਭਿਨਿਸਕਰਮਣਾ ਵਿਚ ਵਿਸਥਾਰ ਨਾਲ ਬਿਆਨ ਕੀਤੀ ਹੋਈ ਹੈ ਜਦੋਂ ਉਹ ਮਹਿਲ, ਪਰਿਵਾਰ ਤਿਆਗ ਕੇ ਬੁੱਧ ਹੋ ਗਿਆ ਸੀ। ਆਪਣੇ ਪਿਤਾ ਦੇ ਰਾਜ ਦੀ ਹੱਦ ਪਾਰ ਕਰਕੇ ਘਣੇ ਜੰਗਲਾਂ ਵਿਚ ਪ੍ਰਵੇਸ਼ ਕਰਨ ਵਕਤ ਜੋ ਸਾਕਿਆਮੁਨੀ ਨੇ ਸੋਚਿਆ, *ਜਾਤਕ* ਵਿਚ ਇਉਂ ਲਿਖਿਆ ਹੈ:

> ਮੇਰੇ ਇਹ ਲੰਮੇ ਕੇਸ
> ਸਾਧੂ ਲਈ ਸਹੀ ਨਹੀਂ ਹਨ।
> ਖ਼ੁਸ਼ਬੂਆਂ ਨਾਲ ਸ਼ਿੰਗਾਰੇ ਸੰਵਾਰੇ ਸੁਹਣੇ ਕੇਸ
> ਯੁਵਰਾਜ ਨੇ ਕੱਟ ਦਿੱਤੇ। *(Jatak, I, 64)*

ਸਿਰ ਉਪਰਲੇ ਵਾਲ ਕੱਟਣ, ਸਗੋਂ ਇਕ ਇਕ ਕਰਕੇ ਪੁੱਟਣ ਦਾ ਰਿਵਾਜ ਪੂਰਬਲੇ ਆਰੀਆਂ ਜੈਨ ਸਾਧੂਆਂ ਵਿਚ ਉਦੋਂ ਤੋਂ ਲੈ ਕੇ ਅੱਜ ਤਕ ਪ੍ਰਚਲਿਤ ਹੈ ਜਿਸਨੂੰ ਬ੍ਰਾਹਮਣਵਾਦ ਦੀ ਮਨਜ਼ੂਰੀ ਵੀ ਹਾਸਲ ਹੈ।

> ਆਪਣੇ ਕੇਸਾਂ ਦਾ ਜੂੜਾ ਉਹ ਇਸ ਵਿਸ਼ਵਾਸ ਨਾਲ ਕੱਟ ਦਿੰਦੇ ਹਨ
> ਕਿਉਂਕਿ ਅਜਿਹਾ ਕਰਨ ਨਾਲ ਥਿਰ ਅਨੰਦ ਜਲਦੀ ਮਿਲ ਜਾਂਦਾ ਹੈ।
> *(Taittriya Samhita, VII. 4.9)*

ਕੇਸ, ਜੀਵਨ ਅਤੇ ਪ੍ਰਫੁੱਲਣ ਦੀ ਨਿਸ਼ਾਨੀ ਹਨ, ਸੋ ਜਿਹੜੇ ਪਰਲੋਕ ਦੀ ਤਲਾਸ਼ ਵਿਚ ਹਨ ਉਹ ਕੇਸ ਮੁੰਨ ਕੇ ਸੁਤੰਤਰ ਹੋ ਜਾਣ, ਭਾਰਤ ਤਕ ਸੀਮਿਤ ਨਾ ਰਹਿਣ। ਰੋਮਨ ਕੈਥੋਲਿਕ, ਆਰਥੋਡੋਕਸ ਪੂਰਬੀ ਚਰਚਾਂ ਵਿਚ ਕੀਤੇ ਜਾਂਦੇ ਮੁੰਡਨ ਦੀ ਰਸਮ ਯਾਦ ਆ ਜਾਂਦੀ ਹੈ। ਸਿਰ ਦੇ ਸਾਰੇ ਜਾਂ ਕਿਸੇ ਹਿਸੇ ਦੇ ਵਾਲ ਕੱਟਣ ਦੀ ਰਸਮ ਇਸ ਲਈ ਨਿਭਾਈ ਜਾਂਦੀ ਹੈ ਜੋ ਸੰਸਾਰੀ ਜੀਵਨ ਦੇ ਤਿਆਗ ਦੀ ਨਿਸ਼ਾਨੀ ਹੈ। ਇਨ੍ਹਾਂ ਮੱਠਾਂ ਵਿਚ ਜੈਨੀਆਂ ਬੋਧੀਆਂ ਅਤੇ ਹਿੰਦੂ ਸੰਨਿਆਸੀਆਂ ਵਾਂਗ ਮੁੰਡਨ ਦੀ ਰਸਮ ਚਰਚ ਦੀ ਮੁਢਲੀ ਧਾਰਮਿਕ ਰਸਮ ਵਾਂਗ ਹੈ। ਸੰਘ ਵਿਚ ਦਾਖ਼ਲ ਹੋਣ 'ਤੇ ਸੰਘ ਦੀਆਂ ਸਹੂਲਤਾਂ ਮਾਣਨ ਦਾ ਹੱਕ ਮਿਲ ਜਾਂਦਾ ਹੈ। ਮੁੰਡਨ ਦੀ ਰਸਮ ਦਾ ਨਵੀਨੀਕਰਨ ਕਰਨਾ ਵੀ ਲਾਜ਼ਮੀ ਹੈ, ਸ਼ੰਕਰਾਚਾਰੀਆ ਮੱਠ ਦੇ ਸੰਨਿਆਸੀ

ਅਜਿਹਾ ਕਰਦੇ ਹਨ। ਮਹੀਨੇ ਵਿਚ ਇਕ ਵਾਰ ਹਜਾਮਤ ਜ਼ਰੂਰੀ ਹੈ, ਨਹੀਂ ਤਾਂ ਉਹ ਪੁਜਾਰੀ ਵਰਗ ਦੀਆਂ ਸਹੂਲਤਾਂ ਤੋਂ ਵੰਚਿਤ ਰਹਿ ਜਾਣਗੇ। ਇਨ੍ਹਾਂ ਰਸਮਾਂ ਰਿਵਾਜਾਂ ਦਾ ਪਰੋਖ ਕਾਰਨ ਇਹ ਹੈ ਕਿ ਕੇਸ ਜੀਵਨ, ਕਾਮ ਅਤੇ ਧਰਤੀ ਦੇ ਚਿੰਨ੍ਹ ਹਨ, ਕੁਦਰਤ ਦੇ ਸੰਸਾਰ ਦੀਆਂ ਪ੍ਰਜਣਨ ਸ਼ਕਤੀਆਂ। ਜਿਹੜਾ ਬੰਦਾ ਰੂਹਾਨੀ ਜੀਵਨ ਵਿਚ ਦਾਖ਼ਲ ਹੋਣ ਦਾ ਇਛੁਕ ਹੈ, ਮੁੰਡਨ ਕਰਵਾਏ, ਸੰਸਾਰ ਦਾ ਤਿਆਗ ਕਰੇ, ਇਸ ਤਿਆਗ ਦੀ ਨਿਸ਼ਾਨੀ ਵੱਜੋਂ ਮੁੰਡਨ ਕਰਵਾਏ ਤਾਂ ਕਿ ਉਹ ਇਕ ਬਜ਼ੁਰਗ, ਗੰਜੇ, ਬੀਤ ਗਏ ਸੰਨਿਆਸੀ ਵਾਂਗ ਲੱਗੇ ਜਿਹੜਾ ਜੀਵਨਧਾਰਾ ਦੇ ਪ੍ਰਜਣਨ, ਮਾਇਆ ਤੋਂ ਪਾਰ ਹੈ। ਅਜਿਹਾ ਕਰਨ ਨਾਲ ਉਹ ਉਤਪਤੀ ਦੀ ਜੀਵਨ ਰੌ, ਪ੍ਰਜਣਨ ਪ੍ਰਕ੍ਰਿਆ ਵਿਚ ਸ਼ਾਮਲ ਹੋਣ ਤੋਂ ਇਨਕਾਰੀ ਹੋਵੇਗਾ। ਰਿਚਰਡ ਵੈਗਨਰ ਨੇ ਅਖਾੜੇ ਵਿਚ ਕੀ ਇਹ ਐਲਾਨ ਨਹੀਂ ਕੀਤਾ ਸੀ ? ਜਿਸਨੇ ਸੱਤਾ, ਜੀਵਨ ਅਤੇ ਕਾਮ ਦੀ ਤ੍ਰਿਸ਼ਨਾ ਤਿਆਗ ਦਿੱਤੀ, ਅਖਾੜਾ ਮੱਲੇਗਾ, ਉਸਨੂੰ ਅਨੰਤ ਸ਼ਕਤੀ ਪ੍ਰਾਪਤ ਹੋਵੇਗੀ।

ਸੋ ਜਿਹੜਾ ਆਤਮ ਖੰਡ ਵਿਚ ਜਾਣਾ ਲੋਚਦਾ ਹੈ, ਉਹ ਆਪਣੇ ਸਰੀਰ ਦੇ ਵਾਲ ਕੇਵਲ ਪ੍ਰਤੀਕ ਵਜੋਂ ਨਾ ਤਿਆਗੇ। ਇਸਨੂੰ ਉਹ ਆਪਣੀ ਸ਼ਖ਼ਸੀਅਤ ਦੇ ਰੂਹਾਨੀਕਰਣ ਹਿਤ ਇਸ ਨੂੰ ਪਹਿਲਾ ਕਦਮ ਸਮਝੇ ਕਿਉਂਕਿ ਕੇਸ ਜੀਵਨ ਰੌ, ਜੋ ਕਿ ਮਾਇਆ ਹੈ, ਦੇ ਸਮਰਥਕ ਕਾਰਕ ਹਨ।

ਪਰ ਜੀਵਨ ਰੌ, ਸ਼ਕਤੀ, ਨਿਰਪੇਖਤਾ ਦਾ ਕੇਵਲ ਇਕ ਪੱਖ ਨਹੀਂ, ਸ਼ਿਵ ਵਿਚ ਇਸ ਦਾ ਨਿਖੇਧ ਹੈ। ਇਕ ਵਿਅਕਤੀ ਜੋ ਆਤਮ ਪਛਾਣ ਕਰ ਚੁੱਕਾ ਹੈ, ਪੂਰਨਯੋਗੀ ਹੋ ਗਿਆ ਹੈ, ਉਹ ਕੇਸਧਾਰੀ ਜਟਾਧਾਰੀ ਹੋਵੇਗਾ ਜਿਵੇਂ ਜੋਗੀਆਂ ਦਾ ਮਾਲਕ ਸ਼ਿਵ ਜਟਾਧਾਰੀ ਹੈ ਜਿਸਨੇ ਸਿਰ ਉਪਰ ਅਜੋਕੇ ਸਿੰਘਾਂ ਵਾਂਗ ਜੂੜਾ ਕੀਤਾ ਹੋਇਆ ਹੈ। ਅਨੰਤ ਜੀਵਨ ਸ਼ਕਤੀ, ਜਿਹੜੀ ਹੁਣ ਮਨੁੱਖ ਦੀ ਰੂਹਾਨੀ ਸ਼ਕਤੀ ਦਾ ਸਰੋਤ ਹੈ, ਕੇਸਾਂ ਦੀ ਜੰਗਲੀ ਸੰਘਣਤਾ ਵਿਚ ਵਸਦੀ ਹੈ ਜਿਹੜੇ ਕੈਂਚੀ, ਉਸਤਰੇ ਨੇ ਛੁਹੇ ਨਹੀਂ, ਕੱਟੇ ਨਹੀਂ। ਇਹੋ ਕਾਰਨ ਹੈ ਕਿ ਮੂਰਤੀਆਂ ਵਿਚ ਬੁੱਧ ਕੇਸਧਾਰੀ ਹੈ, ਜੂੜਾ ਕੀਤਾ ਹੋਇਆ ਹੈ। ਬੁੱਧ ਦੇ ਬੁੱਤ ਅਤੇ ਤਸਵੀਰਾਂ ਉਸਦੇ ਮਹਾਂਪਰਿਨਿਰਵਾਣ (ਮੌਤ) ਤੋਂ ਬਹੁਤ ਪਿੱਛੋਂ ਬਣਨੀਆਂ ਸ਼ੁਰੂ ਹੋਈਆਂ ਕਿਉਂਕਿ ਬੋਧ ਮੱਤ ਦੇ ਮੁਢਲੇ ਸਮੇਂ ਦੀਆਂ ਸਦੀਆਂ ਦੌਰਾਨ ਜਿਸ ਤਰ੍ਹਾਂ ਦਾ ਸੀ, ਬੁੱਧ ਉਸ ਤਰ੍ਹਾਂ ਨਹੀਂ ਚਿਤ੍ਰਿਆ ਜਾਂਦਾ ਸੀ। ***ਕਾਲਿੰਗਾ ਬੋਧੀ ਜਾਤਕ*** ਵਿਚ ਇਕ ਸਵਾਲ ਪੁੱਛਿਆ ਗਿਆ ਹੈ, ਉਸਦੀ ਗ਼ੈਰ-ਹਾਜ਼ਰੀ ਵਿਚ ਬੁੱਧ ਨੂੰ ਸਹੀ ਕਿਵੇਂ ਦਰਸਾਇਆ ਜਾਵੇ ? ਉੱਤਰ ਸੀ, ਜੇ ਉਸਨੂੰ ਭੌਤਿਕ ਸਰੀਰ ਵਿਚ ਦਿਖਾਉਣਾ ਹੋਵੇ ਤਾਂ ਉਹ ਬੋਹੜ ਦੇ ਰੁੱਖ ਵਰਗਾ (ਮਹਾਂਬੋਧੀ ਰੁੱਖ) ਹੈ, ਉਸ ਦੇ ਚਲਾਣੇ ਬਾਦ ਉਸ ਦੇ ਸਰੀਰ ਦੀਆਂ ਨਿਸ਼ਾਨੀਆਂ, ਅਸਥੀਆਂ ਨਾਲ। ਇਸ ਕਰਕੇ ਮੁਢਲੇ ਬੋਧ ਆਰਟ ਵਿਚ ਉਸਦੀਆਂ ਅਸਥੀਆਂ ਦਿਖਾਈਆਂ ਜਾਂਦੀਆਂ, ਕੇਸ ਦਿਖਾਏ ਜਾਂਦੇ, ਬੋਹੜ ਦਾ ਦਰਖ਼ਤ ਚਿਤ੍ਰਿਆ ਜਾਂਦਾ, ਖ਼ੁਸ਼ਬੂਦਾਰ ਝੌਂਪੜੀ ਹੁੰਦੀ, ਗੰਧਕੁਟੀ, ਕਦਮਾਂ ਦੇ ਨਿਸ਼ਾਨ, ਪਾਦਵਲੰਜ, ਸਤੂਪ ਆਦਿਕ ਹੁੰਦੇ ਪਰ ਕਿਸੇ ਸੂਰਤ ਵਿਚ ਵੀ ਬੁੱਧ ਨਾਲ ਮਿਲਦੀ ਉਸਦੀ ਸੂਰਤ ਦੀ ਮੂਰਤੀ ਨਾ ਹੋਵੇ। ਇਹ ਤਾਂ ਪਹਿਲੀ ਵਾਰੀ ਪਹਿਲੀ ਸਦੀ ਈਸਵੀ ਵਿਚ ਯੂਨਾਨੀ ਬੋਧ ਆਰਟ ਵਾਚਦਿਆਂ ਪਤਾ ਲਗਦਾ

ਹੈ ਕਿ ਬੁੱਧ ਦੀ ਮਨੁੱਖਾ ਪ੍ਰਤਿਮਾ ਤਿਆਰ ਹੋਈ ਜਿਸ ਨੂੰ ਜਵਾਨ ਅਨਦਾੜ੍ਹੀਏ ਵਜੋਂ ਭਾਵਮੁਕਤ ਚਿਹਰੇ ਵਾਲਾ ਦਿਖਾਇਆ ਗਿਆ ਜਿਸ ਦੇ ਸਿਰ ਉਪਰ ਜੂੜਾ ਸੀ।

ਧਿਆਨ ਦੇਣ ਯੋਗ ਗੱਲ ਇਹ ਹੈ ਕਿ ਬੁੱਧ ਦਾ ਇਹ ਮਨੁੱਖਾ ਸਰੂਪ ਆਦਮੀ ਵਰਗਾ ਨਹੀਂ, ਇਹ ਮਹਾਂਪੁਰਖ ਦੇ ਸਨਾਤਨੀ ਸਰੂਪ ਦਾ ਪਰਛਾਵਾਂ ਹੈ, ਬ੍ਰਹਿਮੰਡੀ ਮਾਨਵ। ਇਸ ਵਕਤ ਤਕ ਦਾ ਸ਼ਿਰੋਮਣੀ ਤਰਕ ਇਹੋ ਹੈ।

ਵਿਅਕਤੀ ਨਾਮ ਅਤੇ ਰੂਪ ਤੋਂ ਪਛਾਣਿਆਂ ਜਾਂਦਾ ਹੈ। ਮੌਤ ਉਪਰਾਂਤ ਰੂਪ ਲੋਪ ਹੋ ਜਾਂਦਾ ਹੈ ਨਾਮ ਬਚਦਾ ਹੈ : ''ਜਦੋਂ ਮਿਰਤੂ ਹੋ ਜਾਂਦੀ ਹੈ ਤਾਂ ਕਿਹੜੀ ਚੀਜ਼ ਹੈ ਜਿਹੜੀ ਉਸ ਨਾਲ ਖ਼ਤਮ ਨਹੀਂ ਹੁੰਦੀ ? ਇਹ ਹੈ ਉਸ ਦਾ ਨਾਮ। (III.12.12). ਜਦੋਂ ਉਹੀ ਮਨੁੱਖ ਬੁੱਧ ਹੋ ਜਾਂਦਾ ਹੈ ਤਦ ਉਹ ਨਾਮ ਅਤੇ ਰੂਪ ਦੋਹਾਂ ਤੋਂ ਪਾਰ ਹੋ ਜਾਂਦਾ ਹੈ, ਉਸ ਦਾ ਵਿਅਕਤਿਤਵ ਹਮੇਸ਼ ਲਈ ਨਿਰਵਾਣ ਵਿਚ ਲੋਪ ਹੋ ਜਾਂਦਾ ਹੈ, ਉਸਦੀ ਸ਼ਖ਼ਸੀਅਤ ਖ਼ਤਮ, ਇਸ ਬਾਰੇ ਕਹਾਂਗੇ— ਜੋ ਕਰਨਾ ਸੀ ਕਰ ਦਿੱਤਾ, ਕੱਤਮਕਾਰਣਯਮ, ਉਹ ਮੁਕਤ, ਅਨਾਤਮ ਹੋ ਗਿਆ ਵਿਮੁੱਤ ਹੋਇਆ ਜਿਸ ਕਰਕੇ ਕਿਸੇ ਰੂਪ ਵਿਚ ਉਸਨੂੰ ਮੂਰਤੀਮਾਨ ਨਹੀਂ ਕੀਤਾ ਜਾ ਸਕਦਾ। ਹੁਣ ਉਸਦੀ ਸ਼ਨਾਖ਼ਤ ਕੇਵਲ ਬ੍ਰਹਿਮੰਡੀ ਮਾਨਵ ਤੋਂ ਹੁੰਦੀ ਹੈ।

ਬੁੱਧ ਦੀਆਂ ਮੂਰਤੀਆਂ ਵਿਚ ਸੀਸ ਉਪਰ ਸਾਬਤ ਕੇਸਾਂ ਦਾ ਜੂੜਾ ਹੁੰਦਾ ਹੈ ਜਿਹੋ ਜਿਹਾ ਜੂੜਾ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੰਘਾਂ ਨੂੰ ਕਰਨ ਲਈ ਆਖਿਆ ਹੈ।

ਬੁੱਧ ਦਾ ਅਣਦਾਹੜੀਆ ਚਿਹਰਾ, ਸਦੈਵ ਜੁਆਨ, ਯੂਨਾਨੀ ਕਲਪਣਾ ਹੈ, ਅਮਰ ਦੇਵਤਿਆਂ ਦੇ ਚਿਹਰੇ ਇਸੇ ਤਰ੍ਹਾਂ ਦੇ ਸਦੈਵ ਜੁਆਨ ਹੁੰਦੇ ਸਨ, ਇਹੋ ਸ਼ੈਲੀ ਚਿੱਤਰਾਂ ਅਤੇ ਮੂਰਤੀਆਂ ਦੀ ਹੁੰਦੀ ਹੈ। ਇਹ ਕਲਾ ਹਿੰਦੂਆਂ ਦੇ ਬ੍ਰਹਿਮੰਡੀ ਮਾਨਵ ਵਿੱਚੋਂ ਨਹੀਂ ਆਈ ਜਿਸਨੂੰ ਸੰਸਕ੍ਰਿਤ ਵਿਚ ਸਨਾਤਨ ਪੁਰਖ ਲਿਖਿਆ ਹੋਇਆ ਹੈ, ਪੁਰਾਤਨ ਬਾਬਾ ਬੁੱਢਾ।

ਸਦੀਵੀ ਜੁਆਨੀ ਵਾਲੇ ਅਣਦਾਹੜੀਏ ਲੜਕਪਣ ਪ੍ਰਤੀ ਲੋਭ ਲਾਲਸਾ ਦੀ ਰੁਚੀ ਦਾਹੜੀ ਮੁੰਨਣ, ਸ਼ੇਵ ਕਰਨ ਦਾ ਪ੍ਰੇਰਨਾ ਸ੍ਰੋਤ ਹੈ, ਸ਼ੇਵ ਕਰਨ ਵਾਲਾ ਬੰਦਾ ਸੱਭਿਅਕ ਹੁੰਦਾ ਹੈ, ਵਰਗੇ ਧੁੰਦਲੇ ਖ਼ਿਆਲ ਦੀ ਇਹ ਮਨੌਤ ਵੀ ਹੈ ਕਿ ਸੱਭਿਅਤਾ ਕੇਵਲ ਪੱਛਮੀ ਬੰਦੇ ਦਾ ਵਿਰਸਾ ਹੈ।

ਇਸ ਤਰ੍ਹਾਂ ਸੋਚਣ ਵਾਚਣ ਦਾ ਢੰਗ ਈਰਖਾ ਅਤੇ ਲਾਸਾਨੀ ਢੀਠਤਾ ਦੀ ਪੈਦਾਵਾਰ ਹੈ, ਵਿਸ਼ਵ ਜੇਤੂ ਸਿਕੰਦਰ ਮਹਾਨ ਅਧੀਨ ਗ਼ੁਲਾਮੀ ਦੀ ਅਗਿਆਨਤਾ ਪੂਰਨ ਵਹਿਮੀ ਨਕਲ ਦੀ ਉਪਜ ਹੈ।

ਸਿਕੰਦਰ ਵਿਚ ਕਿੰਨੀ ਫੂੰ ਫਾਂ ਸੀ, ਇਹ ਸਾਬਤ ਕਰਨ ਲਈ ਇਕ ਉਦਾਹਰਣ ਕਾਫ਼ੀ ਹੈ। ਉਸਦੇ ਚਿਤਰ ਬਣਾਉਣ ਅਤੇ ਪੱਥਰ ਦੇ ਬੁੱਤ ਤ੍ਰਾਸ਼ਣ ਵੇਲੇ ਉਸ ਨੂੰ ਹਮੇਸ਼ਾ ਸੁਹਣਾ ਜੁਆਨ ਦਿਖਾਇਆ ਜਿਸ ਦੇ ਚੌੜੇ ਮੱਥੇ ਵਲੋਂ ਪਿੱਛੇ ਵੱਲ ਅਦਭੁਤ ਕੁੰਡਲਦਾਰ ਜ਼ੁਲਫ਼ਾਂ ਦੀ ਝਾਲ ਹੈ। ਪਹਿਲੋਂ ਬਹੁਤ ਸਾਰੇ ਲੋਕ ਦਾਹੜੀਆਂ ਰੱਖਿਆ ਕਰਦੇ ਸਨ ਪਰ ਸਿਕੰਦਰ ਆਪਣੀ ਜੁਆਨੀ ਉਪਰ ਇੰਨਾ ਮੋਹਿਤ ਕਿ 32 ਸਾਲ

ਦਾ ਹੋ ਕੇ ਵੀ ਲੜਕਪਣ ਦਾ ਛਲਾਵਾ ਕੀਤਾ। ਉਸਨੇ ਦਾਹੜੀ ਸਫ਼ਾ ਚੱਟ ਕਰਵਾ ਕੇ ਯੂਨਾਨ ਅਤੇ ਇਟਲੀ ਵਿਚ ਨਵਾਂ ਫ਼ੈਸ਼ਨ ਚਲਾ ਦਿੱਤਾ ਜਿਹੜਾ ਸਦੀਆਂ ਤਕ ਚਲਦਾ ਰਿਹਾ।[17]

ਹੁਣ ਤਕ ਇਸ ਨੂੰ ਦੁਨੀਆਂ 'ਸੱਭਿਅਕ' ਸਮਾਜ ਦਾ ਨਾਮ ਦਿੰਦੀ ਹੈ। ਇਸੇ ਬੇ-ਪਛਾਣ ਬੰਜਰ ਮਾਰੂਥਲ ਵਿਚ ਸਿੰਘ, ਨਖ਼ਲਿਸਤਾਨ ਦੀ ਤਾਜ਼ਗੀ ਵਜੋਂ ਵਿਚਰਦੇ ਹਨ।

ਗੁਰੂ ਨੇ ਹਜਾਮਤ ਕਰਨ ਦੀ ਮਨਾਹੀ ਕੀਤੀ ਜਿਸ ਦੇ ਕਾਰਨ ਅਲੌਕਿਕ ਸੌਂਦਰਯ ਦੇ ਪਰਾਭੌਤਿਕ ਸੰਬੋਧ ਹਨ। ਖ਼ਾਲਸਾ ਪੰਥ ਨਿਯਮਿਤ ਸਮਾਜਿਕ ਅਤੇ ਸਿਆਸੀ ਅਮਲ ਰਾਹੀਂ ਮਨੁੱਖਤਾ ਦੀ ਅਗਵਾਈ ਮੁਕਤੀ ਅਤੇ ਆਤਮਬੋਧ ਰਾਹੀਂ ਕਰਨ ਲਈ ਵਚਨਬੱਧ ਹੈ। ਖ਼ਾਲਸਾ, ਸੰਸਾਰ, ਗ੍ਰਿਹਸਥ ਅਤੇ ਸਿਰਜਣਸ਼ੀਲ ਊਰਜਾ ਦਾ ਵਿਰੋਧ ਨਹੀਂ ਕਰਦਾ। ਉਹ ਪਰਿਪੱਕ ਸੰਗਠਿਤ ਸ਼ਖ਼ਸੀਅਤ ਦੇ ਸਿਖਰ ਪੁਜਦਾ ਹੈ ਜਿਸ ਵਿਚ ਲੜਕਪਣ, ਨਿਜੀ ਹੰਕਾਰ, ਦਿਖਾਵੇ ਆਦਿਕ ਲਈ ਕੋਈ ਥਾਂ ਨਹੀਂ। ਉਹ ਵਿਕਾਸ ਦੇ ਅਸੂਲ ਅਤੇ ਉਮਰ ਦੀ ਵ੍ਰਿਧੀ ਨੂੰ ਧਰਮ ਅਨੁਸ਼ਾਸਨ ਦੀ ਬੁਨਿਆਦ ਸਵੀਕਾਰ ਕਰਦਾ ਹੈ।

ਕੇਸਾਂ ਦੇ ਮਜ਼ਮੂਨ ਬਾਰੇ ਜ਼ਿਕਰ ਕਰਦਿਆਂ ਇਕ ਹੋਰ ਨੁਕਤਾ ਵਿਚਾਰਨਾ ਲਾਹੇਵੰਦ ਹੋਵੇਗਾ। ਆਮ ਆਦਮੀ ਕੇਸਾਂ ਨੂੰ ਤਤਕਾਲੀ ਸਮੇਂ ਦਾ ਫ਼ੈਸ਼ਨ ਸਮਝਦਾ ਹੈ। ਫ਼ੈਸ਼ਨ ਕੀ ਹੁੰਦਾ ਹੈ ? ਕੋਸ਼ ਅਨੁਸਾਰ ਇਹ ਸਰੀਰ ਦਾ ਬਾਹਰੀ ਪ੍ਰਗਟਾਵਾ ਉਹ ਲੋਕ ਚਲਾ ਲੈਂਦੇ ਹਨ ਜਿਹਨਾ ਦਾ ਪਹਿਰਾਵਾ ਬਾਕੀ ਲੋਕ ਬਾਦ ਵਿਚ ਅਪਣਾ ਲੈਣ। ਕੌਣ ਹੁੰਦੇ ਹਨ ਉਹ ਜਿਨ੍ਹਾਂ ਦਾ ਚਲਾਇਆ ਪਹਿਰਾਵਾ ਆਮ ਲੋਕ ਅਪਣਾ ਲੈਂਦੇ ਹਨ ? ਕੀ ਉਨ੍ਹਾਂ ਦਾ ਸਮਾਜਿਕ ਰੁਤਬਾ ਉਚਾ ਹੁੰਦਾ ਹੈ ? ਕੀ ਉਹ ਸਿਆਸੀ ਤੌਰ 'ਤੇ ਉਤਮ ਹਨ ? ਉਨ੍ਹਾਂ ਦਾ ਸੌਂਦਰਯ ਬੋਧ ਜਾਂ ਨੈਤਿਕ ਅਹਿਮੀਅਤ ਵਧੀਕ ਹੈ ? ਲੋਕਾਂ ਵਲੋਂ ਉਨ੍ਹਾਂ ਦੀ ਅਗਵਾਈ ਕਬੂਲਣ ਪਿੱਛੇ ਕਿਹੜੀ ਤਾਕਤ ਕੰਮ ਕਰਦੀ ਹੈ ? ਫ਼ੈਸ਼ਨ ਕਿਵੇਂ ਚਲਦਾ ਹੈ, ਇਸ ਪਿੱਛੇ ਕਿਹੜਾ ਮਨੋਵਿਗਿਆਨ ਹੈ, ਸਾਡਾ ਅਜੋਕਾ ਗਿਆਨ ਬਿਲਕੁਲ ਅਸਪਸ਼ਟ ਹੈ। ਇਕ ਫ਼ੈਸ਼ਨ ਲੋਪ ਹੋ ਕੇ ਦੂਜਾ ਨਵਾਂ ਕਿਵੇਂ ਆ ਜਾਂਦਾ ਹੈ, ਇਸ ਦਾ ਕੋਈ ਪਤਾ ਨਹੀਂ ਲਗਦਾ। ਸਮਾਜ ਜਾਂ ਮਨੁੱਖ ਦੇ ਧੜਿਆਂ ਵਿਚ ਕੀ ਕੁਝ ਮਾਨਸਿਕ ਤਬਦੀਲੀਆਂ, ਘਬਰਾਹਟਾਂ ਸਮੇਂ ਸਮੇਂ ਅਨਜਾਣ ਕਾਰਨਾਂ ਕਰਕੇ ਪਹਿਰਾਵੇ ਅਤੇ ਕੇਸਾਂ ਵਿਚ ਬਦਲਾਉ ਦਾ ਕਾਰਨ ਬਣਦੀਆਂ ਹਨ ? ਜ਼ਾਹਰ ਹੈ, ਅਜਿਹਾ ਨਹੀਂ ਹੁੰਦਾ।

ਸੂਖਮ ਬਿਰਤੀ ਵਾਲੇ ਬੰਦੇ ਦੀ ਬੁਨਿਆਦੀ ਸਮੱਸਿਆ ਇਹ ਹੈ ਕਿ ਉਹ ਆਪਣੇ ਆਪੇ ਨਾਲੋਂ ਟੁੱਟ ਜਾਂਦਾ ਹੈ। ਆਦਮੀ ਦਾ ਸਭ ਤੋਂ ਪੁਰਾਤਨ ਵਿਚਾਰ ਵੇਦ ਵਿਚ ਦਰਜ ਹੈ ਜਿਥੇ ਸ੍ਵੈ ਤੋਂ ਦੂਰ ਕਰ ਦੇਣ ਵਾਲੀ ਮਾਨਸਿਕ ਸਮੱਸਿਆ ਨੂੰ 'ਕਿਲਵਿਸ਼' ਕਿਹਾ ਗਿਆ ਹੈ। ਇਸ ਟੁੱਟੀ ਮਾਨਸਿਕਤਾ ਨੂੰ ਮੁੜ ਜੋੜਨ ਲਈ ਯੱਗ ਦੀ ਰਸਮ

---

17. H.G. Wells, *An Outline of History,* pp. 365-66.

ਸੁਝਾਈ ਗਈ ਹੈ। ਸ੍ਰਿਸ਼ਟੀ ਦੀ ਉਤਪਤੀ ਵੇਲੇ ਵੀ ਤਾਂ ਪਰਮ ਹਸਤੀ ਇਕ ਤੋਂ ਅਨੇਕ ਵਿਚ ਟੁੱਟ ਕੇ ਬਿਖਰੀ ਸੀ। ਜੋਗ ਦੀਆਂ ਮਨੋਵਿਗਿਆਨਕ ਜੁਗਤਾਂ ਜਾਂ ਸਰੀਰ ਉਪਰ ਕਾਬੂ ਪਾਉਣ ਲਈ ਕੀਤੀਆਂ ਜਾਂਦੀਆਂ ਕ੍ਰਿਆਵਾਂ ਇਸ ਟੁੱਟ ਭੱਜ ਨੂੰ ਜੋੜਨ ਵਾਸਤੇ ਹੁੰਦੀਆਂ ਹਨ। ਸਾਰੇ ਧਰਮ ਅਤੇ ਖਰੇ ਅੰਤਰਮੁਖੀ ਮਨੁੱਖ ਰੱਬ ਤੋਂ ਅਸਤਿੱਤਵਾਦੀ ਦ੍ਵੈਤ ਦੀ ਜੜ੍ਹ ਇਸੇ ਨੂੰ ਮੰਨਦੇ ਹਨ, ਇਸ ਦ੍ਵੈਤ ਤੋਂ ਮੁਕਤ ਹੋ ਕੇ ਸਾਰਥਿਕ ਜੀਵਨ ਬਤੀਤ ਕਰਨ ਦੇ ਇਛੁਕ ਹਨ। ਸਮਾਜ ਵਿਚ ਰਹਿੰਦਾ ਮਨੁੱਖ ਆਪੇ ਤੋਂ ਦੂਰ ਹੋਏਗਾ, ਇਹ ਇਕਾਂਤਵਾਸ ਉਸਦਾ ਧਰਮ ਸੰਕਟ ਹੈ। ਬੁੱਧੀਵਾਨ ਮਨੁੱਖ ਵਿਚ ਇਹ ਰੋਗ ਵਿਆਪਕ ਹੈ, ਇਨੀ ਹੀ ਵਿਆਪਕ ਉਸ ਦੀ ਇਹ ਇਛਾ ਹੈ ਕਿ ਉਹ ਇਹ ਤਰੇੜ ਜੋੜੇ, ਟੁੱਟੀ ਗੰਢੇ।

ਜਿਨ੍ਹਾਂ ਦੀ ਤ੍ਰੇੜ ਜੁੜ ਜਾਵੇ, ਉਹ ਵੀ ਜਿਹੜੇ ਮਾਨਸਿਕ ਸੰਪੂਰਣਤਾ ਦੇ ਰਸਤੇ ਦੇ ਪਾਂਧੀ ਹਨ, ਸਾਡਾ ਕੀ ਅੰਦਾਜ਼ਾ ਹੈ ਕਿ ਉਨ੍ਹਾਂ ਦੇ ਕੇਸਾਂ ਦਾ 'ਫ਼ੈਸ਼ਨ' ਕਿਹੋ ਜਿਹਾ ਹੋਵੇਗਾ, ਕੇਸ ਜਿਹੜੇ ਸਰੀਰ ਦਾ ਜੈਵਿਕ ਹਿੱਸਾ ਹਨ, ਬਿਨਾਂ ਕਿਸੇ ਯਤਨ ਦੇ, ਆਪ-ਮੁਹਾਰੇ ਕਿਵੇਂ ਦਿਖਾਈ ਦੇਣਗੇ ? ਇਸ ਦਾ ਉੱਤਰ ਹੈ ਕਿ ਮਨੁੱਖੀ ਪ੍ਰਕ੍ਰਿਤੀ ਦੀ ਆਦਿ ਸਾਦਗੀ, ਮਨੁੱਖੀ ਮਾਨਸਕਿਤਾ ਦੀ ਸਨਾਤਨੀ ਸੰਪੂਰਣਤਾ, ਤਰੇੜ ਪੂਰਨ ਦੀ ਪ੍ਰਕ੍ਰਿਆ ਵਿਚ ਸਾਬਤ ਕੇਸਾਂ ਵਾਲੀ ਦਿਖਾਈ ਦਏਗੀ, ਇਹੀ ਕੁਝ ਖ਼ਾਲਸੇ ਦੇ ਅਨੁਸ਼ਾਸਨ ਵਿਚ ਵਿਦਮਾਨ ਹੈ।

ਇਨ੍ਹਾਂ ਕਾਰਨਾਂ ਸਦਕਾ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਦਿੱਤਾ, 'ਕੇਸ ਨਹੀਂ ਕੱਟਣੇ', ਇਹ ਰੱਬ ਦੀ ਸੁੰਦਰਤਾ ਅਤੇ ਪਿਆਰ ਦਾ ਨੇਮ ਹੈ।[18] "ਨੇਕੀ ਅਤੇ ਸਦਾਚਾਰ ਨਾਲ ਇਕਸੁਰ ਹੋ ਕੇ ਖ਼ਾਲਸਾ ਧਰਤੀ ਉਪਰ ਹਮੇਸ਼ ਹਮੇਸ਼ ਸੁਤੰਤਰ ਰਹੇਗਾ।"[19] ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਮਾਜਿਕ-ਸਿਆਸੀ ਸੰਦਰਭ ਵਿਚ ਇਸ ਧਰਤੀ ਉਪਰ ਖ਼ਾਲਸਾ ਨੇ ਆਪਣੀ ਧਾਰਮਿਕ ਜ਼ਿੰਦਗੀ ਬਿਤਾਣੀ ਹੈ :

"ਮਨੁੱਖਤਾ ਵਾਸਤੇ ਸਿੱਖ ਧਰਮ ਦੀ ਇਹ ਖ਼ਾਸੀਅਤ ਹੈ ਕਿ ਇਸ ਨੇ ਕੇਵਲ ਇਕ ਸਿਆਸੀ ਸਮਾਜ ਦੀ ਸਿਰਜਣਾ ਨਹੀਂ ਕੀਤੀ, ਜਿਹੜੇ ਇਸ ਧਰਮ ਵਿਚ ਸ਼ਾਮਲ ਹੋ ਜਾਂਦੇ ਹਨ ਉਨ੍ਹਾਂ ਦੀਆਂ ਰੀਤਾਂ ਰਵਾਇਤਾਂ ਏਨੀਆਂ ਵਿਲੱਖਣ ਹਨ ਕਿ ਉਹ ਇਕ ਵੱਖਰੀ ਨਸਲ ਵਾਂਗ ਵਿਚਰਦੇ ਹਨ।"[20]

---

18. ਜਟਾਜੂਟ ਰਹਬੋ ਅਨੁਰਾਗਹੁ ॥
19. ਸੰਤ ਸਬੂਹਨ ਕੌ ਸੁਖ ਦੀਜੈ ॥
    ਅਚਲ ਰਾਜ ਧਰਨੀ ਮਹਿ ਕੀਜੈ ॥
    (ਹੱਥ-ਲਿਖਤ ਖਰੜਾ ਅਨੰਦਪੁਰ ਦੇ ਸੋਢੀਆਂ ਪਾਸ ਹੈ।)
20. Charles Eliot, Sir, *op.cit.,* II, p. 267.

### ਅਧਿਆਇ ਚੌਥਾ

# ਤੰਬਾਕੂ ਦੀ ਮਨਾਹੀ

ਸਿੱਖ ਤੰਬਾਕੂ ਵਰਤਣ ਤੋਂ ਘਿਰਣਾ ਕਰਦੇ ਹਨ ਕਿਉਂਕਿ ਗੁਰੂ ਗੋਬਿੰਦ ਸਿੰਘ ਨੇ ਉਨ੍ਹਾਂ ਨੂੰ ਇਸ ਤੋਂ ਦੂਰ ਰਹਿਣ ਲਈ ਸਖ਼ਤੀ ਨਾਲ ਕਿਹਾ ਹੈ। ਇਸ ਹੁਕਮ ਤੋਂ ਪਹਿਲਾਂ ਵੀ ਗੁਰੂ ਸਾਹਿਬਾਨ ਇਸ ਨੂੰ ਨਾਪਸੰਦ ਕਰਦੇ ਸਨ ਪਰ ਇਸ ਖ਼ਿਲਾਫ਼ ਹੁਕਮ ਗੁਰੂ ਗੋਬਿੰਦ ਸਿੰਘ ਨੇ ਦਿੱਤਾ।

1995 ਵਿਚ ਪ੍ਰਸਿਧ ਇਤਿਹਾਸਕਾਰ ਡਾ. ਗੰਡਾ ਸਿੰਘ ਕਵੀ ਅੱਗਰੇ ਦੀ, ਵਾਰ ਹਕੀਕਤ ਰਾਇ, ਅਠਾਰ੍ਹਵੀਂ ਸਦੀ ਦੇ ਅਖ਼ੀਰ ਦੀ ਇਕ ਪੰਜਾਬੀ ਰਚਨਾ ਦੇ ਮੁਖਬੰਧ ਵਿਚ ਪ੍ਰਸਿਧ ਸਿੱਖ ਸ਼ਹੀਦ ਹਕੀਕਤ ਰਾਇ (1728) ਬਾਰੇ ਲਿਖਦਿਆਂ ਅਠਾਰ੍ਹਵੀਂ ਸਦੀ ਦੇ ਖਰੜੇ ਸਾਖੀਆਂ ਦਾ ਹਵਾਲਾ ਦਿੰਦਿਆਂ ਲਿਖਦੇ ਹਨ ਕਿ ਸ਼ਹੀਦ ਬਾਲਕ ਦੇ ਬਾਬਾ ਭਾਈ ਨੰਦ ਲਾਲ ਪੁਰੀ ਗੁਰੂ ਹਰਿ ਰਾਇ (1630-1661) ਨੂੰ ਮਿਲਣ ਕਰਤਾਰਪੁਰ (ਪੰਜਾਬ) ਆਏ। ਦਰਸ਼ਨ ਉਪਰੰਤ ਵਾਪਸ ਪਰਤਣ ਵੇਲੇ ਗੁਰੂ ਜੀ ਪਾਸੋਂ ਸ਼ੁਭ ਅਸੀਸ ਮੰਗੀ ਤਾਂ ਗੁਰੂ ਜੀ ਨੇ ਫ਼ੁਰਮਾਇਆ, "ਪਹਿਲੀ ਗੱਲ ਇਹ ਕਿ ਕੇਸਾਂ ਦੀ ਬੇਅਦਬੀ ਨਹੀਂ ਕਰਨੀ, ਦੂਜੇ ਤੰਬਾਕੂ ਸੇਵਨ ਨਹੀਂ ਕਰਨਾ, ਤੀਜੇ ਸਿਰ ਉਪਰ ਟੋਪੀ (ਗ਼ੁਲਾਮਾਂ ਦਾ ਪਰੰਪਰਿਕ ਪਹਿਰਾਵਾ) ਨਹੀਂ ਪਹਿਨਣੀ।"

ਨਿਕੋਟੀਆਨਾ ਬੂਟੀ ਦੀਆਂ ਬਹੁਤ ਸਾਰੀਆਂ ਨਸਲਾਂ ਹਨ ਜਿਨ੍ਹਾਂ ਦੇ ਪੱਤਿਆਂ ਨੂੰ ਤੰਬਾਕੂ ਕਹਿੰਦੇ ਹਨ, ਇਹ ਨਸ਼ੇ ਵਜੋਂ ਵਰਤਿਆ ਜਾਂਦਾ ਹੈ, ਇਸ ਦਾ ਧੂੰਆਂ ਪੀਤਾ ਜਾਂਦਾ ਹੈ, ਪੱਤਾ ਚਬਾਇਆ ਜਾਂਦਾ ਹੈ ਤੇ ਨਸਵਾਰ ਵਜੋਂ ਵੀ ਸੁੰਘਿਆ ਜਾਂਦਾ ਹੈ। ਆਧੁਨਿਕ ਮਨੁੱਖ ਸਭ ਤੋਂ ਵਧੀਕ ਆਦਤਨ ਵਰਤੋਂ ਧੂੰਆਂ ਪੀਣ ਦੀ ਕਰਦਾ ਹੈ ਜੋ ਇਕ ਨਸ਼ਾ ਹੈ। ਇਸ ਦੀ ਵਰਤੋਂ ਸਿੱਖ ਧਰਮੀ ਪਰੰਪਰਾਵਾਂ ਵਿਚ ਸਖ਼ਤੀ ਨਾਲ ਮਨ੍ਹਾਂ ਹੈ। ਪੱਤੀਆਂ ਚਬਾਉਣ ਜਾਂ ਨਸਵਾਰ ਸੁੰਘਣ ਬਾਰੇ ਸਿੱਧਾ ਕੋਈ ਹੁਕਮ ਨਹੀਂ ਪਰ ਤਰਕਸੰਗਤ ਇਹੋ ਹੈ ਕਿ ਕਿਸੇ ਪ੍ਰਕਾਰ ਵੀ ਇਸ ਦੀ ਵਰਤੋਂ ਨਹੀਂ ਕਰਨੀ।

ਪੰਦਰ੍ਹਵੀਂ ਸਦੀ ਦੇ ਅਖ਼ੀਰ ਵਿਚ ਤੰਬਾਕੂ ਅਤੇ ਇਸਦੀ ਵਰਤੋਂ ਦਾ ਪਤਾ ਉਦੋਂ ਲੱਗਾ ਜਦੋਂ ਅਮਰੀਕਾ ਤੋਂ ਇਹ ਬਾਕੀ ਦੁਨੀਆਂ ਵਿਚ ਪੁੱਜਾ। ਜਦੋਂ ਮਹਾਂਦੀਪ ਤਕ ਰਸਾਈ ਹੋਈ ਤਾਂ ਪਤਾ ਲੱਗਾ ਕਿ ਤੰਬਾਕੂ ਧੂੰਆਂ ਪੀਣ ਵਾਲੀ ਆਦਤ ਮੁਢ ਕਦੀਮ ਤੋਂ ਦੁਨੀਆਂ ਵਿਚ ਵਿਆਪਕ ਹੈ। ਕੁਝ ਥਾਵਾਂ 'ਤੇ ਤਾਂ ਕਬੀਲਿਆਂ ਦੀਆਂ ਮੁੱਖ ਧਾਰਮਿਕ ਰਸਮਾਂ ਵਿਚ ਸ਼ਾਮਲ ਹੈ। ਇਸ ਨਸ਼ੇੜੀ ਬੂਟੀ ਵਿਚ ਏਨੀ ਤਾਕਤ ਸੀ ਕਿ ਜਿਥੇ ਕਿਤੇ ਤੰਬਾਕੂ ਜਾਂਦਾ, ਸਾਰੇ ਪੀਣ ਲਗਦੇ। ਇਹੀ ਵਜ੍ਹਾ ਹੈ ਸਿੱਖ ਗੁਰੂ ਸਾਹਿਬਾਨ

ਨੇ ਇਸ ਦੀ ਵਰਤੋਂ ਉਪਰ ਸਖ਼ਤੀ ਨਾਲ ਪਾਬੰਦੀ ਲਾਈ। ਪਿਛਲੀਆਂ ਸਾਢੇ ਚਾਰ ਸਦੀਆਂ ਵਿਚ ਜਿਵੇਂ ਸੱਭਿਅਕ ਸੰਸਾਰ ਵਿਚ ਬੇਰੋਕ ਸ਼ਕਤੀ ਨਾਲ ਫੈਲਿਆ, ਤੰਬਾਕੂ ਪੀਣ ਦਾ ਅਰਥ ਲਿਆ ਜਾਣ ਲੱਗਾ— 'ਸੱਭਿਅਤਾ' ਪਛੜੇ ਇਲਾਕਿਆਂ ਵਲ ਕੂਚ ਕਰਨ ਲੱਗੀ ਹੈ।

ਡਾ. ਫ਼ਰਾਂਸਿਸਕੋ ਫ਼ਰਨਾਂਦਸ, ਜੋ ਸਪੇਨ ਦੇ ਹਾਕਿਮ ਫਿਲਿਪ ਦੂਜੇ ਦਾ ਹਕੀਮ ਸੀ, ਨੂੰ ਮੈਕਸੀਕੋ ਪਤਾ ਕਰਨ ਭੇਜਿਆ ਕਿ ਉਥੇ ਦੇ ਉਤਪਾਦਾਂ ਦੀ ਪੜਤਾਲ ਕਰ ਕੇ ਆਏ। ਫ਼ਰਾਂਸ ਦਾ ਪੁਰਤਗਾਲ ਵਿਚ ਗਿਆ ਰਾਜਦੂਤ ਜੀਨ ਨਿਕੋਟ ਸੀ ਜਿਸਨੇ ਤੰਬਾਕੂ ਦੇ ਬੀਜ ਪੈਨੀਸੁਲਾ ਤੋਂ ਮਹਾਰਾਣੀ ਕੈਥਰੀਨ-ਡੀ-ਮੈਡੀਸੀ ਪਾਸ ਭੇਜੇ। ਨਿਕੋਟ ਤੋਂ ਹੀ ਇਸ ਬੂਟੇ ਦਾ ਵਿਗਿਆਨਕ ਨਾਮ ਨਿਕੋਟੀਆਨਾ ਰੱਖਿਆ ਗਿਆ। ਪੁਰਤਗਾਲੀ ਈਸਾਈਆਂ ਨੇ ਇਸ ਬੂਟੇ ਦੇ ਬੀਜ ਅਤੇ ਪੱਤੇ ਆਗਰੇ ਲਿਆਂਦੇ ਜਿਥੇ ਸਤਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਮਹਾਨ ਮੁਗ਼ਲ ਬਾਦਸ਼ਾਹ ਅਕਬਰ ਦਾ ਦਰਬਾਰ ਸੀ।

ਸ਼ੁਰੂ ਵਿਚ ਅਨੁਮਾਨਿਆ ਗਿਆ ਕਿ ਇਨ੍ਹਾਂ ਪੱਤਿਆਂ ਵਿਚ ਇਲਾਜ ਕਰਨ ਦੀ ਚਮਤਕਾਰੀ ਸ਼ਕਤੀ ਹੈ ਤੇ ਬੂਟੇ ਦਾ ਨਾਮ ਸੰਜੀਵਨੀ ਬੂਟੀ (herba panacea) ਰੱਖ ਦਿੱਤਾ। ਯੋਰਪ ਵਿਚ ਇਹ ਬੂਟਾ ਸਪੇਨ ਰਾਹੀਂ ਆਇਆ ਪਰ ਲੱਕੜ ਦੀ ਨਲਕੀ ਰਾਹੀਂ ਪੀਣ ਦੀ ਨਕਲ ਰੈੱਡ ਇੰਡੀਅਨਜ਼ ਤੋਂ ਕੀਤੀ, ਅੰਗਰੇਜ਼ਾਂ ਦੀ ਦੇਖੋ-ਦੇਖੀ ਸਾਰੀ ਦੁਨੀਆਂ ਵਿਚ ਫੈਲ ਗਈ। ਸਾਰੇ ਭਾਰਤ ਵਿਚ ਮੁਗ਼ਲ ਤੰਬਾਕੂ ਪੀਣ ਦੇ ਮਾਹਿਰ ਹੋ ਗਏ, ਉਹ ਤੰਬਾਕੂ ਦਾ ਧੂੰਆਂ ਪਾਣੀ ਦੇ ਕਟੋਰੇ ਵਿੱਚੋਂ ਦੀ ਲੰਘਾ ਕੇ ਪੀਂਦੇ ਤੇ ਇਸ ਨੂੰ 'ਹੁੱਕਾ' ਕਹਿੰਦੇ ਸਨ।

ਮਨੁੱਖੀ ਸਰੀਰ ਉਪਰ ਤੰਬਾਕੂ ਪੀਣ ਦੇ ਦੁਰਪ੍ਰਭਾਵਾਂ ਦਾ ਪਤਾ ਹੁਣੇ ਲੱਗਾ ਹੈ, ਇਹ ਫੇਫੜਿਆਂ ਦੀ ਕੈਂਸਰ ਦੀ ਲਾਇਲਾਜ ਬਿਮਾਰੀ ਦੀ ਵਜ੍ਹਾ ਹੋ ਸਕਦਾ ਹੈ। ਹੁਣ ਤਾਂ ਸਿੱਧ ਹੋ ਗਿਆ ਹੈ ਕਿ ਨਿਕੋਟੀਨ ਤੋਂ ਵਧੀਕ ਮਾਰੂ ਜ਼ਹਿਰ ਕੋਈ ਨਹੀਂ ਤੇ ਨਿਕੋਟੀਨ ਦਾ ਮੁਕਾਬਲਾ ਪਰੂਜ਼ਿਕ ਐਸਿਡ ਕਰ ਸਕਦਾ ਹੈ, ਇਸ ਐਸਿਡ ਨੂੰ ਹਾਈਡਰੋਜਨ ਸਾਇਨਾਈਡ (HCN) ਕਹਿੰਦੇ ਹਨ।[1] ਮਨੁੱਖਾਂ ਵਲੋਂ ਤੰਬਾਕੂ ਦੀ ਵਰਤੋਂ ਦੀ ਵਿਗਿਆਨਕ ਜਾਣਕਾਰੀ ਬੜੀ ਗੜਬੜ ਵਾਲਾ ਦ੍ਰਿਸ਼ ਪੇਸ਼ ਕਰਦੀ ਹੈ।

ਪ੍ਰਸਿੱਧ ਜਰਮਨ ਮਨੋਵਿਗਿਆਨੀ ਡਾ. ਕਲਾਸ ਕਲਾਸਿਨ ਨੇ ਚਿਤਾਵਣੀ ਦਿੱਤੀ ਹੈ ਕਿ ਮਨੁੱਖਤਾ ਨੂੰ ਜਿਸ ਸਭ ਤੋਂ ਖ਼ਤਰਨਾਕ ਚੁਣੌਤੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਉਹ ਤੰਬਾਕੂ ਪੀਣ ਦੀ ਲਤ ਹੈ। ਉਸਦਾ ਕਹਿਣਾ ਹੈ ਜਦੋਂ ਕੋਈ ਤੰਬਾਕੂ ਪੀਂਦਾ ਹੈ, ਸੂਟਾ ਉਸ ਦੇ ਦਿਮਾਗ਼ ਦਾ ਨੁਕਸਾਨ ਕਰਦਾ ਹੈ। ਫਿਰ ਇਹ ਖ਼ੂਨ ਦੇ ਸੰਘਟਕਾਂ ਵਿਚ ਰਸਾਇਣਕ ਦਖ਼ਲ-ਅੰਦਾਜ਼ੀ ਕਰਦਾ ਹੈ ਜਿਵੇਂ ਕਿ ਬਲੱਡ ਸ਼ੂਗਰ, ਜੋ ਦਿਮਾਗ਼ ਨੂੰ ਨੁਕਸਾਨ ਪੁਚਾਉਂਦੀ ਹੈ।

ਲਿਊਂਡ (ਸਵੀਡਨ) ਦੀ ਮਨੋਚਿਕਿਤਸਕ ਪ੍ਰਯੋਗਸ਼ਾਲਾ ਦੇ ਡਾ. ਤਿਬਲਿੰਗ

---

1. Gustav Schenk, *The Book of Poisons*, p. 159.

ਜਿਨ੍ਹਾਂ ਅਧੀਨ ਡਾ. ਕਲਾਸਿਨ ਨੇ ਮਨੋਰੋਗਾਂ ਦੇ ਵਿਸ਼ੇ ਵਿਚ ਗੰਭੀਰ ਖੋਜਾਂ ਕੀਤੀਆਂ, ਨੇ ਸਫਲਤਾ ਪੂਰਵਕ ਉਨ੍ਹਾਂ ਖ਼ਤਰਨਾਕ ਹਾਦਸਿਆਂ ਦੀ ਮਿਕਦਾਰ ਮਿਣੀ ਹੈ ਜਿਨ੍ਹਾਂ ਨਾਲ ਦਿਮਾਗ਼ ਨਿੱਘਰ ਜਾਂਦਾ ਹੈ। ਡਾ. ਕਲਾਸਿਨ ਅਨੁਸਾਰ ਜਦੋਂ ਤਕ ਸਿਗਰਟਨੋਸ਼ੀ ਕਰਨ ਵਾਲੇ ਲੋਕ ਇੰਸੂਲੀਨ ਰਾਹੀਂ ਬਲੱਡ ਸ਼ੂਗਰ ਵਧਾਉਂਦੇ ਰਹਿਣ, ਕੁਝ ਰਾਹਤ ਮਿਲਦੀ ਰਹਿੰਦੀ ਹੈ, ਤੰਬਾਕੂ ਪੀਣਾ ਨਹੀਂ ਛਡਦੇ ਤਾਂ ਦਿਮਾਗ਼ ਖ਼ਤਮ ਹੋ ਜਾਂਦਾ ਹੈ। ਇਹ ਰਪਟ *ਟਾਈਮਜ਼ ਆਫ਼ ਇੰਡੀਆ*, ਦਿੱਲੀ, 17.12.1975 ਨੂੰ ਛਪੀ ਹੈ।

ਤੰਬਾਕੂ ਪੀਣ ਨਾਲ ਤੰਤੂ ਪ੍ਰਬੰਧ ਅਤੇ ਮਾਨਸਿਕ ਕ੍ਰਿਆਵਾਂ ਉਪਰ ਜੋ ਅਸਰ ਪੈਂਦਾ ਹੈ, ਲੰਮੇ ਸਮੇਂ ਤੋਂ ਪ੍ਰਬੁੱਧ ਵਿਅਕਤੀਆਂ ਨੂੰ ਇਸ ਦੀ ਖ਼ਬਰ ਸੀ। ਅਕਬਰ ਮਹਾਨ ਅਤੇ ਉਸਦੇ ਸਮਕਾਲੀ ਪਰਸ਼ੀਆ ਦੇ ਸ਼ਾਹ ਨੂੰ ਇਸ ਮਾਰੂ ਆਦਤ ਖ਼ਿਲਾਫ਼ ਸਖ਼ਤ ਹੁਕਮ ਜਾਰੀ ਕਰਨੇ ਪਏ ਸਨ, ਯੂਰਪ ਦੇ ਇਕ ਬਾਦਸ਼ਾਹ[2] ਨੂੰ ਬੰਦਸ਼ ਲਾਉਣੀ ਪਈ ਸੀ, ਸਖ਼ਤ ਸਜ਼ਾਵਾਂ ਨਿਸ਼ਚਿਤ ਕਰ ਦਿੱਤੀਆਂ ਸਨ। ਪੁਜਾਰੀਆਂ ਅਤੇ ਸਿਆਸਤਦਾਨਾਂ ਨੇ ਵੀ ਤੰਬਾਕੂ ਦਾ ਸਖ਼ਤ ਵਿਰੋਧ ਕੀਤਾ ਸੀ ਤਾਂ ਵੀ ਇਹ ਬੁਰੀ ਲਤ ਖ਼ਤਮ ਨਹੀਂ ਹੋਈ ਸੀ। ਗੱਲ ਇਹ ਨਹੀਂ ਕਿ ਤੰਬਾਕੂ ਤੰਤੂ ਪ੍ਰਬੰਧ ਅਤੇ ਨੈਤਿਕ ਸੰਵੇਦਨਾ ਨੂੰ ਖ਼ਤਮ ਕਰ ਦਿੰਦਾ ਹੈ। ਫਾਂਸੀ ਦੇ ਫੰਦੇ ਤਕ ਅਪੜਨ ਤੋਂ ਥੋੜ੍ਹਾ ਪਹਿਲਾਂ ਪ੍ਰਸਿਧ ਸਰ ਵਾਲਟਰ ਰੈਲੇ ਨੇ ਤੰਬਾਕੂ ਦਾ ਸੂਟਾ ਲਾਇਆ।[3] ਦੋਸਤੋਵਸਕੀ ਦਾ ਇਕ ਪਾਤਰ ਵਿਉਂਤਬਧ ਕਤਲ ਕਰਨ ਤੋਂ ਪਹਿਲਾਂ ਮਕਸਦ ਦੀ ਪੂਰਤੀ ਹਿਤ ਸਿਗਰਟ ਪੀਂਦਾ ਹੈ, ਮਹਾਤਮਾ ਗਾਂਧੀ ਤੰਬਾਕੂ ਦੀ ਆਦਤ ਨੂੰ ਸਿੱਖਾਂ ਵਾਂਗ ਨਫ਼ਰਤ ਕਰਦਾ ਸੀ, ਉਸਨੇ ਕਈ ਵਾਰ ਪਬਲਿਕ ਵਿਚ ਕਿਹਾ ਸੀ ਕਿ ਇਹ ਆਦਤ ਗੰਦੀ, ਸਿਹਤ ਲਈ ਨੁਕਸਾਨਦਾਇਕ, ਸਮਾਜ ਵਿਰੋਧੀ ਅਤੇ ਅਨੈਤਿਕ ਹੈ।[4] ਇਨ੍ਹਾਂ ਸਤਰਾਂ ਦੇ ਲੇਖਕ ਨੂੰ 1942 ਵਿਚ ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਨੈਤਿਕ ਅਤੇ ਸਮਾਜਿਕ ਆਧਾਰ ਕਾਰਨ ਤੰਬਾਕੂ ਦੀ ਆਦਤ ਸਰਕਾਰ ਵਲੋਂ ਸਖ਼ਤੀ ਨਾਲ ਹਟਾਣੀ ਚਾਹੀਦੀ ਹੈ। ਜਦੋਂ ਲੇਖਕ ਨੇ ਧਿਆਨ ਦਿਵਾਇਆ ਕਿ ਭੂਤਕਾਲ ਵਿਚ ਸਟੇਟ ਅਜਿਹਾ ਕਰਨ ਵਿਚ ਸਫਲ ਨਹੀਂ ਹੋ ਸਕੀ ਤਾਂ ਗਾਂਧੀ ਜੀ ਨੇ ਮੁਸਕਾਂਦਿਆਂ ਕਿਹਾ ਸੀ— ਤਾਂ ਫਿਰ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮਨਾਮਾ ਇੱਕੋ ਇਕ ਇਲਾਜ ਹੈ।

---

2. ਇਥੇ ਸਵਾਲ ਕਿਸੇ ਗੁਰੂਰਤਾ ਦਾ ਨਹੀਂ, ਸਗੋਂ ਰੱਬ ਵੱਲੋਂ ਦਿੱਤੀਆਂ ਉਤਮ ਸੁਗ਼ਾਤਾਂ ਦਾ ਨਿਰਾਦਰ ਹੈ। ਰੱਬ ਨੇ ਬੰਦੇ ਨੂੰ ਮਿੱਠੇ ਸਾਹ ਦਿੱਤੇ। ਇਸ ਸੁਗ਼ਾਤ ਨੂੰ ਉਸ ਨੇ ਬਦਬੂਦਾਰ ਤੰਬਾਕੂ ਨਾਲ ਜਾਣ-ਬੁੱਝ ਕੇ ਬਦਬੂਦਾਰ ਕਰ ਲਿਆ। ਉਹ ਆਦਤ ਜਿਸ ਨਾਲ ਅੱਖਾਂ ਨੂੰ ਘਿਰਣਾ ਹੋਵੇ, ਨੱਕ ਨੂੰ ਨਫ਼ਰਤ, ਦਿਮਾਗ਼ ਲਈ ਨੁਕਸਾਨਦਾਇਕ, ਫੇਫੜਿਆਂ ਲਈ ਖ਼ਤਰਨਾਕ, ਕਾਲਾ ਬਦਬੂਦਾਰ ਧੂੰਆਂ ਇਉਂ ਲੱਗਦਾ ਹੈ ਜਿਵੇਂ ਥੱਲੇ ਤੋਂ ਬਗ਼ੈਰ ਡੂੰਘਾ ਟੋਆ ਹੋਵੇ, ਭਿਆਨਕ ਅੰਧਕਾਰ ਨਾਲ ਮਿਲਦਾ-ਜੁਲਦਾ, ਡਰਾਉਣਾ। – James I of England – William Bragge, *Bibliotheca Nicotiana*, Birmingham; Also, W. Fairholt, Tobacco, "*Its History and Association*, referred to in the article; "Tobacco", by J. Paton and W. Dittmar in the 9th edition of the *Encyclopaedia Britannica.*
3. Fairholt, *op.cit.,* p. 273.
4. M.K. Gandhi, *An Autobiography,* pp. 25-26.

ਗੁਰੂ ਜੀ ਦੇ ਮਨ ਵਿਚ ਇਸ ਸਮੱਸਿਆਂ ਦੇ ਸਾਰੇ ਪੱਖ ਹੋਣਗੇ, ਖ਼ਾਸ ਕਰ ਨੈਤਿਕ ਅਤੇ ਸਮਾਜਿਕ ਪੱਖ, ਤਾਂ ਹੀ ਉਨ੍ਹਾਂ ਨੇ ਤੰਬਾਕੂ ਪੀਣ ਖ਼ਿਲਾਫ਼ ਇੰਨਾ ਸਖ਼ਤ ਹੁਕਮ ਦਿੱਤਾ ਕਿ ਰਹਿਤਨਾਮੇ ਵਿਚ ਦਰਜ ਹੋ ਗਿਆ, ਪਰ ਇਸ ਦੀਆਂ ਡੂੰਘੀਆਂ ਪਰਤਾਂ ਸਿੱਖ ਧਰਮ ਦੀ ਰੂਹਾਨੀਅਤ ਵਿਚ ਲੱਭੀਆਂ ਜਾ ਸਕਦੀਆਂ ਹਨ। ਨੌਂਵੇਂ ਗੁਰੂ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਆਪਣੀਆਂ ਯਾਤ੍ਰਾਵਾਂ ਦੌਰਾਨ ਬਾਰਨਾ ਨਾਮ ਦੇ ਪਿੰਡ ਗਏ ਜੋ ਹੁਣ ਹਰਿਆਣਾ ਦੇ ਕਰਨਾਲ ਜ਼ਿਲ੍ਹੇ ਵਿਚ ਪੈਂਦਾ ਹੈ। ਸੋਕੇ ਕਾਰਨ ਜ਼ਮੀਨ ਬੰਜਰ ਹੋ ਗਈ, ਲਗਾਤਾਰ ਕਾਲ ਪੈਂਦਾ ਰਿਹਾ, ਕਿਸਾਨ ਗੁਰੂ ਜੀ ਪਾਸ ਅਸੀਸ ਲੈਣ ਪੁੱਜੇ ਤਾਂ ਕਿ ਕਸ਼ਟ ਟਲੇ। ਗੁਰੂ ਜੀ ਨੇ ਉਦਾਰਚਿੱਤ ਹੋ ਕੇ ਅਸੀਸਾਂ ਦਿੱਤੀਆਂ ਪਰ ਨਾਲ ਹੀ ਕਿਹਾ, "ਇਨ੍ਹਾਂ ਅਸੀਸਾਂ ਦਾ ਅਸਰ ਦੇਖਣਾ ਹੈ ਕਿ ਅਲੌਕਿਕ ਸ਼ਕਤੀਆਂ ਕਾਰਜਸ਼ੀਲ ਹਨ ਤਾਂ ਤੰਬਾਕੂ ਪੀਣ ਦੀ ਆਦਤ ਤਿਆਗਣੀ ਪਏਗੀ। ਉਨ੍ਹਾਂ ਨੇ ਅਜਿਹਾ ਕੀਤਾ, ਆਫ਼ਤ ਟਲ ਗਈ, ਜਿਵੇਂ ਹੋਇਆ ਕਰਦਾ ਹੈ, ਇਕ ਸਦੀ ਤਕ ਕਿਸਾਨ ਖ਼ੁਸ਼ਹਾਲ ਹੁੰਦੇ ਰਹੇ। ਜਦੋਂ ਭਾਈ ਸੰਤੋਖ ਸਿੰਘ ਮਹਾਨ ਸਿੱਖ ਵਿਦਵਾਨ, ਧਰਮਸ਼ਾਸਤਰੀ, ਕੈਥਲ ਦੇ ਰਾਜਾ ਭਾਈ ਉਦੇ ਸਿੰਘ ਪਾਸ ਰਹਿ ਰਹੇ ਸਨ, ਉਸ ਪਿੰਡ ਉਪਰ ਫਿਰ ਬਿਪਤਾ ਆ ਪਈ। ਉਸ ਨੇ ਮੌਕੇ 'ਤੇ ਜਾ ਕੇ 1840 ਵਿਚ ਮੁਆਇਨਾ ਕੀਤਾ ਤੇ ਪਤਾ ਲਾਇਆ, "ਜਦੋਂ ਤਕ ਤੰਬਾਕੂ ਸੇਵਨ ਤੋਂ ਮੁਕਤ ਰਹੇ ਗੁਰੂ ਦੀਆਂ ਅਸੀਸਾਂ ਸਦਕਾ ਖ਼ੁਸ਼ਹਾਲੀ ਰਹੀ"[5], ਪਰ ਜਦੋਂ ਗੁਰੂ ਦਾ ਹੁਕਮ ਮੰਨਣੋਂ ਇਨਕਾਰੀ ਹੋਏ, ਕਿਸਮਤ ਫੇਰ ਫੁਟ ਗਈ। ਭਾਈ ਸੰਤੋਖ ਸਿੰਘ ਨੇ ਨਗਰ ਵਾਸੀਆਂ ਨੂੰ ਤੰਬਾਕੂ ਤਿਆਗਣ ਲਈ ਕਿਹਾ। ਉਸ ਨੇ ਤਸਦੀਕ ਕੀਤਾ, ਪਿੰਡ ਫਿਰ ਉਵੇਂ ਦਾ ਉਵੇਂ ਖ਼ੁਸ਼ਹਾਲ ਹੋ ਗਿਆ।

ਭੌਤਿਕ ਵਿਗਿਆਨੀਆਂ ਦੀਆਂ ਲਭਤਾਂ ਅਤੇ ਆਮ ਬੰਦੇ ਦੀਆਂ ਸੰਵੇਦਨਾਵਾਂ ਹੋਂਦ ਦੀ ਸੀਮਾ ਅਤੇ ਮਿਣਤੀ ਦਾ ਪੈਮਾਨਾ ਨਹੀਂ ਹੁੰਦੀਆਂ ਤੇ ਇਨ੍ਹਾਂ ਦੋਵਾਂ ਸੀਮਾਵਾਂ ਤੋਂ ਪਾਰ ਵੀ ਕੁਝ ਵਾਪਰਦਾ ਹੈ, ਉਸ ਨੂੰ ਕੋਈ ਮੰਨੇ ਭਾਵੇਂ ਨਾ ਮੰਨੇ। ਸਾਰੇ ਧਰਮਾਂ, ਧਾਰਮਿਕ ਮਾਨਤਾਵਾਂ ਦੀ ਇਹ ਮਾਨਤਾ ਹੈ ਕਿ ਮਨੁੱਖੀ ਸੰਵੇਦਨਾਵਾਂ ਫੈਲ ਕੇ ਹੋਂਦ ਦੀ ਅਲੌਕਿਕਤਾ ਦੇ ਘੇਰੇ ਵਿਚ ਚਲੀਆਂ ਜਾਂਦੀਆਂ ਹਨ।

—ਹਾਂ, ਭਲੇ ਗੌਤਮ, ਹੁਣ ਦਸੋ ਦੇਵਤੇ ਹੁੰਦੇ ਹਨ ?
—ਮੈਨੂੰ ਪਤਾ ਹੈ ਭਾਰਦਵਾਜ, ਦੇਵ ਹੁੰਦੇ ਹਨ।
—ਇਹ ਗੱਲ ਗ਼ਲਤ ਅਤੇ ਮਨਘੜਤ ਨਹੀਂ ਹੈ ?
—ਦੇਵ ਹਨ ਭਾਰਦਵਾਜ। ਪੁਛਣ ਤੇ ਜੇ ਕੋਈ ਦੱਸੇ ਕਿ ਦੇਵਤੇ ਹਨ, ਜਾਂ ਕਹੇ : ਪੱਕਾ ਪਤਾ ਹੈ, ਮੈਂ ਜਾਣਦਾ ਹਾਂ। ਬੁੱਧੀਵਾਨ ਲੋਕ ਇਸ ਨਤੀਜੇ 'ਤੇ ਅਪੜਦੇ ਹਨ।[6]

—ਸਾਧੂਓ ਮੈਂ ਤੁਹਾਨੂੰ ਗੰਧਰਵ ਸ਼੍ਰੇਣੀ ਦੇ ਦੇਵਾਂ ਬਾਰੇ ਦਸਦਾ ਹਾਂ। ਸੁਣੋ ! ਇਸ ਵਰਗ ਵਿਚ

---

5. ਜਬਿ ਲੌ ਗੰਦਾ ਧੂਮ ਨ ਪੀਯੌ॥
ਤਬਿ ਲੌ ਘਰ ਮਹਿ ਸਭਿ ਕਿਛ ਥੀਯੌ॥ *(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, 11-46)*
6. Williams and Norgate (tr), *Majjhima-Nikaya,* II, p. 213.

ਕਿਹੜੇ ਦੇਵ ਹਨ। ਸਾਧੂਓ ਜੜ੍ਹਾਂ ਦੀਆਂ ਖ਼ੁਸ਼ਬੂਆਂ ਵਿਚ ਵਸਣ ਵਾਲੇ ਦੇਵ ਹਨ। ਸਖ਼ਤ ਲਕੜ ਵਿਚ ਵਸਦੇ ਦੇਵ ਹਨ, ਨਰਮ ਲਕੜ ਵਿਚ, ਛਿਲਕੇ ਵਿਚ, ਰੁਖ ਵਿਚ, ਵਗਦੇ ਦ੍ਰਵ ਵਿਚ, ਪੱਤਿਆਂ ਵਿਚ, ਫੁੱਲਾਂ ਵਿਚ, ਫਲਾਂ ਦੀਆਂ ਖ਼ੁਸ਼ਬੂਆਂ ਵਿਚ, ਸੁਆਦ ਵਿਚ, ਖ਼ੁਸ਼ਬੂਆਂ ਦੀ ਖ਼ੁਸ਼ਬੂ ਵਿਚ। ਇਸ ਵਰਗ ਦੇ ਦੇਵਾਂ ਨੂੰ ਗੰਧਰਵ ਕਹਿੰਦੇ ਹਨ ਸਾਧੂਓ।[7]

ਇਹ ਦੇਵ, ਅਲੌਕਿਕ, ਲੰਮੀ ਉਮਰ ਵਾਲੇ, ਸੁਹਣੇ ਅਤੇ ਪ੍ਰਸੰਨ ਭਾਵੀ ਹਨ। ਇਹ ਸਿਰਫ਼ ਦੁਰਬੋਧ ਨਾਮ ਜਾਂ ਸੰਕਲਪ ਨਹੀਂ, ਜੈਵਿਕ ਹੋਂਦਾਂ ਹਨ, ਭਾਵੇਂ ਸੂਖਮ ਪਦਾਰਥ ਦੇ ਬਣੇ ਹੋਏ ਹਨ ਪਰ ਹਨ ਪੁਰਖ।

ਪਰਿਵਾਰ ਦੇ ਜੁਆਨ ਮਹਾਨਾਮ ਨੇ ਨੇਕੀ ਕਰਦਿਆਂ ਧਨ ਕਮਾਇਆ ਸਨਮਾਨ ਮਿਲੇ, ਉਹ ਇਨ੍ਹਾਂ ਦੇਵਾਂ ਦੀ ਪੂਜਾ ਕਰਦਾ ਹੈ, ਦੇਵ ਇਸ ਦੀਆਂ ਭੇਟਾਂ ਮਨਜ਼ੂਰ ਕਰਦੇ ਹਨ। ਇਨ੍ਹਾਂ ਕਾਰਨਾਂ ਸਦਕੇ ਦੇਵ ਉਸ ਉਪਰ ਮਿਹਰਬਾਨ ਹਨ, ਕਹਿੰਦੇ ਹਨ: ਲੰਮੀ ਉਮਰ ਹੋਏ। ਜੀਵਨ ਸੁਖੀ ਰਹੇ। ਦੇਵਾਂ ਦੀ ਦਇਆ ਸਦਕਾ ਖ਼ੁਸ਼ਹਾਲੀ ਰਹੇਗੀ, ਪਰਿਵਾਰ ਦੇ ਇਸ ਜੁਆਨ ਦਾ ਨੁਕਸਾਨ ਨਹੀਂ ਹੋਏਗਾ।[8]

ਸੰਸਾਰਕ ਸਫਲਤਾ ਜਾਂ ਖ਼ੁਸ਼ਹਾਲੀ ਵਾਸਤੇ ਕੀਤੀ ਹੋਈ ਕੋਈ ਧਾਰਮਿਕ ਰਸਮ ਜਾਂ ਰੂਹਾਨੀ ਪ੍ਰਗਤੀ ਵਾਸਤੇ ਕੀਤਾ ਕੋਈ ਧਾਰਮਿਕ ਅਨੁਸ਼ਾਸਨ ਸਫਲ ਨਹੀਂ ਹੋਇਗਾ, ਜੇ ਅਲੌਕਿਕ ਸ਼ਕਤੀਆਂ ਨਾਰਾਜ਼ ਹਨ ਜਾਂ ਵਿਰੁੱਧ ਹਨ। ਆਧੁਨਿਕ ਮਨੁੱਖ ਇਸ ਤਰ੍ਹਾਂ ਦੇ ਵਰਤਾਰੇ ਬਾਰੇ ਕਹੇਗਾ— ਮਾੜੀ ਕਿਸਮਤ, ਦੁਰਭਾਗ, ਅਦਿਖ ਕਾਰਨਾਂ

---

7. *Samyuta-Nikaya,* III. pp. 250-251.

8. *Anguttara-Nikaya,* III, pp. 77.

*ਨੋਟ:* ਇਹ ਦੇਵ ਜਾਂ ਆਕਾਸ਼ੀ ਹਸਤੀਆਂ, ਸਪਸ਼ਟ ਹੈ ਮਨੁੱਖੀ ਅੱਖਾਂ ਨੂੰ ਨਹੀਂ ਦਿਸਦੇ। ਪੁਰਾਤਨ ਹਿੰਦੂ ਗ੍ਰੰਥਾਂ ਵਿਚ ਸਾਡੀਆਂ ਭੌਤਿਕ ਅੱਖਾਂ ਸਮੇਤ ਪੰਜ ਪ੍ਰਕਾਰ ਦੇ ਨੇਤਰ ਮੰਨੇ ਹਨ: (1) ਸੁਭਾਵਿਕ ਅੱਖਾਂ, ਸਰੀਰਕ ਚਕਸ਼ੂ, ਸ਼ਿਕਾਰੀ ਪਸ਼ੂਆਂ/ਪੰਛੀਆਂ ਦੀਆਂ ਅੱਖਾਂ ਜਿਹੜੀਆਂ ਮਨੁੱਖੀ ਅੱਖਾਂ ਤੋਂ ਤੇਜ਼ ਹੋਣ ਕਰਕੇ ਦੂਰ ਤਕ ਦੇਖ ਸਕਦੀਆਂ ਹਨ, (2) ਅਸਮਾਨੀ ਅੱਖਾਂ, ਦਿਵਯ ਚਕਸ਼ੂ, ਦੇਵਾਂ ਦੀਆਂ ਅੱਖਾਂ ਜੋ ਆਪਣਾ ਸੰਸਾਰ ਅਤੇ ਮਨੁੱਖਾ ਸੰਸਾਰ ਦੋਵੇਂ ਦੇਖ ਸਕਦੀਆਂ ਹਨ, (3) ਸੱਚੀਆਂ ਅੱਖਾਂ, ਸੱਤਯ ਚਕਸ਼ੂ, ਸੰਪੂਰਨ ਸਾਧੂਆਂ, ਜੋਗੀਆਂ ਦੀਆਂ ਅੱਖਾਂ ਜਿਹੜੀਆਂ ਸੈਂਕੜੇ ਕਲਪਾਂ ਤਕ ਦੇਖ ਸਕਦੀਆਂ ਹਨ। ਭੂਤ ਭਵਿੱਖ ਦੇ ਜੁੱਗਾਂ ਤਕ ਦੇਖ ਸਕਦੀਆਂ ਹਨ, (4) ਦੈਵੀ ਅੱਖਾਂ, ਬ੍ਰਹਮ ਗਿਆਨੀ ਚਕਸ਼ੂ ਗੁਰੂ ਗ੍ਰੰਥ ਵਿਚ ਦਰਜ ਹੈ ਇਨ੍ਹਾਂ ਅੱਖਾਂ ਰਾਹੀਂ ਲੱਖਾਂ ਜੁੱਗਾਂ ਤਕ ਅੱਗੇ ਪਿੱਛੇ ਦੇਖਿਆ ਜਾ ਸਕਦਾ ਹੈ, (5) ਜੋਤਿ ਅੱਖਾਂ, ਗੁਰੂ-ਚਕਸ਼ੂ, ਗੁਰੂ ਦੀਆਂ ਅੱਖਾਂ, ਬੋਧ ਅੱਖਾਂ ਜੋ ਅਨੰਤ ਤਕ ਦੇਖ ਸਕਦੀਆਂ ਹਨ। ਇਸ ਵਰਗੀਕਰਣ ਦਾ ਹਵਾਲਾ ਗੁਰੂ ਗ੍ਰੰਥ ਵਿਚ ਆਇਆ ਹੈ, ਜਿਥੇ ਕਿਹਾ ਹੈ:

ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥ *(ਵਡਹੰਸ ਮ: ੫, ਪੰ. 557)*

ਨਾਮ ਸਿਮਰਨ ਰਾਹੀਂ ਮਨੁੱਖਾਂ ਨੂੰ, ਧਿਆਨ ਨਾਲ ਜੋਗੀਆਂ ਨੂੰ ਇਹ ਦ੍ਰਿਸ਼ਟੀ ਹਾਸਲ ਹੋ ਜਾਂਦੀ ਹੈ। ਪੂਰਬਲੇ ਜਨਮ ਦੀ ਤਪੱਸਿਆ ਸਦਕਾ ਵੀ ਇਹ ਦਾਤ ਮਿਲ ਸਕਦੀ ਹੈ ਕਿ ਦੇਵਤੇ ਅੱਖੀਂ ਦਿਸ ਜਾਣ। ਕਦੀ ਕਦਾਈਂ ਆਮ ਮਨੁੱਖ ਨੂੰ ਅਚਾਨਕ ਵੀ ਇਹ ਨਦਰਿ ਮਿਲ ਜਾਂਦੀ ਹੈ। ਹਿੰਦੂ, ਬੋਧੀ, ਈਸਾਈ, ਮੁਸਲਿਮ ਧਰਮ ਗ੍ਰੰਥਾਂ ਵਿਚ ਲਿਖਿਆ ਹੈ। ਜੂਨ ਮਹੀਨੇ ਸਵੇਰੇ 11 ਵਜੇ 1947 ਨੂੰ ਲਾਹੌਰ ਵਿਚ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਦੇਵਰੂਪ ਵਿਚ ਬਾਬਾ ਰਾਮ ਸਿੰਘ ਕੂਕੇ ਦੇ ਦਰਸ਼ਨ ਹੋਏ ਸਨ ਅਤੇ ਵਿਚਾਰ-ਵਟਾਂਦਰਾ ਕੀਤਾ ਸੀ।

ਕਰਕੇ, ਆਦਿਕ। ਜੁੱਗਾਂ ਤੋਂ ਧਾਰਮਿਕ ਰਸਮਾਂ ਰਾਹੀਂ ਮਨੁੱਖ ਫੁੱਲਾਂ ਰਾਹੀਂ ਜਾਂ ਧੂਪਬੱਤੀ ਨਾਲ ਅਸਾਧਾਰਨ ਹਸਤੀਆਂ, ਗੰਧਰਵਾਂ ਨੂੰ ਮਨਾਉਣ ਦੇ ਯਤਨ ਕਰਦੇ ਰਹੇ ਹਨ।

ਭਵਿਖ ਉੱਜਲ ਕਰਨ ਹਿਤ ਮਹਾਨ ਸਾਧੂਆਂ ਨੇ ਗ੍ਰੰਥ, ਵਿਚਾਰ ਕਰਮ ਇਕੱਤਰ ਕੀਤੇ ਜਿਨ੍ਹਾਂ ਨੂੰ 'ਤਰਮਾ' ਕਿਹਾ ਗਿਆ। ਭੂਤਕਾਲ ਦੇ ਮਹਾਨ ਪੁਰਖ ਹਰ ਵਸਤੂ, ਹਰ ਵਾਪਰਨ ਵਾਲੀ ਘਟਨਾ ਬਾਰੇ ਪਹਿਲੋਂ ਜਾਣ ਲੈਂਦੇ ਸਨ। ਹਰੇਕ ਸਦੀ ਵਿਚ ਆਪੋ ਆਪਣੀਆਂ ਬੁਰਾਈਆਂ ਹੋਇਆ ਕਰਦੀਆਂ ਹਨ ਇਸ ਕਰਕੇ ਸਦੀ ਨਾਲ ਸੰਬੰਧਿਤ ਗ੍ਰੰਥ ਲਿਖੇ ਜਾਂਦੇ। ਮਨੁੱਖਾਂ ਨੂੰ ਦਰਪੇਸ਼ ਮੁਸੀਬਤਾਂ ਦੇ ਹੱਲ ਲਿਖ ਕੇ ਇਨ੍ਹਾਂ ਗ੍ਰੰਥਾਂ ਨੂੰ ਪਹਾੜਾਂ ਹੇਠ, ਦਰਿਆਵਾਂ ਹੇਠ, ਬਰਫ਼ਾਨੀ ਚੋਟੀਆਂ ਉਪਰ ਦੱਬ ਦਿੰਦੇ। ਵਕਤ ਆਉਣ 'ਤੇ ਕੋਈ ਉਨ੍ਹਾਂ ਨੂੰ ਲਭ ਕੇ ਕੱਢ ਲੈਂਦਾ।[9]

ਤਿੱਬਤ ਦੇ ਲੋਕ ਸਿਗਰਟ ਨੂੰ 'ਸ਼ਿਕਰੇ' ਕਹਿੰਦੇ ਹਨ, ਇਹ ਸ਼ਬਦ ਉਨ੍ਹਾਂ ਵਾਸਤੇ ਬਦ ਹੈ। ਸ਼ਿਕ ਮਾਇਨੇ ਖ਼ਤਮ ਕਰਨਾ, ਰੇ ਮਾਇਨੇ ਪਾੜਨਾ, ਦੋਵਾਂ ਸ਼ਬਦਾਂ ਦਾ ਮੇਲ ਬਿਪਤਾ ਦਾ ਸੂਚਕ ਹੈ, ਉਹ ਵਸਤੂ ਜਿਹੜੀ ਬਦ ਹੈ ਤੇ ਤਬਾਹਕੁਨ ਹੈ।[10]

ਇਕ ਹਜ਼ਾਰ ਸਾਲ ਪਹਿਲਾਂ, ਜਾਂ ਇਸ ਤੋਂ ਵੀ ਵਧੀਕ ਪਹਿਲਾਂ ਪਦਮਸੰਭਵ ਨੇ ਤੰਬਾਕੂ ਪੀਣ ਦੀ ਲਤ ਦੇਖ ਲਈ ਸੀ। ਆਪਣੀ ਲੰਮੀ ਨਦਰਿ ਨਾਲ ਉਸ ਨੇ ਜਾਣ ਲਿਆ ਸੀ ਕਿ ਮਨੁੱਖ ਇਕ ਦਿਨ ਅਤਿਅੰਤ ਖ਼ਤਰਨਾਕ ਅਹਿਮਕਾਨਾ ਬਦੀ ਅੱਗੇ ਗੋਡੇ ਟੇਕ ਦੇਣਗੇ ਜਿਸ ਦਾ ਨਾਮ ਤੰਬਾਕੂ ਹੋਏਗਾ।[11]

ਇਹ ਤਾੜਨਾ ਉਸ ਨੇ ਲੋਹੀ-ਚੋ-ਜੁੰਗ ਤਿਰਮਾ ਵਿਚ ਦਰਜ ਕਰ ਦਿੱਤੀ। ਇਕ ਬੁਰਾ ਰਿਵਾਜ, ਜਿਹੜਾ ਸ਼ੈਤਾਨ ਮਾਰ ਤੋਂ ਵੀ ਪੁਰਾਣਾ ਹੈ, ਆਮ ਪਰਜਾ ਵਿਚ ਫੈਲ ਰਿਹਾ ਹੈ, ਉਸਦਾ ਨਾਮ ਹੈ ਤੰਬਾਕੂ। ਇਸ ਦੇ ਬੀਜ ਜ਼ਹਿਰੀਲੇ ਤੇ ਧੂੰਆਂ ਬਦਬੂਦਾਰ ਹੈ। ਇਸ ਦਾ ਧੂੰਆਂ ਪੂਜਾ ਸਮੱਗਰੀ, ਮੂਰਤੀਆਂ, ਗ੍ਰੰਥਾਂ, ਪਵਿਤਰ ਨਿਸ਼ਾਨੀਆਂ ਨੂੰ

---

9. Mariani Fosco, *Secret Tibet,* pp. 95-96.
ਡਾ. ਏਵਾਂਜ਼ ਵੈਂਜ਼ ਨੇ ਆਪਣੀ ਪੁਸਤਕ *ਦ ਤਿਬਤਨ ਬੁੱਕ ਆਫ਼ ਦ ਡੈੱਡ* ਦੇ ਅੰਗਰੇਜ਼ੀ ਤਰਜਮੇ ਦੇ 'ਮੁਖਬੰਧ' ਵਿਚ *ਤਰਮਾ* ਬਾਰੇ ਹੇਠ-ਲਿਖੀ ਜਾਣਕਾਰੀ ਦਿੱਤੀ ਹੈ, ਜਿਥੇ ਇਸ ਨੂੰ ਬਾਰਦੋ ਥੋਡੋਲ ਨਾਮ ਦਿੱਤਾ ਹੈ :
"747 ਈ. ਵਿਚ ਅਤੇ ਉਸ ਤੋਂ ਬਾਦ ਤਿੱਬਤ ਦੇ ਦੌਰਿਆਂ ਦੌਰਾਨ, ਨਾਲੰਦਾ ਯੂਨੀਵਰਸਿਟੀ ਵਿਚ ਯੋਗ ਸ਼ਾਸਤ੍ਰ ਦੇ ਪ੍ਰੋਫ਼ੈਸਰ ਪਦਮਸੰਭਵ, ਜੋ ਉਡਿਆਨ, ਆਧੁਨਿਕ ਸਵਾਤ ਵਾਦੀ, ਅਫ਼ਗਾਨਿਸਤਾਨ ਦੇ ਮੂਲ ਨਿਵਾਸੀ ਸਨ, ਨੇ ਭਾਰਤੀ ਸੰਸਕ੍ਰਿਤ ਮੂਲ ਦੇ ਗ੍ਰੰਥ ਤਿਬਤਨ ਵਿਚ ਅਨੁਵਾਦ ਕੀਤੇ, ਜਿਨ੍ਹਾਂ ਵਿੱਚੋਂ ਕੁਝ ਤਿੱਬਤ ਦੇ ਮੱਠਾਂ ਵਿਚ ਸੁਰੱਖਿਅਤ ਸੰਭਾਲੇ ਹੋਏ ਹਨ। ਕਈ ਗ੍ਰੰਥ ਰਹੱਸਮਈ ਰਸਮਾਂ ਰਾਹੀਂ ਗੁਪਤ ਥਾਵਾਂ ਉੱਤੇ ਛੁਪਾ ਦਿੱਤੇ ਗਏ। ਜੋਤਸ਼ੀ ਜਾਣਦੇ ਹਨ ਕਿ ਯੋਗਿਕ ਵਿਧੀਆਂ ਰਾਹੀਂ ਇਹ ਗ੍ਰੰਥ ਮੁੜ ਪਰਤ ਆਉਣਗੇ। ਇਨ੍ਹਾਂ ਨਾਲ ਜਿਹੜੇ ਹੋਰ ਖ਼ਜ਼ਾਨੇ, ਸਮੱਗਰੀ ਸਮੇਤ ਛੁਪਾਏ ਗਏ ਹਨ, ਉਹ ਲੱਭ ਜਾਣਗੇ। ਉਹ ਸਾਰੀ ਸਮੱਗਰੀ ਜਿਹੜੀ ਛੁਪਾਣ ਵੇਲੇ ਨਾਲ ਰੱਖੀ ਸੀ, ਮਿਲ ਜਾਵੇਗੀ ਪਰ ਗ੍ਰੰਥਾਂ ਵਿਚ ਦਰਜ ਵਿਧੀਆਂ ਰਸਮਾਂ ਕਰਨੀਆਂ ਪੈਣਗੀਆਂ। ਇਸ ਤਰੀਕੇ ਜਿਹੜੇ ਗ੍ਰੰਥ ਹੁਣ ਤਕ ਲੱਭ ਲਏ ਗਏ ਹਨ, ਮੋਟੇ ਅੰਦਾਜ਼ੇ ਅਨੁਸਾਰ ਜੇ ਛਾਪੇ ਜਾਣ ਤਾਂ ਆਮ ਸਾਈਜ਼ ਦੇ ਚਾਰ ਚਾਰ ਸੌ ਪੰਨਿਆਂ ਦੇ 65 ਗ੍ਰੰਥ ਹੋ ਜਾਣਗੇ।"
10. *Ibid.,* p. 95.
11. *Ibid.*

ਭਿੱਟ ਦਿੰਦਾ ਹੈ। ਆਕਾਸ਼ੀ ਦੇਵਤਿਆਂ ਨੂੰ ਬਲਹੀਣ ਕਰ ਦਿੰਦਾ ਹੈ, ਮੱਧਿਅਮ ਸਥਾਨ ਦੀਆਂ ਰੂਹਾਂ ਵਿਚ ਕਲੇਸ਼ ਛੇੜਦਾ ਹੈ ਤੇ ਪਤਾਲ ਲੋਕ ਵਿਚ ਰਹਿੰਦੀਆਂ ਨਾਗ ਰੂਹਾਂ ਨੂੰ ਜ਼ਖ਼ਮੀ ਕਰਦਾ ਹੈ। ਇਸ ਦੇ ਫਲਸਰੂਪ ਮਹਾਂਮਾਰੀਆਂ, ਜੰਗਾਂ ਅਤੇ ਕਾਲਾਂ ਦਾ ਅਰੁਕ ਅਮੋੜ ਦਮਨ ਚੱਕਰ ਚਲਦਾ ਹੈ।[12]

ਸਾਧਾਰਨ ਵਿਗਿਆਨਕ ਮਨ ਨੂੰ ਇਹ ਸਾਰਾ ਕੁਝ ਅਜੀਬ, ਅਦਭੁਤ, ਅਨਹੋਣਾ ਜਾਪੇਗਾ। ਦੇਵਤੇ, ਜੇ ਨਹੀਂ ਭੀ ਹੁੰਦੇ ਤਾਂ ਵੀ ਉਹ ਤੰਬਾਕੂ ਨੂੰ ਇੰਨੀ ਨਫ਼ਰਤ ਕਿਉਂ ਕਰਦੇ ਹਨ ? ਮਾਓ-ਜ਼ੇ-ਤੁੰਗ ਨੇ ਤਾਂ ਹਾਲ ਹੀ ਵਿਚ ਐਲਾਨ ਕਰ ਦਿੱਤਾ ਹੈ ਕਿ ਦੇਵਤੇ ਹੋਇਆ ਨਹੀਂ ਕਰਦੇ। ਆਧੁਨਿਕ ਪ੍ਰਗਤੀਸ਼ੀਲ ਮਨੁੱਖ ਤੋਂ ਤੰਬਾਕੂ ਖੋਹਣ ਵਾਸਤੇ ਇਹ ਕੋਈ ਗੰਭੀਰ ਦਲੀਲ ਨਹੀਂ ਹੈ। ਸੱਭਿਅਕ ਸੰਸਾਰ ਦੇ ਸਾਰੇ ਲੋਕ ਹੀ ਤੰਬਾਕੂ ਪੀਂਦੇ ਹਨ ਕਿਉਂਕਿ ਇਸ ਨਾਲ ਤੰਤੂ ਪ੍ਰਬੰਧ ਅਤੇ ਮਨ ਸ਼ਾਂਤ ਹੋ ਜਾਂਦਾ ਹੈ, ਹੁੱਕੇ ਦੀ ਸਾਂਝ ਨਾਲ ਸਮਾਜਿਕ ਤਾਣਾ ਪੇਟਾ ਵੀ ਮਜ਼ਬੂਤ ਹੁੰਦਾ ਹੈ, ਜੋ ਸੱਭਿਅਤਾ ਦੀ ਜ਼ਰੂਰਤ ਹੈ। ਕਿਉਂਕਿ ਫ਼ਰਜ਼ੀ ਦੇਵਤਿਆਂ ਨੇ ਕਹਿ ਦਿੱਤਾ ਹੈ, ਸਿਰਫ਼ ਇਸੇ ਕਰਕੇ ਤੰਬਾਕੂ 'ਤੇ ਪਾਬੰਦੀ ਲਾਈ ਜਾਵੇ ? ਤੰਬਾਕੂ ਪੀਣ ਦੀ ਦਿਲਕਸ਼ ਆਦਤ ਹਟਾਉਣ ਲਈ ਵਿਗਿਆਨਕ ਕਾਰਨ ਕੀ ਹਨ ? ਸਿੱਖਾਂ ਦੀ ਉਲਝਣ ਕੀ ਹੈ ? ਆਧੁਨਿਕ ਤੀਖਣ ਬੁਧੀ ਸਾਹਮਣੇ ਇਹ ਸਵਾਲ ਹਨ। ਇਨ੍ਹਾਂ ਦਾ ਜਵਾਬ ਮਿਲਣਾ ਚਾਹੀਦਾ ਹੈ।

ਸਾਰੇ ਉਚ ਪਧਰੇ ਧਰਮਾਂ ਵਾਂਗ ਸਿੱਖ ਧਰਮ ਆਦਮੀ ਨੂੰ ਆਸ ਬਨ੍ਹਾਉਂਦਾ ਹੈ ਕਿ ਵਿਅਕਤੀਗਤ ਲਘੁ-ਆਪਾ, ਵਿਸ਼ਵ ਆਪੇ, ਵਿਸ਼ਵਆਤਮਾ ਨਾਲ ਇਕਸੁਰ ਹੋਣ ਦੀ ਲੋਚਾ ਕਰੇ। ਇਸ ਮਕਸਦ ਲਈ ਪਰਾਭੌਤਿਕਤਾ ਦਾ ਆਵਿਸ਼ਕਾਰ ਹੁੰਦਾ ਹੈ ਜੋ ਰਹਿਤ ਮਰਯਾਦਾ ਦਾ ਅਨੁਸ਼ਾਸਨ ਘੜਦਾ ਅਤੇ ਲਾਗੂ ਕਰਦਾ ਹੈ। ਸਿੱਖ ਧਰਮ ਸਿਆਸੀ ਅਤੇ ਸਮਾਜਿਕ ਗਤੀਵਿਧੀਆਂ ਵਿਚ ਸਕ੍ਰਿਯ ਹੈ, ਇਸ ਦੇ ਕਲਚਰ ਦੀ ਪ੍ਰਗਤੀ ਅਤੇ ਸੱਭਿਅਤਾ ਦੀ ਵ੍ਰਿਧੀ ਲਈ ਅਜਿਹਾ ਕਰਨਾ ਜ਼ਰੂਰੀ ਵੀ ਹੈ। ਕੁਝ ਧਰਮਾਂ ਵਿਚ ਅਜਿਹਾ ਨਹੀਂ ਵੀ ਹੁੰਦਾ ਬੇਸ਼ਕ ਕਲਚਰ ਨੇ ਸਹਿਜੇ ਸਹਿਜੇ ਸੱਭਿਅਤਾ ਵਿਚ ਤਬਦੀਲ ਹੋਣਾ ਹੁੰਦਾ ਹੈ ਭਾਵੇਂ ਅਨੁਸ਼ਾਸਿਤ ਧਰਮ ਦਾ ਗੌਣ ਉਤਪਾਦ ਕਿਉਂ ਨਾ ਹੋਵੇ। ਉਦਾਹਰਣ ਵਜੋਂ ਸੰਨਿਆਸੀ ਧਰਮ ਦਾ ਮੰਨਣਾ ਹੈ ਕਿ ਭੌਤਿਕ ਹੋਂਦ ਭਰਮ ਹੈ, ਗਿਆਨ ਇੰਦਰੀਆਂ ਦਾ ਸੰਸਾਰ ਛਲਾਵਾ ਹੈ, ਬੁਰਾ ਲਾਲਚ ਹੈ, ਮ੍ਰਿਗਤ੍ਰਿਸ਼ਨਾ ਹੈ ਜਿਸ ਤੋਂ ਖਹਿੜਾ ਛੁਡਾਣਾ ਜ਼ਰੂਰੀ ਹੈ, ਇਸ ਵਾਸਤੇ ਸੰਸਾਰ ਬਿਨਾਂ ਕਿਸੇ ਪਛਤਾਵੇ ਦੇ ਤਿਆਗਣਾ ਹੈ ਜਿਸ ਵਿਚ ਵਾਪਸ ਪਰਤਣ ਦੀ ਕੋਈ ਗੁੱਝੀ ਗੁੰਜਾਇਸ਼ ਵੀ ਨਾ ਹੋਵੇ। ਬੋਧ ਮੱਤ, ਜੈਨ ਮੱਤ, ਸੰਨਿਆਸੀ ਈਸਾਈ ਮੱਤ, ਹਿੰਦੂ ਮੱਤ ਦੇ ਕੁਝ ਉਪਰਲੇ ਫ਼ਿਰਕੇ, ਇਸਲਾਮ ਦੇ ਸੂਫ਼ੀ ਮੱਤ ਦੀ ਤਾਂ ਕੀ ਗੱਲ ਕਰਨੀ, ਸਮਝਦੇ ਹਨ ਕਿ ਪ੍ਰਤੱਖ ਸੰਸਾਰ ਦੇ ਸੁਧਰਨ ਦੀ ਕੋਈ ਉਮੀਦ ਨਹੀਂ। ਇਸ ਤਰ੍ਹਾਂ ਦੀ ਜੀਵਨ-ਜਾਚ ਵਾਲਾ ਬੰਦਾ ਸਮਾਜ ਜਾਂ ਸੰਸਾਰ ਨੂੰ ਬਦਲਣ ਦਾ ਯਤਨ ਨਹੀਂ ਕਰਦਾ, ਸਮਾਜਿਕ ਤਬਦੀਲੀ

---

12. Quoted by Sir Charles Bell in *The People of Tibet.*

ਅਤੇ ਸਿਆਸਤ ਉਸ ਵਾਸਤੇ ਪ੍ਰਸੰਗਹੀਣ ਹਨ। ਕਲਚਰ ਅਤੇ ਸੱਭਿਅਤਾ ਪ੍ਰਤੀ ਉਹ ਉਦਾਸੀਨ ਹੈ ਜਦੋਂ ਕਿ ਇਹ ਦੋਵੇਂ ਸਮਾਜਿਕ ਆਦਾਨ-ਪ੍ਰਦਾਨ ਅਤੇ ਸਿਆਸੀ ਸੰਗਠਨ ਦੀ ਉਪਜ ਹਨ। ਸਮਾਜ ਅਤੇ ਸਿਆਸਤ ਵਿਚ ਇਕ ਸਿੱਖ ਦੀ ਰੁਚੀ ਸਿੱਧੀ ਅਤੇ ਵਿਆਪਕ ਹੈ। ਸ਼ੁਬਾਰਤ ਦੇ ਲਫ਼ਜ਼ਾਂ ਵਿਚ ਸਿੱਖ ਕਲਚਰਲ ਪ੍ਰਤਿਭਾ ਦਾ ਨਾਇਕ ਹੈ[13], ਜਿਹੜਾ ਸਮਝਦਾ ਹੈ ਕਿ ਸੰਸਾਰ ਅਵਿਕਸਤ ਅਤੇ ਉਲਝਿਆ ਹੋਇਆ ਹੈ, ਆਪਣੀ ਜਥੇਬੰਦਕ ਕੋਸ਼ਿਸ਼ ਸਦਕਾ ਉਹ ਇਸ ਨੂੰ ਠੀਕ ਕਰ ਦਏਗਾ। ਅਜਿਹਾ ਨਾਇਕ, ਸਿੰਘ, ਜਿਵੇਂ ਹੈ ਸੰਸਾਰ ਨੂੰ ਉਵੇਂ ਦਾ ਉਵੇਂ ਪ੍ਰਵਾਨ ਨਹੀਂ ਕਰਦਾ, ਇਸ ਨੂੰ ਬਦਲਣ ਵਾਸਤੇ ਉਹ ਯੁੱਧ ਕਰਦਾ ਹੈ।

> ਸਕ੍ਰਿਅਤਾ ਅਤੇ ਟੱਕਰ ਖ਼ਾਲਸੇ ਦੀ ਮੁੱਖ ਪਛਾਣ ਹੈ।[14]
>
> **ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥**
> **ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥**
> **ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
> **ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥** *(ਮਾਰੂ, ਕਬੀਰ, ਪੰ. 1105)*
>
> ਧੰਨ ਹੈ ਉਹ ਪੁਰਖ, ਜੋ ਸਹੀ ਫ਼ਰਜ਼ ਨਿਭਾਉਂਦਿਆਂ ਆਪਣੇ ਹੋਠਾਂ ਤੋਂ ਪ੍ਰਭੂ ਦਾ ਨਾਮ ਧਿਆਉਂਦਾ ਹੈ।[15]

ਇਸ ਬੁਨਿਆਦੀ ਰਵੱਈਏ ਵਿੱਚੋਂ ਸਿਆਸੀ ਤਾਕਤ ਵਾਸਤੇ ਸਿੰਘ ਦੀ ਇੱਛਾ ਪੈਦਾ ਹੁੰਦੀ ਹੈ ਭਾਵੇਂ ਕਿ ਸ਼ੁਬਾਰਤ ਦੇ ਨਾਇਕ ਦੇ ਉਲਟ ਉਹ ਤਾਕਤ ਅਤੇ ਹੰਕਾਰ ਦੀ ਕਾਮਨਾ ਤੋਂ ਮੁਕਤ ਹੈ, ਸੇਵਾ ਅਤੇ ਨਿਮਰਤਾ ਉਸ ਦੀ ਪਛਾਣ ਹਨ, ਆਪਣੀਆਂ ਸਮਾਜਿਕ ਅਤੇ ਸਿਆਸੀ ਜ਼ਿੰਮੇਵਾਰੀਆਂ ਨਿਭਾਉਂਦਿਆਂ ਸੰਸਾਰਕ ਵਸਤਾਂ ਦੇ ਲਾਲਚ ਵਿਚ ਡੁੱਬ ਕੇ ਉਹ ਪਰਮੇਸਰ ਤੋਂ ਦੂਰ ਨਹੀਂ ਹੁੰਦਾ, ਧਰਮ ਤੋਂ ਪਰ੍ਹੇ ਨਹੀਂ ਹਟਦਾ ਅਤੇ ਦੁਖਾਂਤ ਉਸਦੀ ਮੰਜ਼ਿਲ ਨਹੀਂ। ਉਸਦੀ ਮੰਜ਼ਿਲ ਪਰਮੇਸਰ ਹੈ, ਧਰਤੀ ਉਪਰਲੀ ਪਰਮੇਸਰ ਵਲੋਂ ਦਿੱਤੀ ਉੱਜਲ ਜ਼ਿੰਦਗੀ ਉਸ ਦੀ ਪਰਮ ਹੋਣੀ ਹੈ :

> **ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ ॥**
> **ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ ॥**
> **ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ ॥**
> **ਬਿਚਰਤੇ ਨਿਰਭਯੰ ਸਤ੍ਰੁ ਸੈਨਾ ਧਾਯੰਤੇ ਗੋੁਪਾਲ ਕੀਰਤਨਹ ॥**
> **ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸੵੰ ਕਰੋਤਿ ਪੰਚ ਤਸਕਰਹ ॥**
> *(ਸਲੋਕ ਸਹਸਕ੍ਰਿਤੀ, ਮ: ੫, ਪੰ. 1356)*

ਨਿਤਾਪ੍ਰਤੀ ਰੂਹਾਨੀ ਰੌਸ਼ਨੀ ਅਤੇ ਧਰਮ ਨਿਰਪੇਖਤਾ ਪ੍ਰਤੀ ਸਪਸ਼ਟਤਾ ਵਾਸਤੇ

---

13. Schubart Walter, *Europa und die Seele des Ostens*, p. 13 ff. English: *Dyanamics*, Vol. II. Ch. 10 and Vol. IV. Ch. 8-16.
14. ਖ਼ਾਲਸਾ ਸੋ ਜੋ ਕਰੈ ਨਿਤ ਜੰਗ॥ *(ਰਹਿਤਨਾਮਾ ਭਾਈ ਨੰਦ ਲਾਲ)*
15. ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥ *(ਕ੍ਰਿਸਨਾਵਤਾਰ, ਦ. ਗ੍ਰੰ., ਪੰ. 570)*

ਉਹ ਨਾਮ ਸਿਰਮਨ, ਸੇਵਾ, ਆਤਮ ਸੰਜਮ, ਪਰਹੇਜ਼ ਵਾਲੀ ਅਨੁਸ਼ਾਸਿਤ ਜ਼ਿੰਦਗੀ ਮਾਣਦਾ ਹੈ। ਉਹ ਜੀਭ ਦੇ ਸੁਆਦਾਂ ਤੋਂ ਬਚਦਾ ਹੈ, ਜੋ ਉਸਦੀ ਨਿਰਮਲ ਬੁੱਧ ਲਈ ਨੁਕਸਾਨਦਾਇਕ ਹੋਵੇ ਅਜਿਹੀ ਖਾਣ ਚੀਜ਼ ਤੋਂ ਦੂਰ ਰਹਿੰਦਾ ਹੈ। ਘੱਟ ਸੌਂਏ, ਘੱਟ ਬੋਲੇ, ਮਨ ਅਤੇ ਬੁਧੀ ਵਲੋਂ ਸਤਰਕ ਰਹੇ, ਦਇਆ ਖਿਮਾ ਵਾਸਤੇ ਤਤਪਰ ਰਹੇ। ਇਉਂ ਉਹ ਕਲਚਰ ਦਾ ਉਤਪਾਦਕ ਅਤੇ ਵਾਹਨ ਬਣੇ ਜੋ ਅੰਤਰ ਧਿਆਨ ਦੇ ਸ਼ੁਭ ਗੁਣ ਹਨ।

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥**
**ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥**

*(ਰਾਮਕਲੀ, ਪਾ. ੧੦, ਦ. ਗ੍ਰੰ., ਪੰ. 709)*

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥**

*(ਸਿਰੀਰਾਗ, ਮਹਲਾ ੧, ਪੰ. 16)*

**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥**

*(ਵਾਰ ਆਸਾ, ਮਹਲਾ ੧, ਪੰ. 467)*

ਖ਼ਾਲਸਾ ਪੰਥ ਵਰਗੀ ਅਨੁਸ਼ਾਸਿਤ ਘੱਟ-ਗਿਣਤੀ ਕੌਮ ਇਨ੍ਹਾਂ ਕਦਰਾਂ-ਕੀਮਤਾਂ ਨੂੰ ਸਹਿਜ ਸੁਭਾਅ ਪੈਦਾ ਕਰਦੀ ਅਤੇ ਰਾਖੀ ਕਰਦੀ ਹੈ। ਭੋਜਨ ਅਤੇ ਜਿਸਮਾਨੀ ਆਦਤਾਂ ਮਨ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕਰਦੀਆਂ ਹਨ, ਇਹ ਸਾਡੀ ਰੋਜ਼ਮੱਰਾ ਦੀ ਅਜਮਾਇਸ਼ ਹੈ। ਅਗਲੇ ਪੰਨਿਆਂ[16] ਵਿਚ ਅਸੀਂ ਜ਼ਿਕਰ ਕਰਾਂਗੇ ਕਿ ਅੰਤਰਮੁਖੀ ਅਨੁਭਵ ਦਾ ਸਰੀਰਕ ਆਧਾਰ ਕੀ ਹੈ ਤੇ ਇਹ ਕਲਚਰਲ ਕੀਮਤਾਂ ਅਤੇ ਲਾਲਸਾਵਾਂ ਦਾ ਕੇਂਦਰ ਬਿੰਦੂ ਕਿਵੇਂ ਹੈ ? ਇਹ ਅੰਤਰਮੁਖੀ ਅਨੁਭਵ ਮਨੁੱਖੀ ਮਨ ਦੇ ਉਨ੍ਹਾਂ ਖੰਡਾਂ ਵਿਚ ਪ੍ਰਵੇਸ਼ ਕਰ ਜਾਂਦਾ ਹੈ ਜੋ ਉਸ ਅਨੁਭਵ ਤੋਂ ਬਿਲਕੁਲ ਵਖਰੇ ਅਤੇ ਵਿਰੋਧੀ ਹਨ ਜਿਨ੍ਹਾਂ ਨਾਲ ਪ੍ਰਯੋਗਸ਼ਾਲਾ ਵਿਚ ਆਧੁਨਿਕ ਭੌਤਿਕ ਵਿਗਿਆਨਾਂ ਦਾ ਵਾਹ ਪੈਂਦਾ ਹੈ। ਮਨੋਵਿਸ਼ਲੇਸ਼ਣ ਦੀ ਵਿਧੀ ਰਾਹੀਂ ਪਿਛਲੇ ਤਿੰਨ ਚਾਰ ਦਹਾਕਿਆਂ ਤੋਂ ਜਿਨ੍ਹਾਂ ਮਾਨਸਿਕ ਖੰਡਾਂ ਨੂੰ ਅਰਧਚੇਤਨ ਅਤੇ ਅਵਚੇਤਨ ਕਿਹਾ ਗਿਆ, ਆਧੁਨਿਕ ਮਨੁੱਖ ਜਿਸ ਤੋਂ ਹੁਣ ਪੂਰਾ ਚੇਤਨ ਹੈ, ਜੋ ਕੁਝ ਅਸੀਂ ਹੁਣ ਵਿਚਾਰ ਰਹੇ ਹਾਂ ਉਹ ਉਸਦੇ ਬਿਲਕੁਲ ਉਲਟ ਹੈ।[17] ਉਪਨਿਸ਼ਦ-ਕਾਲ ਤੋਂ ਲੈ ਕੇ ਹਿੰਦੂ ਮਨ ਨੇ ਇਨ੍ਹਾਂ ਮਾਨਸਿਕ ਖੰਡਾਂ ਨੂੰ ਧਾਰਮਿਕ ਕ੍ਰਿਆਵਾਂ ਅਤੇ ਮਨੋਰਥਾਂ ਨਾਲ ਕਿਵੇਂ ਜੋੜਿਆ, ਅਸੀਂ ਉਸਦਾ ਲੇਖਾ-ਜੋਖਾ ਵੀ ਕਰਾਂਗੇ। ਇਥੇ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ

---

16. ਅਧਿਆਇ ਛੇਵਾਂ।
17. ਅਲੈਗਜ਼ੈਂਡਰ ਕੈਨਨ ਨੇ ਕਿਸੇ ਥਾਂ ਟਿੱਪਣੀ ਕੀਤੀ ਹੈ ਕਿ "ਮਨੋਵਿਗਿਆਨ ਬਾਰੇ ਫ਼ਰਾਇਡ, ਜੁੰਗ, ਐਡਲਰ ਜਾਂ ਹੋਰ ਚਿੰਤਨਧਾਰਾਵਾਂ ਦੇ ਮਾਹਿਰਾਂ ਵੱਲੋਂ ਵਧੀਕ ਜਾਣਕਾਰੀ ਸਾਨੂੰ ਭਾਰਤ ਅਤੇ ਤਿੱਬਤ ਤੋਂ ਮਿਲ ਸਕਦੀ ਹੈ।" ਇਸੇ ਤਰ੍ਹਾਂ ਫ਼ਰਾਇਡ ਨੇ ਨੋਟ ਕੀਤਾ, "ਗਹਿਰੀ-ਮਨੋਵਿਗਿਆਨ ਦੀ ਸ਼ੁਰੂਆਤ ਯੋਰਪ ਵਿਚ ਕੱਲ੍ਹ ਸ਼ੁਰੂ ਨਹੀਂ ਹੋਈ, ਅੱਜ ਸਵੇਰੇ ਹੋਈ ਹੈ ਜਦੋਂ ਕਿ ਹਿੰਦੂ ਇਸ ਉਪਰ ਹਜ਼ਾਰਾਂ ਸਾਲਾਂ ਤੋਂ ਕੰਮ ਕਰ ਰਹੇ ਹਨ।"

ਆਤਮਿਕ ਅਨੁਭਵ, ਗਿਆਨ ਇੰਦ੍ਰੀਆਂ ਤੋਂ ਪਾਰ ਦੇ ਅਨੁਭਵ ਰਹੱਸਮਈ ਜਗਤ ਦਾ ਆਧਾਰ ਭੌਤਿਕਤਾ ਵਿਚ ਹੈ ਜਿਸਦੇ ਸਮਾਨੰਤਰ ਅਲਡਸ ਹਕਸਲੇ ਨੇ ਸਨਸਨੀਖ਼ੇਜ਼ ਅਤੇ ਦਿਲਚਸਪ ਲਭਤਾਂ ਦਿੱਤੀਆਂ ਹਨ।[18] ਹਿੰਦੂ ਧਰਮ ਵਿਚ ਮੌਜੂਦ ਤਪ ਦਾ ਸਿਧਾਂਤ ਭੌਤਿਕ ਨੀਹਾਂ ਦੇ ਅਲੌਕਿਕ ਅਨੁਭਵਾਂ ਉਪਰ ਆਧਾਰਿਤ ਹੈ। ਜੁਗਾਂ ਤੋਂ ਵੱਖ ਵੱਖ ਧਰਮਾਂ ਵਿਚਲੀਆਂ ਸੰਨਿਆਸੀ ਕ੍ਰਿਆਵਾਂ ਨੂੰ ਇਥੋਂ ਹੀ ਅਗਵਾਈ ਮਿਲੀ ਹੈ। ਸਾਕਿਆਮੁਨੀ ਗੌਤਮ ਨੇ ਇਸ ਵਿਧੀ ਦੀ ਪਰਖ ਨਿਰਖ ਕੀਤੀ ਤੇ ਜਾਣਿਆਂ ਕਿ ਪਰਾਭੌਤਿਕ ਗਿਆਨ ਵਾਸਤੇ ਇਹ ਯੋਗ ਨਹੀਂ, ਇਸ ਤੱਥ ਨਾਲ ਸਿੱਖ ਗੁਰੂ ਪੂਰਨ ਸਹਿਮਤ ਹਨ। ਇਹ ਸਾਬਤ ਹੋ ਗਿਆ ਹੈ ਕਿ ਬਾਹਰਮੁਖੀ ਸਾਧਨਾ ਰਾਹੀਂ ਮਨੁੱਖੀ ਸਰੀਰ ਵਿਚ ਤਬਦੀਲੀਆਂ ਵਾਪਰ ਸਕਦੀਆਂ ਹਨ ਜਿਵੇਂ ਵਰਤ ਰੱਖਣੇ, ਤਪ ਕਰਨਾ, ਨਸ਼ੇ ਲੈਣੇ, ਸੰਮੋਹਨ, ਕਾਰਬਨ ਡਾਇਆਕਸਾਈਡ ਵਿਚ ਸਾਹ ਲੈਣਾ ਆਦਿਕ ਕਾਰਜ ਪੁਰਾਤਨ ਜੋਗੀਆਂ ਨੂੰ ਕਰਨੇ ਆਉਂਦੇ ਸਨ। ਬੰਦ ਗੁਫ਼ਾਵਾਂ ਜਾਂ ਗੁੰਬਦਾਂ ਵਿਚ ਉਹ ਸਮਾਧੀ ਲਾ ਲੈਂਦੇ, ਸਰੀਰ ਤੋਂ ਪਾਰ ਦੂਰਗਾਮੀ ਖੰਡਾਂ ਵਿਚ ਪੁੱਜ ਜਾਂਦੇ, ਮੁਢ-ਕਦੀਮੀਂ ਅਵਸਥਾਵਾਂ 'ਤੇ ਪੁੱਜ ਜਾਂਦੇ ਜਿਥੋਂ ਉਤਮ ਧਰਮ ਅਤੇ ਰਹੱਸਮਈ ਅਵਸਥਾ ਪੈਦਾ ਹੁੰਦੀ ਹੈ। ਉੱਚ ਅਵਸਥਾ ਪ੍ਰਾਪਤ ਕਰਨ ਲਈ ਜਿਵੇਂ ਹਿੰਦੂ ਫ਼ਿਰਕਿਆਂ ਦੇ ਕਈ ਸੰਨਿਆਸੀ ਅਫ਼ੀਮ ਅਤੇ ਭੰਗ ਦੀ ਵਰਤੋਂ ਕਰਦੇ ਹਨ, ਇਸੇ ਤਰ੍ਹਾਂ ਥੋਹਰ ਦੀਆਂ ਕੁਝ ਕਿਸਮਾਂ ਹਨ ਜਿਨ੍ਹਾਂ ਦੀਆਂ ਨਸ਼ੀਲੀਆਂ ਜੜ੍ਹਾਂ ਮੈਕਸੀਕਨ ਇੰਡੀਅਨ ਵਰਤਦੇ ਹਨ। ਪਹਿਲਾਂ ਦਸਿਆ ਜਾ ਚੁੱਕਾ ਹੈ ਕਿ ਤੰਬਾਕੂ ਦੱਖਣੀ ਅਮਰੀਕਾ ਦੀ ਬੂਟੀ ਹੈ, ਉਥੋਂ ਦੇ ਵਸਨੀਕਾਂ ਨੂੰ ਇਸ ਦਾ ਪਤਾ ਸੀ ਕਿ ਇਸ ਦਾ ਨਸ਼ਾ ਬਹੁਤ ਤੇਜ਼ ਹੈ। ਮਿਸਕਾਲੀਨ ਜਾਂ ਲਿਸਰਜਿਕ ਤੇਜ਼ਾਬ ਸੇਵਨ ਕੀਤੇ ਮਨੁੱਖ ਨੂੰ ਨਿਕੋਟਿਨਿਕ ਤੇਜ਼ਾਬ ਦੀ ਵੱਡੀ ਖ਼ੁਰਾਕ ਦੇ ਦਿਉ, ਉਸਨੂੰ ਦਿੱਸਣੋਂ ਹੱਟ ਜਾਂਦਾ ਹੈ।[19] ਇਸ ਗੱਲ ਨੂੰ ਹੋਰ ਸਪਸ਼ਟ ਕਰਨ ਲਈ ਆਲਡਸ ਹਕਸਲੇ ਕਹਿੰਦਾ ਹੈ:

ਰਸਾਇਣ ਸਾਡੇ ਸਾਰੇ ਅਨੁਭਵਾਂ ਨੂੰ ਕੰਟਰੋਲ ਕਰਦੇ ਹਨ। ਜਦੋਂ ਅਸੀਂ ਸੋਚਦੇ ਹਾਂ ਕਿ ਅਨੁਭਵ ਪੂਰਨ ਰੂਹਾਨੀ, ਪੂਰਨ ਬੌਧਿਕ, ਪੂਰਨ ਸੌਂਦਰਯਮਈ ਹੈ, ਇਹ ਇਸ ਕਰਕੇ ਇਉਂ ਲਗਦਾ ਹੈ ਕਿਉਂਕਿ ਅਸੀਂ ਰਸਾਇਣ ਦੀ ਤਫ਼ਤੀਸ਼ ਹੀ ਨਹੀਂ ਕੀਤੀ। ਲਿਵ ਲਾਉਣ ਵਾਲੇ ਬਹੁਤੇ ਬੰਦੇ ਆਪਣੇ ਸਰੀਰ ਦੀ ਰਸਾਇਣ ਇਹ ਸੋਚ ਕੇ ਘੜਦੇ ਰਹੇ ਕਿ ਰੂਹਾਨੀ ਅਨੁਭਵ ਬਾਦ ਵਿਚ ਪ੍ਰਾਪਤ ਹੋ ਜਾਏਗਾ। ਜਦੋਂ ਉਹ ਵਰਤ ਰਖ ਕੇ ਬਲੱਡ ਸ਼ੂਗਰ ਘਟਾਉਂਦੇ, ਵਿਟਾਮਿਨ ਘਟਾਉਂਦੇ, ਧੂਣੀਆਂ ਤਪਾਉਂਦੇ, ਨਸ਼ੇ ਲੈਂਦੇ ਉਨੀਂਦੇ ਦਾ ਸ਼ਿਕਾਰ ਹੁੰਦੇ, ਅਣਸੁਖਾਵੀਆਂ ਹਾਲਤਾਂ ਵਿਚ ਪ੍ਰਾਰਥਨਾਵਾਂ ਕਰਦੇ ਰਹਿੰਦੇ, ਤਣਾਉਗ੍ਰਸਤ ਰਹਿੰਦੇ। ਵਿਚ ਵਿਚ ਭਜਨ ਗਾਉਂਦੇ। ਫੇਫੜਿਆਂ ਅਤੇ ਖ਼ੂਨ ਪ੍ਰਵਾਹ ਵਿਚ ਕਾਰਬਨ ਡਾਇਕਸਾਈਡ ਦੀ ਮਾਤਰਾ ਵਧ ਜਾਂਦੀ, ਇਸੇ ਮਨੋਰਥ ਹਿਤ ਉਹ ਸਾਹ ਲੈਣ ਦੀਆਂ ਕਸਰਤਾਂ ਕਰਦੇ। ਅਜ ਸਾਨੂੰ ਪਤਾ ਹੈ ਦਿਮਾਗ਼ ਦਾ ਤੰਤੂ-ਪ੍ਰਬੰਧ ਕਿਵੇਂ ਸੁੰਨ ਕਰਨਾ ਹੈ ਜਿਸ ਨਾਲ ਮਨ ਜਾਂ ਸਰੀਰ ਨੂੰ ਕੋਈ ਨੁਕਸਾਨ ਵੀ ਨਹੀਂ ਪੁਜਦਾ। ਅਜ ਦੇ ਗਿਆਨ ਵਕਤ ਕੋਈ ਸਾਧੂ ਵਰਤ ਰੱਖ ਕੇ ਜਾਂ ਆਪਣੇ ਆਪ ਨੂੰ ਕੋੜੇ ਮਾਰ ਕੇ

18. *The Doors of Perception;* also, Aldous Huxley*, Heaven and Hell.*
19. Aldous Huxley, *op.cit.,* p. 12.

ਸਮਾਧੀ ਪ੍ਰਾਪਤ ਕਰਨਾ ਚਾਹੇ, ਇਹ ਇੰਨਾ ਅਹਿਮਕਾਨਾ ਕਾਰਜ ਹੋਏਗਾ ਜਿਵੇਂ ਚਾਰਲਸ ਲੈਂਬ ਦੇ ਖ਼ਾਨਸਾਮੇ ਨੇ ਸੂਰ ਪਕਾਉਣ ਵਾਸਤੇ ਘਰ ਨੂੰ ਅੱਗ ਲਾ ਦਿੱਤੀ ਸੀ।[20]

ਸਮਝਣ ਵਾਲੀ ਗੱਲ ਇਹ ਹੈ ਕਿ ਚਾਹੇ ਧਾਰਮਿਕ ਜਾਗਰਣ ਹੋਵੇ ਜਾਂ ਰੂਹਾਨੀ ਪ੍ਰਗਤੀ, ਕਲਚਰ ਦੇ ਗੁਣਾਂ ਦੀ ਵ੍ਰਿਧੀ ਲਈ ਸਿਰਜਣ ਪ੍ਰਕ੍ਰਿਆ ਹੋਵੇ, ਅੰਤਰ ਧਿਆਨ ਹੋਣ ਦੀ ਵਿਧੀ ਮਾਨਸਿਕ ਕ੍ਰਿਆ ਹੋਵੇ, ਹੈ ਇਹ ਮਾਨਸਿਕ ਕ੍ਰਿਆ ਹੀ ਕੇਂਦਰ ਵਿਚ। ਅੰਤਰ ਅਨੁਭਵ ਆਪਣੇ ਆਪ ਹੋ ਗਿਆ ਕਿ ਮਨ ਨੂੰ ਸਾਧਣ ਦਾ ਨਤੀਜਾ ਸੀ, ਯਾਨੀ ਕਿ ਇਹ ਵਰਦਾਨ ਰੂਪ ਵਿਚ ਮਿਲ ਗਿਆ ਜਾਂ ਆਪਣੇ ਯਤਨਾਂ ਸਦਕਾ, ਇਸ ਦੇ ਕੇਂਦਰ ਵਿਚ ਸਥੂਲ ਸਰੀਰ ਹੀ ਹੈ। ਇਹ ਅੰਤਰੀਵੀ ਅਨੁਭਵ ਕੁਝ ਰਸਾਇਣ ਸੇਵਨ ਕਰ ਕੇ ਵੀ ਪ੍ਰਾਪਤ ਹੋ ਜਾਂਦਾ ਹੈ ਕਿਉਂਕਿ ਸਰੀਰ ਦੀ ਰਸਾਇਣਿਕ ਕ੍ਰਿਆ ਵਿਚ ਤਬਦੀਲੀ ਹੋ ਜਾਂਦੀ ਹੈ। ਰਸਾਇਣਕ ਕ੍ਰਿਆਵਾਂ ਪੂਰਨ ਸੰਤੋਖਜਨਕ ਹਨ ਕਿ ਨਹੀਂ, ਸਾਡਾ ਨੁਕਤਾ ਇਥੇ ਇਹ ਚਰਚਾ ਕਰਨੀ ਨਹੀਂ ਹੈ, ਤਾਂ ਵੀ ਗੌਤਮ ਬੁੱਧ ਨੇ ਕਿਹਾ— ਇਸ ਸਾਰੇ ਕਾਸੇ ਦੀ ਕੋਈ ਲੋੜ ਨਹੀਂ। ਸਿੱਖ ਗੁਰੂਆਂ ਨੇ ਵੀ ਤਪ ਸਾਧਨਾ ਆਦਿਕ ਨੂੰ ਭਰੋਸੇ ਯੋਗ ਨਹੀਂ ਮੰਨਿਆ :

**ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥**

*(ਸਿਰੀਰਾਗੁ ਮਃ ੩, ਪੰ. 33)*

ਪਰ ਵਿਗਿਆਨਕ ਤੱਥ ਨੂੰ ਵੀ ਝੁਠਲਾਇਆ ਨਹੀਂ ਜਾ ਸਕਦਾ। ਇਕ ਪਾਸੇ ਅੰਤਰੀਵੀ ਅਨੁਭਵ ਸਿਧਾ ਉਪਰੋਂ ਹੇਠ ਉਤਰ ਰਿਹਾ ਹੈ ਜਦੋਂ ਕਿ ਤੰਬਾਕੂ ਚਾਹੇ ਪੀਤਾ ਗਿਆ, ਚਾਹੇ ਆਲਾ-ਦੁਆਲਾ ਅਜਿਹਾ ਹੋਣ ਕਰਕੇ ਚੜ੍ਹ ਗਿਆ, ਉਪਰੋਂ ਆਏ ਅਨੁਭਵ ਦਾ ਵਿਰੋਧੀ ਹੈ। ਸੁਤੇ-ਸਿਧ ਆਇਆ ਅਨੁਭਵ ਨਿਰੰਤਰ ਹੈ ਅਤੇ ਅਖੰਡ ਹੈ।

ਇਨ੍ਹਾਂ ਗੱਲਾਂ ਤੋਂ ਗਿਆਤ ਹੁੰਦਾ ਹੈ ਕਿ ਜਦੋਂ ਪਦਮਸੰਭਵ ਨੇ ਸਦੀਆਂ ਪਹਿਲਾਂ ਕਿਹਾ ਸੀ, "ਪਵਿਤਰ ਵਸਤਾਂ ਨੂੰ ਭਿੱਟ ਦਿੰਦਾ ਹੈ... ਆਕਾਸ਼ ਵਿਚਲੇ ਦੇਵਾਂ ਨੂੰ ਕਮਜ਼ੋਰ ਕਰ ਦਿੰਦਾ ਹੈ..." ਉਦੋਂ ਉਸਦਾ ਕੀ ਮਤਲਬ ਸੀ। ਆਕਾਸ਼ੀ ਦੇਵ ਕਮਜ਼ੋਰ ਹੋ ਗਏ ਤਾਂ ਆਦਮੀ ਆਤਮਾ ਨਾਲ ਸੰਪਰਕ ਨਹੀਂ ਕਰ ਸਕੇਗਾ, ਰੱਬ ਦੀ ਜੋਤ ਉਸ ਵਾਸਤੇ ਬੁਝ ਜਾਏਗੀ, ਇਸ ਸਭ ਦੇ ਫਲ ਸਰੂਪ, ਪਦਮਸੰਭਵ ਨਿਸ਼ਚੇ ਨਾਲ ਆਖਦਾ ਹੈ, "ਖਈ ਰੋਗਾਂ, ਜੁੱਧਾਂ, ਕਾਲਾਂ ਦਾ ਸੰਸਾਰ ਵਿਚ ਅਰੁੱਕ ਚੱਕਰ ਚਲੇਗਾ।"

ਪਿਛਲੀਆਂ ਢਾਈ ਸਦੀਆਂ, ਜਿਨ੍ਹਾਂ ਦੌਰਾਨ ਸੰਸਾਰ ਵਿਚ ਵਿਆਪਕ ਪੱਧਰ ਤੇ ਤੰਬਾਕੂ ਦੀ ਵਰਤੋਂ ਸ਼ੁਰੂ ਹੋਈ ਹੈ, ਤੋਂ ਕੀ ਅਸੀਂ ਇਹ ਸ਼ਿਕਾਇਤ ਕਰ ਸਕਦੇ ਹਾਂ ਕਿ ਸਾਧੂ ਅਤੇ ਵਿਦਵਾਨ ਪਦਮਸੰਭਵ ਨੇ ਅਤਿ ਕਥਨੀ ਕੀਤੀ ਹੈ ?

ਇਹ ਵਿਗਿਆਨਕ ਤਥ ਪ੍ਰਯੋਗਸ਼ਾਲਾ ਵਿਚ ਦਿਖਾਇਆ ਜਾ ਸਕਦਾ ਹੈ ਕਿ ਤੰਬਾਕੂ ਦਾ ਧੂੰਆਂ ਚਾਹੇ ਕੋਈ ਸੇਵਨ ਕਰੇ ਜਾਂ ਤੰਬਾਕੂਨੋਸ਼ ਦੇ ਨੇੜੇ ਬੈਠੇ, ਆਤਮ ਚਿੰਤਨ ਦੇ ਰਸਤੇ ਵਿਚ ਕੇਵਲ ਰੁਕਾਵਟ ਨਹੀਂ, ਅਜਿਹੇ ਅਨੁਭਵ ਲਈ ਘਾਤਕ

20. *Ibid.,* pp. 63-64.

ਹੈ ਬੇਸ਼ਕ ਇਹ ਨਿਮਨ ਪੱਧਰ ਦਾ ਧਿਆਨ ਲਾਉਣ ਵਾਸਤੇ ਸਹਾਇਕ ਹੈ, ਜੋ, ਕੁਝ ਲੱਭ ਤਾਂ ਸਕਦਾ ਹੈ, ਸਿਰਜ ਨਹੀਂ ਸਕਦਾ।

ਤੰਬਾਕੂ ਪੀਣ ਦੀ ਸਮੱਸਿਆ ਅਸਲ ਵਿਚ ਕੇਵਲ ਸਮਾਜਿਕ ਸਿਹਤ ਨਾਲ ਸੰਬੰਧਿਤ ਨਹੀਂ, ਨਾ ਮਨੁੱਖੀ ਸਿਹਤ ਦਾ ਕੋਈ ਸਵਾਲ ਹੈ। ਇਹ ਸਮੱਸਿਆਵਾਂ ਵੀ ਹਨ, ਇਹਨਾਂ ਦੋਵੇਂ ਨੁਕਤਿਆਂ ਤੋਂ ਦਿਸਦਾ ਹੈ ਕਿ ਇਹ ਵਿਸ਼ਵ ਪੱਧਰੀ ਗੰਭੀਰ ਸਮੱਸਿਆ ਹੈ ਜਿਸਦਾ ਸਰੋਕਾਰ ਅੰਤਰਰਾਸ਼ਟਰੀ ਜਥੇਬੰਦੀਆਂ ਅਤੇ ਧਰਮ ਨਿਰਪੇਖ ਦੇਸ਼ਾਂ ਨਾਲ ਜੁੜਦਾ ਹੈ। ਇਸ ਤੋਂ ਵੀ ਅਗੇ, ਸਵਾਲ ਇਹ ਹੈ ਕਿ ਸਾਰੀ ਮਨੁੱਖਤਾ ਦਾ ਕਲਚਰਲ ਤੇ ਰੂਹਾਨੀ ਚੌਗਿਰਦਾ ਅਸਰੰਦਾਜ਼ ਹੋਣ ਦਾ ਸੰਕੇਤ ਹੈ। ਤੰਬਾਕੂ ਸੇਵਨ ਦੀ ਆਦਤ ਨੇ ਪਿਛਲੇ ਸਮੇਂ ਵਿਚ ਇਕ ਅਜਿਹਾ ਪਾੜਾ ਪਾਇਆ ਹੈ ਜੋ ਸੰਸਾਰ ਦੀਆਂ ਤਤਕਾਲੀ ਬੁਰਾਈਆਂ ਦਾ ਕਾਰਨ ਬਣਿਆ। ਭੌਤਿਕ ਵਿਗਿਆਨਾਂ ਏਨੀ ਪ੍ਰਗਤੀ ਕਰ ਗਈਆਂ ਹਨ ਕਿ ਮਨੁੱਖ ਨੇ ਕੁਦਰਤ ਉਪਰ ਮਾਲਕੀ ਸਥਾਪਤ ਕਰ ਲਈ ਹੈ ਪਰ ਨੈਤਿਕ ਕਦਰਾਂ ਅਤੇ ਸੰਵੇਦਨਾਵਾਂ ਦਸਦੀਆਂ ਹਨ ਕਿ ਮਨੁੱਖਤਾ ਦੀ ਅੰਤਰਮੁਖੀ ਪ੍ਰਗਤੀ ਵਿਚ ਵਿਗਿਆਨ ਸਦਕਾ ਵਿੱਥ ਪੈ ਗਈ ਹੈ। ਅੰਨ੍ਹੇਵਾਹ ਮਨੁੱਖਤਾ ਉਸ ਕਿਆਮਤ ਵਲ ਤੁਰ ਪਈ ਹੈ ਜਿਸ ਵਿੱਚੋਂ ਚੇਤਨ ਕੋਸ਼ਿਸ਼ ਰਾਹੀਂ ਬਚਾਉ ਸੰਭਵ ਹੈ। ਅਜਿਹੀ ਕੋਸ਼ਿਸ਼ ਉਸ ਸਮਾਜ ਵਲੋਂ ਸੰਭਵ ਹੈ ਜੋ ਅੰਤਰਮੁਖੀ ਅਨੁਭਵ ਦੀ ਕਦਰ-ਕੀਮਤ ਤੋਂ ਜਾਣੂ ਹੋਵੇ। ਕੇਵਲ ਅਜਿਹਾ ਸਮਾਜ ਨੈਤਿਕ ਖਮੀਰ ਉਤਪੰਨ ਕਰਨ ਅਤੇ ਫੈਲਾਉਣ ਦੇ ਸਮਰੱਥ ਹੈ ਤੇ ਮਨੁੱਖਤਾ ਨੂੰ ਤਬਾਹੀ ਤੋਂ ਬਚਾ ਸਕਦਾ ਹੈ, ਉਹ ਤਬਾਹੀ ਹੈ ਜਿਹੜੀ ਰੱਬ ਨਾਲ ਅੰਤਰਮੁਖੀ ਅਭੇਦਤਾ ਦੀ ਥਾਂ ਵਿਗਿਆਨਕ ਅਨੁਭਵ ਨੂੰ ਪ੍ਰਥਮ ਮੰਨਦੀ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਖ਼ਾਲਸਾ ਪੰਥ ਸਾਜਿਆ ਸੀ, ਉਨ੍ਹਾਂ ਦੀ ਮਨਸ਼ਾ ਉਦੋਂ ਅਜਿਹਾ ਸਮਾਜ ਸਿਰਜਣਾ ਸੀ। ਖ਼ਾਲਸੇ ਨੂੰ ਗੁਰੂ ਜੀ ਨੇ ਜੋ ਅਤਿ ਆਵਸ਼ਕ ਹੁਕਮ ਜਾਰੀ ਕੀਤਾ, ਉਹ ਸੀ : ਤੰਬਾਕੂ ਦੀ ਵਰਤੋਂ ਨਹੀਂ ਕਰਨੀ।

### ਅਧਿਆਇ ਪੰਜਵਾਂ

# ਪੰਜ ਕਕਾਰ

ਕੇਸਾਧਾਰੀ ਹੋ ਕੇ ਰਹਿਣ ਬਾਰੇ ਕੁਝ ਗੱਲਾਂ ਹੋ ਚੁਕੀਆਂ ਹਨ। ਬਾਕੀ ਦੇ ਚਾਰ ਕਕਾਰ ਖ਼ਾਲਸਾ ਪੰਥ ਦੇ ਮੈਂਬਰ ਲਈ ਧਾਰਨ ਕਰਨੇ ਜ਼ਰੂਰੀ ਕਰਾਰ ਦਿੱਤੇ ਗਏ, ਉਹ ਹਨ— ਕਿਰਪਾਨ ਧਾਰਨ ਕਰਨੀ, ਕੰਘਾ ਪਹਿਨਣਾ, ਕਛਹਿਰਾ ਪਹਿਨਣਾ ਤੇ ਸੱਜੇ ਹੱਥ ਦੀ ਕਲਾਈ ਵਿਚ ਕੜਾ ਪਹਿਨਣਾ। ਸੰਸਕ੍ਰਿਤ ਸ਼ਬਦ ਕ੍ਰਿਪਾਨ ਨੂੰ ਸਿੱਖ ਕਿਰਪਾਨ ਉਚਾਰਦੇ ਹਨ, ਮਤਲਬ ਪੂਰਬ ਦੀ ਕਿਰਪਾਨ, ਕੱਟਣ ਵਾਲਾ ਹਥਿਆਰ ਜੋ ਛੁਰੇ ਤੋਂ ਭਿੰਨ ਹੈ, ਛੁਰਾ ਉਹ ਹਥਿਆਰ ਹੈ ਜਿਹੜਾ ਯੋਰਪੀਅਨ ਲੋਕ ਘੋਪਣ ਲਈ ਵਰਤਦੇ ਹਨ। ਖ਼ਾਲਸਾ ਪੰਥ ਦਾ ਹਰੇਕ ਮੈਂਬਰ ਸਰੀਰ ਉਪਰ ਕਿਰਪਾਨ ਧਾਰਨ ਕਰੇਗਾ। ਇਥੇ ਕਿਰਪਾਨ ਬੁਨਿਆਦੀ ਤੌਰ 'ਤੇ ਚਿੰਨ੍ਹ ਦਾ ਇਕ ਨਿਸ਼ਚਿਤ ਮਾਇਨਾ ਹੋਣਾ ਜ਼ਰੂਰੀ ਹੈ, ਬੇਸ਼ਕ ਇਕ ਵਸਤੂ ਵਜੋਂ ਇਸ ਦੀ ਵਰਤੋਂ ਵੀ ਕੀਤੀ ਜਾਵੇ।

ਚਿੰਨ੍ਹ ਦਾ ਕੋਈ ਮਾਇਨਾ ਹੁੰਦਾ ਹੈ, ਇਸ ਵਿਚਾਰ ਵਿੱਚੋਂ ਦਿਲਚਸਪ ਅਨੁਮਾਨ ਪ੍ਰਗਟ ਹੁੰਦੇ ਹਨ।

'ਸ਼ਬਦ' ਇਕ ਤਰ੍ਹਾਂ ਚਿੰਨ੍ਹ ਹੁੰਦੇ ਹਨ ਕਿਉਂਕਿ ਉਨ੍ਹਾਂ ਦਾ ਮਹੱਤਵ ਇਸ ਵਿਚ ਨਹੀਂ ਕਿ ਉਹ ਕਿਸ ਸ਼ਕਲ ਦੇ ਹਨ ਸਗੋਂ ਦੇਖਣਾ ਹੁੰਦਾ ਹੈ ਉਹ ਕਹਿੰਦੇ ਕੀ ਹਨ। ਤਾਂ ਫਿਰ ਕੀ ਚਿੰਨ੍ਹ ਅਤੇ ਸ਼ਬਦ ਇਕ ਦੂਜੇ ਨਾਲ ਬਦਲੇ ਜਾ ਸਕਦੇ ਹਨ ? ਕੀ ਚਿੰਨ੍ਹ ਕੇਵਲ ਉਹੀ ਕਾਰਜ ਕਰਦੇ ਹਨ ਜੋ ਭਾਖਾ ਦੇ ਅੱਖਰ ਕਰਦੇ ਹਨ ? ਉਵੇਂ ਹੀ ਸਫਲਤਾ ਸਹਿਤ ?

ਲਗਭਗ ਸਤਾਰ੍ਹਵੀਂ ਸਦੀ ਦੇ ਅੱਧ ਤਕ ਯੋਰਪੀਨ ਮਨ ਸ਼ਬਦ ਦੀ ਸ਼ਾਨ ਪ੍ਰਤੀ ਪੂਰੀ ਤਰ੍ਹਾਂ ਪ੍ਰਤਿਬੱਧ ਸੀ, ਸ਼ਬਦ ਜੋ ਉਚਾਰਿਆ ਜਾਵੇ, ਵਿਸ਼ਵਾਸ ਅਤੇ ਧਾਰਨਾ ਸੀ ਕਿ ਸ਼ਬਦ ਜੇ ਪੂਰਨ ਯੋਗਤਾ ਨਾਲ ਸ਼ੁੱਧਤਾ ਨਾਲ ਉਚਾਰਿਆ ਜਾਵੇ, ਮਨ ਨੂੰ 'ਸਤਿ' ਦੇ ਸਨਮੁਖ ਲਿਆ ਖੜਾ ਕਰ ਦਿੰਦਾ ਹੈ। ਸਪਾਈਨੋਜ਼ਾ ਦੀ ਐਥਿਕਸ ਨਾਲ ਚਿੰਤਨ ਵਿਚ ਨਵਾਂ ਮੋੜ ਆਇਆ। ਇਸ ਕਿਤਾਬ ਵਿਚ ਵਿਸ਼ਾਲ ਸ਼ਬਦਾਵਲੀ ਹੈ ਜੋ ਸਾਬਤ ਕਰਦੀ ਹੈ ਕਿ ਅੰਕੜਿਆਂ ਦੇ ਵਿਪਰੀਤ ਸ਼ਬਦ ਇਕ ਖ਼ਾਸ ਨਤੀਜੇ 'ਤੇ ਨਹੀਂ ਪੁਚਾਉਂਦੇ। ਸੰਯੁਕਤ ਪਦ ਜਾਂ ਸੰਧੀਛੇਦ ਪਦ ਕੇਵਲ ਨਵੇਂ ਸ਼ਬਦਾਂ ਨੂੰ ਜਨਮ ਦਿੰਦੇ ਹਨ ਜਾਂ ਆਪਣਾ ਹੀ ਕੋਈ ਵਖਰਾ ਰੂਪ ਪ੍ਰਗਟ ਕਰਦੇ ਹਨ। ਇਹ ਵਿਚਾਰਧਾਰਾ ਲੁਡਵਿਗ ਵਿਟਜਸਟੀਨ ਦੇ ਭਾਸ਼ਾ ਦਰਸ਼ਨ ਦੇ ਰੂਪ ਵਿਚ ਪ੍ਰਵਾਨ ਚੜ੍ਹੀ। ਇਨ੍ਹਾਂ ਸਤਰਾਂ ਦਾ ਲੇਖਕ ਇਸ ਸਦੀ ਦੇ ਤੀਸਰੇ ਦਹਾਕੇ ਵਿਚ ਜਦੋਂ ਕੈਂਬਰਿਜ

ਦਾ ਵਿਦਿਆਰਥੀ ਸੀ, ਉਦੋਂ ਪੂਰਨ ਵਿਕਸਿਤ ਹੋਈ। ਵਿਜਨਸਟੀਨ ਦਾ ਸਾਰਾ ਕਾਰਜ ਇਸ ਪ੍ਰਸ਼ਨ ਨਾਲ ਸ਼ੁਰੂ ਹੁੰਦਾ ਹੈ— ਕੀ ਸ਼ਬਦ ਅਤੇ ਤੱਥ ਵਿਚਕਾਰ ਕੋਈ ਨਿਸ਼ਚਿਤ ਸਥਾਪਤ ਸੰਬੰਧ ਹੈ ? ਕੀ ਤੱਥ, ਭਾਸ਼ਾ ਵਲੋਂ ਮਨ ਨੂੰ ਸੁਝਾਏ ਗਏ ਖ਼ਿਆਲਾਂ ਦਾ ਠੋਸ ਰੂਪ ਨਹੀਂ ? ਉਸਦੀਆਂ ਲਿਖਤਾਂ ਵਿਚ ਸਥਾਈ ਪ੍ਰਸ਼ਨ ਹਮੇਸ ਮੌਜੂਦ ਹੈ। ਬੋਲ ਜਦੋਂ ਅੰਤਿਮ ਦੂਰੀ ਤਕ ਪਿਛਲਖੁਰੇ ਚਲੀ ਜਾਣ, ਕੀ 'ਸਤਿ' ਬਾਰੇ ਕੋਈ ਕਥਨ ਹੋ ਸਕਦਾ ਹੈ ? ਸ਼ਬਦ ਤਾਂ ਅੱਗੇ ਹੋਰ ਸ਼ਬਦਾਂ ਦੀ ਵਰਤੋਂ ਦਸਦੇ ਜਾਂਦੇ ਹਨ।

ਟ੍ਰੈਕਟੈਟਸ ਵਿਚ ਉਸਦਾ ਪ੍ਰਸਿਧ ਸੁਝਾਅ ਹੈ : "ਜੋ ਕਿਹਾ ਜਾਣਾ ਸੰਭਵ ਹੈ, ਸਾਫ਼ ਕਿਹਾ ਜਾ ਸਕਦਾ ਹੈ, ਜੋ ਸਹੀ ਕਥਨ ਨਾ ਕਰ ਸਕੇ, ਖ਼ਾਮੋਸ਼ ਰਹੇ।" ਇਹ ਕਥਨ, ਵਾਕ ਜਾਂ ਸ਼ਬਦ ਦੀ ਸਮਰਥਾ ਦਾ ਦਾਅਵਾ ਨਹੀਂ ਕਰਦਾ। ਇਹ ਕਲਾਸੀਕਲ ਯੋਰਪੀ ਚਿੰਤਨ ਵਲੋਂ ਆਪਣੇ ਦਾਅਵਿਆਂ ਵਿਰੁਧ ਪੂਰਨ ਵਾਪਸੀ ਹੈ।

ਕਲਾਸਿਕ ਅਤੇ ਈਸਾਈ ਚਿੰਤਨ ਦੀ ਬੁਨਿਆਦੀ ਪ੍ਰਤਿਭਾ, ਭਾਸ਼ਾ ਉਪਰ ਆਤਮ ਸਤਿ ਦਾ ਨਿਯੰਤਰਣ ਹੋਣਾ ਹੈ। ਦਰਸ਼ਨ, ਸਾਹਿਤ, ਕਾਨੂੰਨ, ਧਰਮਸ਼ਾਸਤਰ, ਇਤਿਹਾਸ, ਮਨੁੱਖੀ ਅਨੁਭਵ ਨੇ ਵਰਤਮਾਨ ਅਭਿਆਸ ਅਤੇ ਭਵਿਖ ਦੀਆਂ ਉਮੀਦਾਂ ਨੂੰ ਯੋਰਪੀਅਨ ਪ੍ਰਤਿਭਾ ਨੇ ਭਾਸ਼ਾ ਦੀਆਂ ਹੱਦਾਂ ਵਿਚ ਬੰਨ੍ਹਣ ਦਾ ਨਿਰੰਤਰ ਯਤਨ ਕੀਤਾ ਹੈ। ਜਸਟੀਨੀਅਨ ਦਾ ਕੋਡ, ਐਕੁਈਨਸ ਦਾ ਸੁੰਮਾ, ਦਾਂਤੇ ਦੀ ਡਿਵਾਈਨ ਕਾਮੇਡੀ, ਇਹ ਵਿਸ਼ਵਾਸ ਦ੍ਰਿੜ੍ਹ ਕਰਵਾਉਣ ਦੇ ਮਹਾਨ ਉੱਦਮ ਹਨ ਕਿ 'ਸਤਿ', ਭਾਸ਼ਾ ਦੀਆਂ ਕੰਧਾਂ ਵਿਚਕਾਰ ਵਲਿਆ ਜਾ ਸਕਦਾ ਹੈ।

ਹੁਣ ਯੋਰਪ ਦਾ ਸੁਸਿਖਿਅਤ ਮਨ ਚੇਤਨ ਹੋ ਗਿਆ ਹੈ ਕਿ ਮਨ ਦੀ ਜ਼ਿੰਦਗੀ ਕੇਵਲ ਮੌਖਿਕ ਕਥਨ ਵਿਚ ਸੰਭਵ ਹੈ ਸੋਚਣਾ, ਉਸਦੀ ਗ਼ਲਤੀ ਸੀ। ਬੌਧਿਕ ਅਤੇ ਮਾਨਸਿਕ 'ਸਤਿ' ਦੇ ਅਜਿਹੇ ਰੂਪ ਹਨ ਜਿਹੜੇ ਕੇਵਲ ਭਾਸ਼ਾ ਉਪਰ ਆਧਾਰਿਤ ਨਹੀਂ, ਸੰਚਾਰ ਦੇ ਹੋਰ ਸਾਧਨ ਵੀ ਹਨ ਜਿਵੇਂ ਪ੍ਰਤਿਮਾ (ਮੂਰਤੀ), ਧਾਰਮਿਕ ਚਿੰਨ੍ਹ, ਸੰਗੀਤ ਦੀ ਧੁਨ, ਬੋਲਿਆ ਗਿਆ ਉਹ ਸ਼ਬਦ ਜਿਸ ਦੀ ਆਪਣੀ ਮਹਿਕ ਹੈ, ਜਿਸ ਨਾਲ ਆਲਾ-ਦੁਆਲਾ ਰੌਸ਼ਨ ਹੋ ਜਾਂਦਾ ਹੈ।

ਸਿਮਰਨ, ਸ਼ਬਦਾਂ ਦਾ ਦੁਹਰਾਉ, ਭਾਸ਼ਾ ਦੀਆਂ ਅਨੇਕ ਖੇਡਾਂ ਜਿਹੜੀਆਂ ਸਿੱਖ ਧਰਮ ਗ੍ਰੰਥ, ਗੁਰੂ ਗ੍ਰੰਥ ਸਾਹਿਬ ਵਿਚ ਕੁਸ਼ਲਤਾ ਨਾਲ ਖੇਡੀਆਂ ਗਈਆਂ ਹਨ, ਹਰੇਕ ਪੰਕਤੀ, ਸ਼ਬਦ, ਪੈਰਾ ਸਨਾਤਨੀ ਸ਼ਾਸਤਰੀ ਸੰਗੀਤ ਵਿਚ ਜੜਿਆ ਹੋਇਆ ਹੈ। ਸੰਗੀਤ ਸ਼ਾਸਤਰ ਦਾ ਦਾਅਵਾ ਹੈ ਕਿ ਮਨ ਦੀ ਕੇਂਦਰੀ ਭਾਸ਼ਾ ਸੰਗੀਤ ਹੈ। ਜਦੋਂ ਮਨ ਖ਼ਾਮੋਸ਼ ਚਿੰਤਨ ਦੀ ਅਵਸਥਾ ਵਿਚ ਹੋਵੇ, ਸੰਗੀਤ ਉਦੋਂ ਅਨੰਦ ਦੀ ਅਵਸਥਾ ਵਿਚ ਲੈ ਜਾਂਦਾ ਹੈ। ਇਹ ਉਹ ਅਨੁਭਵ ਹੈ ਜੋ ਭਾਸ਼ਾ ਤੋਂ ਪਹਿਲਾਂ ਸੀ ਅਤੇ ਭਾਸ਼ਾ ਤੋਂ ਪਾਰ ਹੋਏਗਾ।

ਬੋਲ ਦੀਆਂ ਸੀਮਾਵਾਂ ਦਾ ਵਿਸ਼ਲੇਸ਼ਣ ਕਰਦਿਆਂ ਇਸ ਤਥ ਵਲ ਗਹਿਰੀ ਦਿਲਚਸਪੀ ਲਈ ਗਈ ਕਿ ਸਾਡੀ ਭਾਸ਼ਾ ਦੇ ਪੱਧਰ ਦਾ ਸਾਡੇ ਜੀਵਨ ਪੱਧਰ ਨਾਲ ਅਟੁੱਟ ਰਿਸ਼ਤਾ ਹੈ। ਉਸਨੇ ਪਤਾ ਲਾਇਆ ਕਿ ਭਾਸ਼ਾ ਦੇ ਰੂਪ ਸਾਡੇ ਸੁਭਾਅ ਵਿਚ ਡੂੰਘੇ ਉਤਰੇ ਹੋਏ ਹੁੰਦੇ ਹਨ, ਜੇ ਸੁਭਾਅ ਅਤੇ ਭਾਸ਼ਾ ਵਿਚ ਸਮਤੋਲ ਨਾ ਹੋਵੇ, ਤਦ

ਡੂੰਘੀ ਬੇਚੈਨੀ ਪੈਦਾ ਹੁੰਦੀ ਹੈ। ਅੰਤਿਮ ਬੋਧ ਦੀ ਪ੍ਰਾਪਤੀ ਦਾ ਉਸ ਲਈ ਮਤਲਬ ਹੈ ਉਹ ਫ਼ਲਸਫ਼ਾ ਜਿਹੜਾ ਸਭ ਫ਼ਲਸਫ਼ਿਆਂ ਦਾ ਅੰਤ ਹੋਵੇ, ਕਿਉਂਕਿ ਸਿਧਾਂਤ ਅਨੁਸਾਰ ਹਰੇਕ ਸਵਾਲ ਦਾ ਕੋਈ ਜਵਾਬ ਹੈ। "ਸਵਾਲ ਪੁੱਛਿਆ ਜਾ ਸਕਦਾ ਹੈ ਤਾਂ ਉੱਤਰ ਦਿੱਤਾ ਜਾ ਸਕਦਾ ਹੈ", ਟਰੈਕਟੈਟਸ ਵਿਚ ਉਸਦਾ ਕਥਨ ਹੈ, ਪਰ ਉਸਦੀ ਦਲੀਲ ਹੈ ਕਿ ਸਾਇੰਸ ਅਤੇ ਫ਼ਿਲਾਸਫ਼ੀ ਨੇ ਜਿਹੜੇ ਸਵਾਲ ਪੁਛੇ ਜਾ ਸਕਦੇ ਹਨ, ਉਨ੍ਹਾਂ ਦੇ ਜਵਾਬ ਦਿੱਤੇ ਗਏ ਹਨ ਤਾਂ ਵੀ ਅਜਿਹੇ ਸਵਾਲਾਂ ਦਾ ਵੱਡਾ ਦਾਇਰਾ ਹੈ ਜਿਨ੍ਹਾਂ ਦੇ ਜਵਾਬ ਨਹੀਂ ਦਿੱਤੇ ਗਏ, "ਅਕਥ ਦਾ ਜਵਾਬ ਖ਼ਾਮੋਸ਼ੀ ਦਿੰਦੀ ਹੈ।" ਕੀ ਅਕਥ ਦੀ ਹੋਂਦ ਹੈ ? "ਹਾਂ, ਅਕਥ ਹੁੰਦਾ ਹੈ", ਉਹ ਟਰੈਕਟੈਟਸ ਵਿਚ ਲਿਖਦਾ ਹੈ। ਯਕੀਨ ਕਿਵੇਂ ਕਰੀਏ ? ਉਸਦਾ ਜਵਾਬ ਹੈ, "ਇਹ ਆਪਣੇ ਆਪ ਨੂੰ ਜ਼ਾਹਰ ਕਰਦਾ ਹੈ, ਇਹ ਰਹੱਸਮਈ ਹੈ। ਇਹ ਸਾਫ਼ ਦਿਖਾ ਕੇ ਕਿ ਕੀ ਕਿਹਾ ਜਾ ਸਕਦਾ ਹੈ, ਆਖ਼ਰ ਫ਼ਿਲਾਸਫ਼ੀ ਅਕਥ ਦਾ ਮਾਇਨਾ ਦੱਸ ਕੇ ਆਪਣੀ ਮੰਜ਼ਲ 'ਤੇ ਪੁੱਜੇਗੀ।[1]

ਇਹ ਹੈ 'ਸਤਿ' ਦਾ ਉਹ ਖੰਡ ਜਿਥੇ ਹਿੰਦੂ ਮੁਨੀ (ਖ਼ਾਮੋਸ਼) ਆਪਣੀ ਜ਼ਬਾਨ ਬੰਨ੍ਹ ਕੇ ਸੰਵਾਦ ਰਚਾਉਂਦਾ ਹੈ। ਖ਼ਾਮੋਸ਼ੀ ਦੀ ਇਸ ਜ਼ਬਾਨ ਵਿੱਚੋਂ ਜ਼ੇਨ ਬੋਧ ਮੱਤ ਪ੍ਰਗਟਿਆ। ਗੌਤਮ ਬੁੱਧ ਨੇ ਖ਼ਾਮੋਸ਼ੀ ਬਾਰੇ ਕੀ ਕਿਹਾ ਸੀ, ਪਾਲੀ ਗ੍ਰੰਥ ਅਵੱਤਮਯਕ ਸੂਤ੍ਰ ਵਿਚ ਇਉਂ ਦਰਜ ਹੈ ਕਿ ਨਿਰਵਾਣ ਪ੍ਰਾਪਤ ਹੋਣ ਤੋਂ ਤਿੰਨ ਹਫ਼ਤੇ ਪਿੱਛੋਂ ਬੁੱਧ ਖ਼ਾਮੋਸ਼ ਹੋ ਗਿਆ ਸੀ, ਹੱਥ ਵਿਚ ਸੁਨਹਿਰੀ ਫੁੱਲ ਪਕੜ ਕੇ ਰਖਦਾ ਸੀ ਤਾਂ ਵੀ ਚੇਲਿਆਂ ਪਾਸ ਅਲੌਕਿਕ ਸੰਦੇਸ਼ ਪੁੱਜ ਜਾਂਦਾ ਸੀ।

ਮਨੁੱਖੀ ਅਨੁਭਵ ਰਾਹੀਂ 'ਸਤਿ' ਨੂੰ ਪ੍ਰਗਟਾਉਣ ਦੇ ਮੂਲ ਸਾਧਨ ਆਦਿ ਕਾਲ ਤੋਂ ਹਿੰਦੂਆਂ ਵਿਚ ਜਾਣੇ, ਪ੍ਰਵਾਨ ਕੀਤੇ ਜਾਂਦੇ ਰਹੇ। ਧਿਆਨ (ਜ਼ੇਨ) ਬੋਧ ਮੱਤ ਦੀ ਕਹਾਣੀ ਇਸੇ ਗੱਲ ਦੀ ਵਿਆਖਿਆ ਹੈ। ਬ੍ਰਹਦਾਰਣਯਕ ਵਿਚ ਪ੍ਰਸਿਧ ਕਥਨ ਹੈ, "ਦੇਵਤੇ ਸੰਕੇਤਕ ਭਾਸ਼ਾ ਪੰਸਦ ਕਰਦੇ ਹਨ, ਸਿਧੀ ਗਲ ਉਨ੍ਹਾਂ ਨੂੰ ਨਾਪਸੰਦ ਹੈ।"

ਵਕਰੋਕਤੀ ਦਾ ਇਕ ਰੂਪ ਚਿੰਨ੍ਹ ਹੈ, ਇਹ ਉਹ ਤਕਨੀਕ ਹੈ ਜਿਸ ਰਾਹੀਂ 'ਸਤਿ' ਦੀਆਂ ਅਕਥ ਪਰਤਾਂ ਅਤੇ ਪੱਖ ਪ੍ਰਗਟ ਹੁੰਦੇ ਹਨ। ਪੁਰਾਤਨ ਕਾਲ ਤੋਂ ਹਿੰਦੂ ਮੱਤ ਵਿਚ ਚਿੰਨ੍ਹਾਂ ਦੀ ਵਰਤੋਂ ਆਮ ਸੀ। ਬੁਨਿਆਦੀ ਤੌਰ 'ਤੇ ਸਭ ਵਸਤਾਂ ਪਰਮ ਈਸ਼ਵਰ

---

1. ਇਨ੍ਹਾਂ ਸਤਰਾਂ ਦੇ ਲੇਖਕ ਨੇ ਆਪਣੇ ਇਕ ਲੈਕਚਰ ਦੌਰਾਨ ਗੁਰੂ ਗ੍ਰੰਥ ਸਾਹਿਬ ਵਿੱਚੋਂ ਇਹ ਪੰਕਤੀਆਂ ਸੁਣਾਈਆਂ। ਤਦ ਉਥੇ ਮੌਜੂਦ ਵਿਟਜਨਸਟੀਨ ਨੇ ਚਾਰ ਵਾਰ ਪੰਕਤੀਆਂ ਦੁਹਰਾਉਣ ਲਈ ਕਿਹਾ :

    ਜਹਾ ਬੋਲ ਤਹ ਅਛਰ ਆਵਾ॥ ਜਹ ਅਬੋਲ ਤਹ ਮਨੁ ਨ ਰਹਾਵਾ॥
    ਬੋਲ ਅਬੋਲ ਮਧਿ ਹੈ ਸੋਈ॥ ਜਸ ਓਹੁ ਹੈ ਤਸ ਲਖੈ ਨ ਕੋਈ॥
    *(ਗਉੜੀ ਬਾਵਨ ਅਖਰੀ ਕਬੀਰ, ਪੰ. 340)*

    [ਜੇ ਇਹ ਕਥਨ ਯੋਗ ਹੈ ਤਦ ਸ਼ਬਦ ਵਿਚ ਸੀਮਿਤ ਹੈ।
    ਜੇ ਅਕੱਥ ਹੈ ਤਦ ਮਨ ਦੀ ਪਕੜ ਤੋਂ ਬਾਹਰ ਹੈ।
    ਸਤਿ ਉਥੇ ਹੈ ਜਿਥੇ ਕਥ ਅਤੇ ਅਕੱਥ ਦਾ ਸੰਗਮ ਹੈ।
    ਜੋ ਅਸਲ ਸਤਿ ਹੈ ਉਹ ਅਨੁਭਵ ਤੋਂ ਪਾਰ ਹੈ।]

ਦੇ ਟੁਕੜੇ ਹਨ, ਉਚਤਮ 'ਸਤਿ' ਦੇ ਰੂਪ ਹਨ। ਦਸਖ਼ਤਾਂ ਦੇ ਸੂਖਮ ਰੂਪ ਦਾ ਸਿਧਾਂਤ ਅਤੇ ਉਸ ਨਾਲ ਵਸਤਾਂ ਦਾ ਸੰਬੰਧ ਹਿੰਦੂ ਫ਼ਲਸਫ਼ੇ ਅਤੇ ਧਾਰਮਿਕ ਪਰੰਪਰਾ ਦੇ ਗੁਹਝ ਆਧਾਰ ਹਨ। ਕੁਝ ਵਸਤਾਂ ਇਕ ਦੂਜੀ ਨਾਲ ਸੰਬੰਧਾਂ ਕਾਰਨ, ਰੂਪ ਕਾਰਨ, ਮੂਲ ਕਾਰਨ ਨੇੜੇ ਤੋਂ ਇਕ ਦੂਜੀ ਨਾਲ ਜੁੜੀਆਂ ਹੁੰਦੀਆਂ ਹਨ, ਇਨ੍ਹਾਂ ਦੇ ਗੁੱਝੇ ਜਾਦੂਈ ਸੰਬੰਧਾਂ ਵਿੱਚੋਂ ਹਿੰਦੂ ਮੱਤ, ਬੋਧ ਮੱਤ ਦਾ ਮਿਥਿਹਾਸ, ਸੰਸਕਾਰ, ਕਲਾ, ਭਵਨ ਨਿਰਮਾਣ, ਸਾਹਿਤ ਅਤੇ ਧਰਮ ਦੇ ਰੂਪ ਵਿਚ ਪਰੰਪਰਾ ਜਾਂ ਰਹੱਸਮਈ ਜੋੜ ਜੁੜੇ।

ਚਿੰਨ੍ਹਾਂ ਸਦਕਾ ਅਸੀਂ ਮਨੁੱਖੀ ਅਨੁਭਵ ਦੇ ਪਰਾਮੌਖਿਕ ਧਰਾਤਲਾਂ ਨਾਲ ਸੰਬੰਧ ਜੋੜਦੇ ਹਾਂ ਪਰ ਚਿੰਨ੍ਹ ਮੌਖਿਕ ਅਨੁਭਵ ਦੀ ਅੰਤਿਮ ਮੰਜ਼ਲ ਹੁੰਦੇ ਹਨ। ਚਿੰਨ੍ਹ ਅਜਿਹੇ ਸੰਦ ਹਨ ਜਿਨ੍ਹਾਂ ਨਾਲ ਅਸੀਂ ਮੌਖਿਕ ਅਨੁਭਵ ਅਤੇ ਕਾਰਜ ਨੂੰ ਸਾਧ ਸਕਦੇ ਹਾਂ। ਆਪਣੀ ਕਿਤਾਬ *ਸਾਇੰਸ ਐਂਡ ਦ ਅਨਸੀਨ ਵਰਲਡ* ਵਿਚ ਪ੍ਰੋ. ਅਡਿੰਗਟਨ ਦਾ ਕਥਨ ਹੈ :

ਪੁਲਾੜ, ਕਾਲ ਅਤੇ ਪਦਾਰਥ, ਰੰਗ, ਸਥੂਲ ਵਸਤਾਂ ਦਾ ਜਿਹੜਾ ਮਾਹੌਲ ਸਾਨੂੰ ਐਨ ਸਾਫ਼, ਅਸਲੀ ਦਿਸਦਾ ਹੈ, ਭੌਤਿਕ ਵਿਗਿਆਨਾਂ ਨੇ ਹਰ ਯੰਤਰ ਰਾਹੀਂ ਇਸ ਦੀ ਗਹਿਰੀ ਪੜਤਾਲ ਕੀਤੀ। ਤਹਿ ਤਕ ਅਪੜ ਕੇ ਅਸੀਂ ਦੇਖਦੇ ਹਾਂ ਇਹ ਤਾਂ ਸਭ ਚਿੰਨ੍ਹ ਹਨ। ਦ੍ਰਵ ਪੰਘਰ ਕੇ ਪਰਛਾਵਿਆਂ ਵਿਚ ਤਬਦੀਲ ਹੋ ਜਾਂਦਾ ਹੈ। ਜੇ ਚਿੰਨ੍ਹਾਂ ਦੀ ਕੋਈ ਪਿੱਠਭੂਮੀ ਹੋਵੇ ਤਦ ਸੰਸਾਰ ਸਤਿ ਹੈ, ਗਣਿਤ ਵਿਚ ਚਿੰਨ੍ਹਾਂ ਦੀ ਮਾਤਰਾ ਬੇਸ਼ੁਮਾਰ ਹੈ। ਅਸੀਂ ਸੋਚਦੇ ਹਾਂ ਪਿਛੋਕੜ ਨਾਲੋਂ ਅਸੀਂ ਟੁੱਟੇ ਨਹੀਂ ਹੋਏ, ਸਾਡੀ ਸ਼ਖ਼ਸੀਅਤ ਅਤੇ ਚੇਤਨਾ ਇਸੇ ਪਿਛੋਕੜ ਨਾਲ ਸੰਬੰਧਿਤ ਹੈ।

ਸਪਸ਼ਟ ਹੈ ਕਿ ਚਿੰਨ੍ਹਾਂ ਦੀ ਸਹਾਇਤਾ ਬਗ਼ੈਰ ਨਾ ਅਸੀਂ ਉਚੇਰੇ ਧਰਮ ਨੂੰ ਸਹੀ ਸਮਝ ਸਕਦੇ ਹਾਂ, ਨਾ ਅਪਣਾ ਸਕਦੇ ਹਾਂ। ਚਿੰਨ੍ਹ ਨੂੰ ਨਿਸ਼ਾਨੀ ਤੋਂ ਨਿਖੇੜ ਕੇ ਸਮਝਣਾ ਹੈ। ਨਿਸ਼ਾਨੀ ਅਰਥ ਦਾ ਵਾਹਨ ਹੈ, ਸਾਰੇ ਚਿੰਨ੍ਹਵਾਦੀ ਵਿਦਵਾਨ ਇਹ ਜਾਣਦੇ ਹਨ। ਇਸ ਨਾਲ ਤਰਕ ਦੇ ਸ਼ਾਬਦਿਕ ਤੇ ਨੈਤਿਕ ਰੂਪ, ਸੰਵਾਦ ਦੇ ਕੁਦਰਤੀ ਸਤਰ 'ਤੇ ਲਾਗੂ ਹੁੰਦੇ ਹਨ। ਦੂਜੇ ਪਾਸੇ ਚਿੰਨ੍ਹ, ਗ਼ੈਰ-ਕੁਦਰਤੀ ਪੱਧਰ ਦੇ ਅਰਥ ਜਾਣਨ ਦੇ ਤਰੀਕੇ ਲਈ ਨਿਸ਼ਚਿਤ ਹੁੰਦਾ ਹੈ ਜਿਵੇਂ ਕੋਈ ਸਾਖੀ, ਕੋਈ ਟੋਟਕਾ।

ਨਿਸ਼ਾਨੀ ਅਤੇ ਚਿੰਨ੍ਹ ਵਿਚਕਾਰਲੀ ਇਸ ਦੁਫੇੜ ਨੂੰ ਇਉਂ ਪਛਾਣਿਆ ਗਿਆ ਹੈ :

ਚਿੰਨ੍ਹ ਦਾ ਸੰਬੋਧ ਪੂਰਨ ਤੌਰ 'ਤੇ ਨਿਸ਼ਾਨੀ ਤੋਂ ਵਖਰਾ ਹੈ। ਚਿਹਨਕ ਅਤੇ ਚਿਹਨ-ਵਿਗਿਆਨਕ ਵਿਆਖਿਆਵਾਂ ਵੱਖੋ-ਵੱਖ ਹਨ। ਜਿਹੜੀ ਚੀਜ਼ ਕਲਪਣਾ ਵਿਚ ਨਹੀਂ ਆਈ, ਅਗਿਆਤ ਹੈ ਉਸਦੀ ਵਿਆਖਿਆ ਲਈ ਹਰ ਨਜ਼ਰੀਆ ਚਿਹਨਕ ਤੌਰ 'ਤੇ ਉਤਮ ਸੰਭਵ ਵਿਆਖਿਆਕਾਰੀ ਹੁੰਦੀ ਹੈ। ਕਰਾਸ ਦੇ ਪਵਿਤਰ ਰੂਹਾਨੀ ਪਿਆਰ ਵਜੋਂ ਬਹੁਤ ਅਰਥ ਹੋ ਸਕਦੇ ਹਨ। ਕਰਾਸ ਦੀ ਉਹ ਵਿਆਖਿਆ ਚਿਹਨਕ ਹੈ ਜਿਹੜੀ ਹਰ ਕਲਪਿਤ ਵਿਆਖਿਆ ਤੋਂ ਪਾਰ ਹੋਵੇ, ਇਸ ਨੂੰ ਅਬੋਧ ਦਾ ਪ੍ਰਗਟਾਵਾ ਮੰਨੇ, ਰਹੱਸਮਈ, ਅਲੌਕਿਕ, ਮਨੋਵਿਗਿਆਨਕ ਰੂਪ ਜਿਹੜਾ ਕਰਾਸ ਵਿੱਚੋਂ ਸਭ ਤੋਂ ਵਧ ਹਲੂਣਦਾ ਹੋਇਆ ਸੰਕੇਤਕ ਵਿਆਖਿਆ ਕਰੇ।[2]

---

2. Carl Jung, *Psychological Types,* pp. 601-602.

ਚਿੰਨ੍ਹ ਗਿਣ ਮਿਥ ਕੇ ਨਹੀਂ ਘੜਿਆ ਜਾਂਦਾ, ਇਹ ਅਪਰੰਪਾਰ ਦੇ ਹੁਲਾਸ, ਆਤਮ ਦੀਆਂ ਅਚੇਤਨ ਰਮਜ਼ਾਂ, ਅਲੌਕਿਕ, ਅਗਿਆਤ ਦਾਇਰਿਆਂ ਵਿੱਚੋਂ ਆਉਂਦਾ ਹੈ ਜਿਨ੍ਹਾਂ ਦੀ ਕਲਪਣਾ ਚਿੰਨ੍ਹ ਘੜਨ ਵਕਤ ਕਿਸੇ ਤਰ੍ਹਾਂ ਸੰਭਵ ਨਹੀਂ ਹੁੰਦੀ। ਸਹੀ ਚਿੰਨ੍ਹਾਂ ਵਿਚ ਕੁਝ ਅਜਿਹਾ ਹੁੰਦਾ ਹੈ ਜੋ ਅਸੀਮ ਹੈ। ਆਪਣੀਆਂ ਸੰਕੇਤਕ ਤੇ ਸੂਚਕ ਸ਼ਕਤੀਆਂ ਸਦਕਾ ਉਹ ਅਮਰ ਹਨ।

ਦਲੀਲ ਦਿੱਤੀ ਜਾਂਦੀ ਹੈ ਕਿ ਚਿੰਨ੍ਹਾਂ ਨੂੰ ਨਿਯਮਿਤ ਵਿਆਖਿਆਕਾਰੀ ਵਿਚ ਨਹੀਂ ਬੰਨ੍ਹਿਆ ਜਾ ਸਕਦਾ ਕਿਉਂਕਿ ਇਨ੍ਹਾਂ ਦਾ ਅੰਤਰ-ਸਾਂਸਕ੍ਰਿਤਕ ਮਾਇਨਾ ਅਤੇ ਮਹੱਤਵ ਨਿਰੰਤਰ ਤਬਦੀਲ ਹੁੰਦਾ ਰਹਿੰਦਾ ਹੈ। ਚਿੰਨ੍ਹਾਂ ਵਿਚ ਕਿਸੇ ਵਿਅਕਤੀ ਦੀ ਸ਼ਖ਼ਸੀਅਤ ਨੂੰ ਬਦਲਣ ਅਤੇ ਵਧਾਣ ਦੀ ਤਾਕਤ ਹੁੰਦੀ ਹੈ। ਮਿੱਥ ਅਤੇ ਕਲਾ ਦੇ ਚਿੰਨ੍ਹ, ਪ੍ਰਤਿਮਾ (ਮੂਰਤੀ) ਵਿਚ ਕਾਇਆ ਕਲਪ ਕਰਨ ਦੀ ਸ਼ਕਤੀ ਹੁੰਦੀ ਹੈ। ਜਿਸ ਘੜੀ ਅਸੀਂ ਉਨ੍ਹਾਂ ਦੀ ਨਿਯਮਿਤ ਵਿਆਖਿਆ ਕਰਨ ਲਗਦੇ ਹਾਂ :

> ਅਸੀਂ ਉਨ੍ਹਾਂ ਨਾਲ ਆਪਣੇ ਸੰਪਰਕ ਤੋੜ ਬੈਠਦੇ ਹਾਂ, ਉਨ੍ਹਾਂ ਵਿਚਲਾ ਦੈਵੀ, ਉਦਾਤ ਪ੍ਰਭਾਵ, ਜਿਹੜਾ ਉਨ੍ਹਾਂ ਦੀ ਅਸਲੀ ਸ਼ਕਤੀ ਹੈ, ਅੰਦਰੂਨੀ ਗੁਣ ਹੈ, ਉਸ ਤੋਂ ਖ਼ਾਲੀ ਹੋ ਜਾਂਦੇ ਹਾਂ।[3]

ਚਿੰਨ੍ਹ ਦਾ ਮੁਢਲਾ ਕਾਰਜ ਸਾਨੂੰ ਸੂਚਿਤ ਕਰਨਾ, ਹਦਾਇਤ ਦੇਣਾ ਨਹੀਂ, ਮੁਕਤ ਕਰਨਾ ਅਤੇ ਵਿਸਮਾਦਿਤ ਕਰਨਾ ਹੈ ਕਿਉਂਕਿ ਚਿੰਨ੍ਹ ਹਮੇਸ਼ ਨਿਸ਼ਚਿਤ ਤੌਰ 'ਤੇ :

> ਆਪਣੇ ਤੋਂ ਪਾਰ ਹੁੰਦਾ ਹੈ, ਇਸ ਦਾ ਨਿਸ਼ਾਨਾ ਆਪਣੇ ਵਿੱਚੋਂ ਨਿਕਲ ਕੇ ਅਨੰਤ ਤਕ ਪੁੱਜਣਾ ਹੈ। ਇਉਂ ਕਰਦਿਆਂ ਚਿੰਨ੍ਹ ਆਪਣੇ ਨਾਲ ਆਪਣੀ ਪੂਜਾ ਕਰਨ ਵਾਲੇ ਨੂੰ ਵੀ ਨਾਲ ਲੈ ਜਾਂਦਾ ਹੈ। ਚਿੰਨ੍ਹਾਂ ਬਾਰੇ ਕੀਤੇ ਗਏ ਸਾਰੇ ਕਥਨ ਦੂਜੈਲੇ ਸਥਾਨ 'ਤੇ ਹਨ, ਇਹ ਤਾਂ ਮਾਤ੍ਰ ਪਗਡੰਡੀਆਂ ਹਨ। ਅਸਲ ਗਲ ਤਾਂ ਇਹ ਹੈ ਕਿ ਇਨ੍ਹਾਂ ਡੰਡੀਆਂ 'ਤੇ ਚਲਦਿਆਂ ਚਿੰਨ੍ਹਾਂ ਰਾਹੀਂ ਅਸੀਂ ਅਨੰਤ ਦ੍ਰਵ ਤਕ ਪੁੱਜਣਾ ਹੈ।[4]

> —ਜਿਹੋ ਜਿਹੇ ਦਿਸਦੇ ਹਨ ਚਿੰਨ੍ਹਾਂ ਵਿਚ ਉਸ ਤੋਂ ਕਿਤੇ ਵਧੀਕ ਗੁਣ ਹਨ।[5]

ਅੰਤ ਵਿਚ ਕਹਾਂਗੇ ਕਿ ਚਿੰਨ੍ਹ ਨੂੰ ਸਹਾਇਕ ਉਤੇਜਕ ਤੋਂ ਭਿੰਨ ਪਛਾਣਨਾ ਪਏਗਾ। ਉਤੇਜਨਾ ਦੇਣ ਵਾਲਾ ਪਦਾਰਥ ਮਾਨਸਿਕ ਹੁਲਾਸ ਦੇ ਦਿੰਦਾ ਹੈ, ਇਹ ਮਨੁੱਖ ਨੂੰ ਆਪਣੀ ਸ਼ਕਤੀ ਨਾਲ ਥਿਰ ਹੋਣਾ ਨਹੀਂ ਸਿਖਾਉਂਦਾ ਇਸ ਕਰਕੇ ਇਸ ਨੂੰ ਚਿੰਨ੍ਹ ਦਾ ਰੁਤਬਾ ਹਾਸਲ ਨਹੀਂ ਹੁੰਦਾ।

ਟਿੱਡੀਆਂ ਖਾਧਾ ਕੱਪੜਾ, ਸਿਉਂਕ ਖਾਧੇ ਡੰਡੇ ਉਪਰ ਚੜ੍ਹਿਆ,  
ਇਹ ਆਦਮੀ ਦੀ ਜ਼ਮੀਰ ਨੂੰ ਟੁੰਬਣ ਯੋਗ ਨਹੀਂ ਰਿਹਾ,  
ਇਸ ਸਿਉਂਕ ਖਾਧੇ ਡੰਡੇ ਸਦਕਾ ਜਿਹੜੇ ਕਾਰਨਾਮੇ ਕੀਤੇ  
ਉਦੋਂ ਇਹ ਕੱਪੜਾ ਅਤੇ ਡੰਡਾ, ਝੰਡਾ ਹੋਇਆ ਕਰਦਾ ਸੀ।

---

3. Heinrich Zimmer, *The King and the Corpse,* 1948, p. 1.
4. D.T. Suzuki, *Zen and Japanese Culture,* 1955, p. 135.
5. *Ibid.*

ਸਿੱਖ ਚਿੰਨ੍ਹਾਂ, ਯਾਨੀ ਕਿ ਕਕਾਰਾਂ ਦੇ ਮਾਇਨੇ ਪੁਛਣੇ, ਵਿਆਖਿਆ ਕਰਨੀ ਫ਼ਜ਼ੂਲ ਕੰਮ ਹੈ, ਇਹ ਸਵਾਲ ਹੀ ਬੇਮਾਇਨਾ ਹੈ। ਕੁਝ ਪੁਛਿਆ ਜਾ ਸਕਦਾ ਹੈ ਤਾਂ ਕੇਵਲ ਏਨਾ ਕਿ ਇਨ੍ਹਾਂ ਦੀ ਵਿਆਖਿਆ ਬਾਰੇ ਕੀ ਅੰਦਾਜ਼ੇ ਹਨ, ਕੀ ਇਸ਼ਾਰੇ ਹਨ ? ਵਿਅਕਤੀ ਇਨ੍ਹਾਂ ਪਗਡੰਡੀਆਂ ਉੱਤੇ ਚਲਦਿਆਂ ਚਿੰਨ੍ਹ ਨਾਲ ਇਕਸੁਰ ਹੋ ਕੇ ਮੰਜ਼ਲ ਤਕ ਪੁਜਣ ਵਿਚ ਸਫਲ ਹੋ ਜਾਂਦਾ ਹੈ।

ਹੁਣ ਅਸੀਂ ਇਨ੍ਹਾਂ ਚਿੰਨ੍ਹਾਂ ਬਾਰੇ ਸੰਖੇਪ ਵਿਚ ਕੁਝ ਸੁਰਾਗ ਲਭਦੇ ਹਾਂ। ਕਿਰਪਾਨ ਚਿੰਨ੍ਹ ਦੇ ਮਾਇਨੇ ਕੀ ਹੋਏ ? ਬਤੌਰ ਇਕ ਹਥਿਆਰ, ਇਸ ਬਾਬਤ ਅਸੀਂ ਪਿੱਛੇ ਚਰਚਾ ਕਰ ਆਏ ਹਾਂ ਜੋ ਅਵਿੱਦਿਆ, ਅਗਿਆਨਤਾ ਨੂੰ ਵਢਦੀ ਹੈ, ਜੋ ਸ਼ਕਤੀ ਅਨਿੱਤ, ਦੁਰਬਲ ਆਪੇ ਨੂੰ ਅਨੰਤ, ਅਮਰ ਵਿਸ਼ਵਾਤਮਾ ਨਾਲੋਂ ਵਖ ਕਰਦੀ ਹੈ, ਕਟਦੀ ਹੈ। ਇਉਂ ਕਿਰਪਾਨ ਅਲੌਕਿਕ ਗਿਆਨ, ਬ੍ਰਹਮਗਿਆਨ ਦਾ ਚਿੰਨ੍ਹ ਹੈ ਜੋ ਛਿਣ ਭੰਗਰ ਦੇ ਭਰਮ ਨੂੰ, ਕਾਲ ਪੁਲਾੜ ਦੇ ਸੰਸਾਰ ਨੂੰ ਪਿੱਛੇ ਛੱਡ ਕੇ ਅਮਰਾਪਦ ਤਕ ਲਿਜਾਂਦੀ ਹੈ। ਇਹ ਗੁਰੂ ਦਾ ਆਪਣਾ ਸਰੂਪ ਹੈ ਜੋ ਅਗਿਆਨ ਖ਼ਤਮ ਕਰਦਾ ਹੈ, ਇਹ ਰੱਬ ਦੇ ਇਕ ਵਿਸ਼ੇਸ਼ਣ ਤੋਂ ਘੱਟ ਨਹੀਂ, ਉਹ ਵਿਸ਼ੇਸ਼ਣ ਜਿਹੜਾ ਮੁਸਲਿਮ ਸੂਫ਼ੀ ਸਾਹਿਤ ਵਿਚ ਅਲਹਾਦੀ ਵਜੋਂ ਜਾਣਿਆ ਜਾਂਦਾ ਹੈ, ਸਿੱਖ ਗੁਰੂ ਸਾਹਿਬਾਨ ਨੇ ਇਸ ਨੂੰ ਰੱਬ, ਰੌਸ਼ਨੀ ਦਾ ਵਿਸ਼ੇਸ਼ਣ ਦਿੱਤਾ ਹੈ ਜੋ ਅੰਧਕਾਰ ਨੂੰ ਮੁਕਾ ਦਏ, ਦੋਧਾਰੀ ਕਿਰਪਾਨ, ਜਿਸ ਨੂੰ 'ਖੰਡਾ' ਕਿਹਾ ਗਿਆ, ਉਸ ਬਾਬਤ ਕਥਨ ਹੈ :

**ਖੰਡਾ ਪ੍ਰਿਥਮੈ ਸਾਜਕੈ ਜਿਨ ਸਭ ਸੈਸਾਰੁ ਉਪਾਇਆ॥**

*(ਵਾਰ ਸ੍ਰੀ ਭਗਉਤੀ, ਦ. ਗ੍ਰੰ., ਪੰ. 119)*

ਦੂਜਾ ਨੁਕਤਾ ਇਹ ਹੈ ਕਿ ਕਿਰਪਾਨ, ਛੁਰੇ ਤੋਂ ਭਿੰਨ ਹੈ, ਆਕਾਰ ਜਾਂ ਰੂਪ ਕਰਕੇ ਨਹੀਂ, ਛੋਟੀਆਂ ਕਿਰਪਾਨਾਂ ਤੇ ਵੱਡੇ ਛੁਰੇ ਵੀ ਮਿਲਦੇ ਹਨ, ਫ਼ਰਕ ਇਸ ਦੀ ਵਰਤੋਂ ਦੀ ਮਨਸ਼ਾ ਬਾਰੇ ਹੈ। ਕਿਰਪਾਨ ਆਹਮੋ ਸਾਹਮਣੇ ਯੁੱਧ ਵਿਚ ਵਰਤੀ ਜਾਂਦੀ ਹੈ ਜਿਸ ਦੇ ਨੈਤਿਕ ਅਸੂਲ ਹਨ ਜਦੋਂ ਕਿ ਛੁਰੇ ਨਾਲ ਗੁੱਝਾ ਵਾਰ ਕੀਤਾ ਜਾਂਦਾ ਹੈ, ਪੀੜਿਤ ਆਪਣਾ ਬਚਾਉ ਨਹੀਂ ਕਰ ਸਕਦਾ। ਸੋ ਕਿਰਪਾਨ ਦੇ ਅਰਥ ਦਾ ਦੂਜਾ ਸੁਰਾਗ਼ ਇਹ ਲੱਭਾ ਕਿ ਸਿੱਖ ਰਹਿਤ ਖ਼ਾਸ ਸਦਾਚਾਰਕ ਅਸੂਲਾਂ ਵਿਚ ਬੱਝੀ ਹੋਈ ਹੈ, ਗ਼ੁਲਾਮਾਂ ਦੀ ਭੇਡਚਾਲ ਨਹੀਂ, ਇਸ ਸਦਕਾ ਸਵਾਰਥੀ ਰੁਝਾਣ ਦੀ ਥਾਂ ਸੰਸਾਰ ਦੀ ਚੇਤੰਨ ਸਾਹਸੀ ਤੇ ਸਾਰਥਿਕ ਨਾਗਰਿਕਤਾ ਮਿਲਦੀ ਹੈ।[6] ਤੀਜਾ, ਸਨਾਤਨੀ ਪਰੰਪਰਾ ਅਨੁਸਾਰ ਇਹ ਹਮਲਾ ਕਰਨ ਅਤੇ ਹਮਲੇ ਤੋਂ ਬਚਣ ਦਾ ਸਬਲ ਹਥਿਆਰ ਹੈ, ਸੁਤੰਤਰ ਮਨੁੱਖ ਦਾ ਹੱਕ ਹੈ ਕਿ ਆਪਣਾ ਬਚਾਉ ਆਪ ਕਰੇ। ਸਾਰੀਆਂ ਸਰਕਾਰਾਂ, ਹੁਕਮਰਾਨ, ਪੁਰਾਤਨ ਜਾਂ ਆਧੁਨਿਕ, ਆਪਣੇ ਨਾਗਰਿਕਾਂ ਦੇ ਹਥਿਆਰ ਰੱਖਣ ਦੇ

---

6. (ੳ) ਖ਼ਾਲਸਾ ਸੋ ਜੋ ਕਰੇ ਨਿਤ ਜੰਗ॥ (*ਸ੍ਰੀ ਸਰਬਲੋਹ ਗ੍ਰੰਥ* ਵਿੱਚੋਂ, ਜੋ ਰਹਿਤਨਾਮਿਆਂ ਵਿਚ ਵੀ ਦੁਹਰਾਇਆ ਗਿਆ ਹੈ।)
(ਅ) ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁੱਧੁ ਬਿਚਾਰੈ॥
*(ਕ੍ਰਿਸ਼ਨਾਵਤਾਰ, ਦ. ਗ੍ਰੰ., ਪੰ. 570)*

ਹੱਕ ਨੂੰ ਕੰਟਰੋਲ ਕਰਨ ਦਾ ਉਪਰਾਲਾ ਕਰਦੇ ਸਨ ਅਤੇ ਹਨ।[7] ਸਰਕਾਰ ਜਾਂ ਸਟੇਟ ਦੀ ਜਥੇਬੰਦਕ ਤਾਕਤ ਹਥਿਆਰ ਉਪਰ ਕੇਵਲ ਆਪਣਾ ਹੱਕ ਜਤਾਉਂਦੀ ਹੈ, ਕੋਈ ਨਾਗਰਿਕ ਹਥਿਆਰ ਰੱਖਣ ਦਾ ਹੱਕ ਮੰਗੇ, ਤਦ ਉਸਨੂੰ ਲਾਇਸੰਸ ਦੇ ਰੂਪ ਵਿਚ ਪ੍ਰਵਾਨਗੀ ਮਿਲਦੀ ਹੈ, ਜਿੰਨਾ ਕੁ ਹੱਕ ਅਪਣੇ ਕੋਲ ਹਥਿਆਰ ਰੱਖਣ ਦਾ ਹੋਵੇ। ਖ਼ਾਲਸਾ ਪੰਥ ਦਾ ਮੈਂਬਰ ਆਪਣੀ ਵਿਅਕਤੀਗਤ ਆਜ਼ਾਦੀ ਕਾਇਮ ਰੱਖਣ ਲਈ ਵਚਨਬੱਧ ਹੈ ਇਸ ਕਰਕੇ ਉਹ ਹਥਿਆਰਾਂ ਉਪਰ ਦੂਰ ਦੀ ਪਾਬੰਦੀ ਵੀ ਬਰਦਾਸ਼ਤ ਨਹੀਂ ਕਰਦਾ, ਉਹ ਆਪਣੇ ਬਚਾਉ ਲਈ ਜਾਂ ਹਮਲਾ ਕਰਨ ਲਈ ਹਥਿਆਰ ਰੱਖਣ ਲਈ ਬਜ਼ਿਦ ਹੈ ਤੇ ਸੰਘਰਸ਼ਸ਼ੀਲ ਹੈ। ਇਹ ਕਿਰਪਾਨ ਦੇ ਚਿੰਨ੍ਹ ਦਾ ਤੀਜਾ ਅਰਥ ਹੈ। ਇਹ ਜ਼ਰੂਰੀ ਨਹੀਂ ਕਿ ਹਰ ਵਕਤ ਅਸਲ ਲੰਬਾਈ ਦੀ ਕ੍ਰਿਪਾਨ, ਧਾਰਨ ਕੀਤੀ ਹੋਵੇ ਜਿਵੇਂ ਕਿ ਕੁਝ ਜਥੇ ਅਜਿਹਾ ਆਖਦੇ ਹਨ, ਇਹ ਲੋਹੇ ਦੀ ਨਿੱਕੀ ਕਿਰਪਾਨ ਵੀ ਹੋ ਸਕਦੀ ਹੈ, ਏਨੀ ਛੋਟੀ ਵੀ ਹੋ ਸਕਦੀ ਹੈ ਕਿ ਜੂੜੇ ਵਿਚ ਟੰਗੇ ਕੰਘੇ ਉਪਰ ਜੜੀ ਹੋਵੇ। ਛੋਟੀ ਕਿਰਪਾਨ ਕਿਸੇ ਬਾਹਰੀ ਤਾਕਤ ਦੇ ਦਬਾਉ ਵਜੋਂ ਨਹੀਂ ਰੱਖਣੀ, ਪਰ ਬਿਨਾਂ ਕਿਸੇ ਸ਼ੱਕ ਦੇ, ਚਿੰਨ੍ਹ ਵਜੋਂ ਰੱਖੀ ਜਾ ਸਕਦੀ ਹੈ, ਗੁਰੂ ਗੋਬਿੰਦ ਸਿੰਘ ਵਕਤ ਤੋਂ ਇਸਦੀ ਪੁਰਾਤਨ ਵਰਤੋਂ ਹੁੰਦੀ ਆ ਰਹੀ ਹੈ। ਸਭ ਸਰੋਤ ਇਕ ਮੱਤ ਹਨ ਕਿ ਜਦੋਂ ਸਸਕਾਰ ਉਪਰੰਤ ਫੁੱਲ ਚੁਗਣ ਵੇਲੇ ਗੁਰੂ ਗੋਬਿੰਦ ਸਿੰਘ ਜੀ ਦਾ ਅੰਗੀਠਾ ਫਰੋਲਿਆ ਗਿਆ, ਬੇਸ਼ਕ ਉਨ੍ਹਾਂ ਦਾ ਹੁਕਮ ਸੀ ਕਿ ਅਜਿਹਾ ਨਹੀਂ ਕਰਨਾ, ਭਸਮ ਵਿੱਚੋਂ ਉਨ੍ਹਾਂ ਦੀਆਂ ਅਸਥੀਆਂ ਨਹੀਂ, ਇਕ ਨਿੱਕੀ (ਮਿਨੀਏਚਰ) ਕਿਰਪਾਨ ਮਿਲੀ ਸੀ।

ਕਿਰਪਾਨ ਪਹਿਨਣ ਦੇ ਚਿੰਨ੍ਹ ਤੋਂ ਅਕਸਰ ਇਹ ਪ੍ਰਭਾਵ ਲਿਆ ਜਾਂਦਾ ਹੈ ਜਿਵੇਂ ਸਿੱਖੀ ਵਿਚ ਹਥਿਆਰ ਰੱਖਣਾ, ਯੁੱਧ ਕਰਨਾ ਜ਼ਰੂਰੀ ਫ਼ਰਜ਼ ਹੈ ਤੇ ਅਮਨ, ਅਹਿੰਸਾ ਸਿੱਖ ਰਹਿਤ ਮਰਯਾਦਾ ਵਲੋਂ ਰੱਦ ਹਨ। ਇਹ ਭੁਲੇਖਾ ਪਾਊ ਵਿਚਾਰ ਹੈ ਪਰ ਇਹ ਸਹੀ ਹੈ ਕਿ ਕਿਰਪਾਨ ਦਾ ਚਿੰਨ੍ਹ ਇਹ ਨਹੀਂ ਮੰਨਦਾ ਕਿ ਮਨੁੱਖੀ ਹੋਂਦ ਨਿਰੰਤਰ ਅਮਨ ਚੈਨ ਵਿਚ ਰਹੇਗੀ। ਅਹਿੰਸਾ, ਰਹਿਤ ਮਰਯਾਦਾ ਦਾ ਇਕ-ਮਾਤਰ ਜੀਵਨ ਦਾ ਅੰਸ਼ਿਕ ਤਰੀਕਾ ਹੈ, ਗੁਰਮਤਿ ਇਸ ਨੂੰ ਪ੍ਰਵਾਨ ਨਹੀਂ ਕਰਦੀ ਕਿਉਂਕਿ ਸਮਾਜਿਕ ਅਤੇ ਸਿਆਸੀ ਟੱਕਰਾਂ ਦਾ ਵਿਸ਼ਵ ਵਿਚ ਅਮਲੀ ਇਲਾਜ ਕੇਵਲ ਅਹਿੰਸਾ ਨਹੀਂ।

ਜੰਗ ਅਤੇ ਹਿੰਸਾ ਬਾਰੇ ਸਿੱਖ ਨਜ਼ਰੀਆ ਦੇਖੀਏ, ਕੀ ਹੈ? ਪੁਰਾਤਨ ਅਰਥਸ਼ਾਸਤਰ ਅਨੁਸਾਰ ਜਦੋਂ ਅਮਨ ਅਮਾਨ ਦੇ ਸ੍ਰੋਤ ਯਾਨੀ ਕਿ ਸਾਮ (ਦਖਲੰਦਾਜ਼ੀ ਵਿਰੁਧ ਪਰਸਪਰ ਸੰਮਤੀ), ਦਾਮ (ਧਨ ਆਦਿਕ ਦਾ ਜੁਰਮਾਨਾ) ਅਤੇ ਭੇਦ (ਵਿਰੋਧੀਆਂ ਦੇ ਖੇਮੇ ਵਿਚ ਫੁੱਟ ਪਾਉਣੀ) ਦੀ ਕੂਟਨੀਤੀ ਸਫਲ ਨਾ ਰਹੇ, ਤਦ ਜੰਗ ਆਖ਼ਰੀ ਤਰੀਕਾ ਹੈ। ਔਰੰਗਜ਼ੇਬ ਨੂੰ ਲਿਖੇ ਆਪਣੇ ਖ਼ਤ ਜ਼ਫ਼ਰਨਾਮਾ (1706) ਵਿਚ

---

7. "ਔਰੰਗਜ਼ੇਬ ਨੇ ਹਿੰਦੂਆਂ ਉਪਰ ਹਥਿਆਰ ਰੱਖਣ ਦੀ ਪਾਬੰਦੀ ਲਾ ਦਿੱਤੀ ਸੀ।"
*(ਮੁਸਤਾਇਦ ਖ਼ਾਨ, ਮਾਅਸਰਿ ਆਲਮਗੀਰੀ (ਫ਼ਾਰਸੀ), ਪੰ. 262-63)*

ਗੁਰੂ ਗੋਬਿੰਦ ਸਿੰਘ ਉਦੋਂ ਹਿੰਸਾ ਨੂੰ ਯੋਗ, ਉਚਿਤ ਸਮਝਦੇ ਹਨ, ਜਦੋਂ ਮਸਲੇ ਹਲ ਕਰਨ ਵਾਲੇ ਬਾਕੀ ਤਰੀਕੇ ਫ਼ੇਲ੍ਹ ਹੋ ਜਾਣ :

**ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ**
**ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ ॥**[8]

ਹਿੰਦੂ ਕੂਟਨੀਤੀ ਦੇ ਬਾਕੀ ਤਿੰਨ ਕਦਮ ਸਾਮ, ਦਾਮ ਤੇ ਭੇਦ ਨੂੰ ਗੁਰੂ ਜੀ ਇਥੇ ਮਨ੍ਹਾਂ ਨਹੀਂ ਕਰਦੇ, ਲਿਖਿਆ ਹੈ, ਹਮਹ ਹੀਲਤੇ, ਸਾਰੇ ਤਰੀਕੇ ਜਦੋਂ ਬੇਅਸਰ ਹੋ ਜਾਣ, ਉਦੋਂ। ਹਿੰਦੂ ਚਿੰਤਨ ਦੀ ਕਰੀਮ ਭਗਵਦ ਗੀਤਾ ਵਿਚ ਯੁੱਧ ਆਪਣੇ ਆਪ ਵਿਚ ਮੰਜ਼ਲ ਹੈ, ਖੱਤਰੀ ਦੀ ਸ਼ਾਨ, ਮਾਣ ਅਤੇ ਫ਼ਰਜ਼ ਹੈ। ਸੱਚ ਇਹ ਹੈ ਕਿ ਜੰਗ ਸਦਕਾ ਧਨ ਲੁੱਟਣ ਦਾ ਮਨੋਰਥ ਗੁਣ ਨੂੰ ਗ੍ਰਹਿਣ ਲਾਉਣਾ ਹੈ। ਸਿਪਾਹੀ ਜੰਗ ਦੇ ਨਤੀਜਿਆਂ ਤੋਂ ਵਾਬਸਤਾ ਨਹੀਂ, ਉਸਨੇ ਦਿਖਾਣਾ ਹੈ ਯੁੱਧ ਵਿਚ ਉਸਦਾ ਰਵੱਈਆ ਕੀ ਹੈ। ਇਹ ਗੱਲ ਨਹੀਂ ਕਿ ਜੰਗ ਵਿੱਚੋਂ ਫ਼ਾਇਦੇ ਨਹੀਂ ਹੁੰਦੇ, ਪਰ ਉਚ ਇਖ਼ਲਾਕ ਯੋਧਾ ਫ਼ਾਇਦੇ ਵਾਸਤੇ ਜੰਗ ਨਹੀਂ ਛੇੜਦਾ। ਅਸੱਭਿਅਕ ਖੱਤਰੀ ਦੇ ਖਰ ਦਿਮਾਗ਼ ਨੂੰ ਝੰਜੋੜਨ ਵਾਸਤੇ ਫ਼ਾਇਦਿਆਂ ਦਾ ਜ਼ਿਕਰ ਵੀ *ਭਗਵਦ ਗੀਤਾ* ਵਿਚ ਮੌਜੂਦ ਹੈ :

ਯੁੱਧ ਕਰਦਿਆਂ ਜੇ ਤੂੰ ਮਰ ਗਿਆ
ਸਵਰਗ ਵਿਚ ਦਾਖ਼ਲ ਹੋਵੇਂਗਾ।
ਵਿਜਈ ਹੋ ਗਿਆ, ਧਨ ਸੰਪਦਾ ਦਾ ਮਾਲਕ ਹੋਵੇਂਗਾ।
ਇਨ੍ਹਾਂ ਕਾਰਨਾਂ ਸਦਕਾ ਹੇ ਕੁੰਤੀ ਪੁੱਤਰ ਅਰਜੁਨ
ਕਮਰਕਸਾ ਕਸ, ਯੁੱਧ ਦੇ ਮੈਦਾਨ ਵਿਚ ਦਾਖ਼ਲ ਹੋ।[9]

ਆਗਾਮੀ ਸਦੀਆਂ ਤਕ ਰਾਜਪੂਤ ਦਾ ਇਹੋ ਆਦਰਸ਼ ਬਣ ਗਿਆ। ਪਰ ਸਿੱਖ ਸਿਪਾਹੀ ਨੇ ਇਹ ਆਦਰਸ਼ ਕਦੀ ਪ੍ਰਵਾਨ ਨਹੀਂ ਕੀਤਾ।

ਵਰਤਮਾਨ ਦੌਰ ਵਿਚ ਯੁੱਧ ਦਾ ਵਿਰੋਧ ਇਸ ਕਰਕੇ ਹੋ ਰਿਹਾ ਹੈ ਕਿਉਂਕਿ ਨਿਰੰਤਰ ਤਣਾਉ ਅਤੇ ਸੰਕਟ ਕਾਰਨ ਕਦੀ ਨਾ ਕਦੀ ਜੰਗ ਛਿੜ ਸਕਦੀ ਹੈ, ਜੰਗਾਂ ਵਿਚ ਹੁਣ ਪ੍ਰਮਾਣੂ ਹਥਿਆਰ ਵਰਤੇ ਜਾਣ ਦੀ ਸੰਭਾਵਨਾ ਰਹਿੰਦੀ ਹੈ, ਜੋ ਦੋਵੇਂ ਪਾਸੇ ਤਬਾਹੀ ਲਿਆ ਦੇਣਗੇ। ਇਸ ਕਾਰਨ ਹੁਣ ਇਸ ਗਲ ਨੂੰ ਸਮਝਦਾਰ ਲੋਕ ਕੌਮੀ ਪਾਲਿਸੀ ਨਹੀਂ ਬਣਾਉਂਦੇ। ਗੱਲ ਇਥੋਂ ਤਕ ਪੁਜ ਗਈ ਹੈ ਕਿ ਪੂਰਨ ਤਬਾਹੀ ਕਰਾਉਣ ਨਾਲੋਂ ਤਾਂ ਹਥਿਆਰ ਸੁੱਟਣੇ ਵਾਜਬ ਹਨ। ਇਸ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਮਕਾਲੀ ਸਿਆਸੀ ਸੰਸਾਰ ਵਿਚ ਡੂੰਘੀਆਂ ਨੈਤਿਕ ਜੜ੍ਹਾਂ ਵੀ ਮੌਜੂਦ ਹਨ।

ਸਿੱਖ ਚਿੰਨ੍ਹ ਕਿਰਪਾਨ ਅਜਿਹੀਆਂ ਦਲੀਲਾਂ ਅਤੇ ਪੈਂਤੜੇ ਦੇ ਬਿਲਕੁਲ

---

8. چوں کار از ہمہ حیلتی در گزشت حلال است بردن بہ شمشیر دست (*ਜ਼ਫ਼ਰਨਾਮਾ 22.1*)

9. हतो वा प्राप्स्यसि स्वर्गं जित्वा वा भोक्ष्यसे महीम्।
तस्मादुत्तिशठ कौन्तेय! युद्धाय कृतनिष्चयः।।
(ਹਤੋ ਵਾ ਪ੍ਰਾਪਸਯਸਿ ਸਵਰਗ ਜਿਤਵਾ ਵਾ ਮੋਕਸ਼ਯਸੇ ਮਹੀਮ।
ਤਰਮਾਦੁਤਿਸ਼ਠ ਕੌਂਤੇਯ ! ਯੁਧਾਇ ਕ੍ਰਿਤਨਿਸ਼ਚਯਹ ॥) *(Bhagavadgita, II.37)*

ਖ਼ਿਲਾਫ਼ ਹੈ। ਸਿੱਖ ਮੱਤ ਅਨੁਸਾਰ ਕਿਸੇ ਨੂੰ ਜਾਨੋਂ ਮਾਰਨ ਦੀ ਪਹਿਲ ਕਰਨਾ ਬੁਨਿਆਦੀ ਸਦਾਚਾਰਕ ਅਸੂਲਾਂ ਦਾ ਨਿਰਾਦਰ ਹੈ, ਰੂਹਾਨੀ ਵਚਨਬਧਤਾ ਤੋਂ ਮੁਨਕਿਰ ਹੋਣਾ ਹੈ:

**ਜਬ ਆਵ ਕੀ ਅਉਧ ਨਿਦਾਨ ਬਨੈ**
**ਅਤ ਹੀ ਰਨ ਮੈ ਤਬ ਜੂਝ ਮਰੋਂ ॥** *(ਮਾਰਕੰਡੇ ਪੁਰਾਨ, ਚੰਡੀ ਚਰਿਤ੍ਰ, ਦ. ਗ੍ਰੰ., ਪੰ. 99)*

ਜੰਗ ਵਿਰੁੱਧ ਗਾਂਧੀਵਾਦੀ ਦਲੀਲ ਇਹ ਹੈ ਕਿ ਇਹ ਹਿੰਸਕ ਹੈ ਤੇ ਹਿੰਸਾ ਹਰ ਸੂਰਤ ਵਿਚ ਬੁਰਾਈ ਹੈ, ਨੈਤਿਕ ਤੌਰ 'ਤੇ ਗ਼ਲਤ ਹੈ। ਸਦਾਚਾਰਕ ਬੁਰਾਈ ਹਿੰਸਾ ਦੀ ਥਾਂ ਅਮਨ ਅਮਾਨ ਨਾਲ ਵਿਰੋਧ ਜਤਾਉਣਾ, ਸਤਿਆਗ੍ਰਹਿ ਕਰਨਾ, ਗਾਂਧੀਵਾਦ ਲਈ ਵਧੀਕ ਠੀਕ ਹੈ।

ਗੁਰਮਤਿ ਇਸ ਪੈਂਤੜੇ ਨੂੰ ਬੁਨਿਆਦੀ ਤੌਰ 'ਤੇ ਫ਼ਜ਼ੂਲ ਮੰਨਦੀ ਹੈ। *ਰਿਪਬਲਿਕ* ਵਿਚ ਪਲੈਟੋ ਦਾ ਕਥਨ ਹੈ ਕਿ ਹਿੰਸਾ ਜੇ ਸਫਲ ਹੈ ਤਦ ਫ਼ਾਇਦੇਮੰਦ ਹੋ ਸਕਦੀ ਹੈ, ਸੰਸਾਰ ਦੀ ਤਾਕਤ ਅਤੇ ਸ਼ਾਨ ਮਿਲ ਸਕਦੀ ਹੈ, ਸਫਲ ਹਿੰਸਾ ਦੁਰਾਚਾਰ ਉਪਰ ਵੀ ਪਰਦਾ ਪਾ ਦਿੰਦੀ ਹੈ। ਗੁਰਮਤਿ ਦਾ ਅਸੂਲ ਹੈ ਅਜਿਹੀ ਹਿੰਸਾ ਹਰਗਿਜ਼ ਪ੍ਰਵਾਣ ਨਹੀਂ, ਅਜਿਹੀ ਹਿੰਸਾ ਸਿਰੇ ਦਾ ਦੁਰਾਚਾਰ ਹੈ, ਅਜਿਹੀ ਹਿੰਸਾ ਜਿਹੜੀ ਬੁਰਾਈ ਨੂੰ ਉਤਸ਼ਾਹਿਤ ਕਰਦੀ ਹੈ, ਬੱਜਰ ਪਾਪ ਹੈ, ਜਿਵੇਂ ਗਾਂਧੀਵਾਦੀ ਕਹਿੰਦੇ ਹਨ, ਹਿੰਸਾ ਦੀ ਬੁਰਾਈ ਤੋਂ ਬਚਿਆ ਜਾਵੇ, ਉਸ ਤਰ੍ਹਾਂ ਨਹੀਂ।

ਕਿਰਪਾਨ ਰਾਹੀਂ ਹਿੰਸਾ ਬਾਰੇ ਬਾਈਬਲ ਦਾ ਪੈਂਤੜਾ ਸਭ ਨੂੰ ਪਤਾ ਹੈ, 'ਜਿਹੜੇ ਕਿਰਪਾਨ ਸਦਕਾ ਜਿਉਂਦੇ ਹਨ, ਕਿਰਪਾਨ ਦੀ ਬਦੌਲਤ ਖ਼ਤਮ ਹੋਣਗੇ।' ਪਹਾੜੀ ਉਪਰ ਉਪਦੇਸ਼: 'ਕਮਜ਼ੋਰ ਧਰਤੀ ਦੇ ਵਾਰਸ ਹੋਣਗੇ।'

ਬਚਣ ਅਤੇ ਮਰਨ ਦੇ ਨਿਯਮਾਂ ਦੀ ਸਿੱਖ ਸਮਝ ਇਸ ਪੁਜ਼ੀਸ਼ਨ ਨੂੰ ਮਨਜ਼ੂਰ ਨਹੀਂ ਕਰਦੀ। ਸਿੱਖ ਨਿਸ਼ਚਾ ਇਹ ਹੈ ਕਿ ਜਿਹੜੇ ਅੜਨ ਦੀ ਥਾਂ ਸਮਰਪਣ ਕਰਨਗੇ, ਖ਼ਤਮ ਹੋ ਜਾਣਗੇ। ਜਿਹੜੇ ਕਿਰਪਾਨ ਦੇ ਮੁੱਠੇ ਤੋਂ ਆਪਣਾ ਹੱਥ ਢਿੱਲਾ ਕਰ ਦੇਣਗੇ, ਉਹ ਨਾਜ਼ਕ ਗਰਦਨਾਂ ਉਪਰ ਕਿਰਪਾਨ ਦਾ ਵਾਰ ਝੱਲਣਗੇ:

**ਖੜਗ ਹਾਥ ਜਿਨਿ ਤਜਹੁ, ਖੜਗ ਧਾਰਾ ਸਹੈ ॥**
*(ਚਰਿਤ੍ਰੋਪਾਖਿਆਨ ਨੰ. 297, ਦ. ਗ੍ਰੰ., ਪੰ. 1247)*

ਅੱਗੇ ਕਿਹਾ ਹੈ:

ਬਿਨਾ ਸਸਤ੍ਰ ਕੇਸੰ ਨਰੰ ਭੇਡ ਜਾਨੋ, ਗਹੇ ਕਾਨ ਤਾਕੋ ਕਿਤੈ ਲੈ ਸਿਧਾਨੋ।
*(ਸੁੱਖਾ ਸਿੰਘ, ਗੁਰਬਿਲਾਸ ਪਾ: ੧੦, XXIII, 15.21)*

ਨਿਹੱਥਾ ਅਤੇ ਮੋਨਾ ਗ਼ੁਲਾਮ, ਮੂਰਖ, ਬੁਜ਼ਦਿਲ ਭੇਡ ਵਾਂਗ ਹੈ ਜਿਸ ਦਾ ਕੰਨ ਫੜ ਕੇ ਜਦੋਂ ਕੋਈ ਮਰਜ਼ੀ ਝਟਕਾ ਕਰਨ ਲਈ ਲੈ ਜਾਏ।

ਨੋਟ ਕੀਤਾ ਜਾਵੇ ਸੰਸਾਰ-ਅਮਨ ਨੂੰ ਨਿਰਪੇਖ, ਅਨੰਤ ਅਮਨ ਅਤੇ ਨੇਕੀ ਜੋ ਕੁਝ ਸੁਫ਼ਨਸਾਜ਼ ਕੱਟੜ ਹਠਧਰਮੀ ਸੋਚਦੇ ਹਨ, ਤੋਂ ਭਿੰਨ ਸਮਝਿਆ ਜਾਵੇ।

ਜਿਵੇਂ ਕੁਝ ਸੁਫ਼ਨਸਾਜ਼ ਕੱਟੜ ਹਠਧਰਮੀ ਸੋਚਦੇ ਹਨ, ਵਿਸ਼ਵ ਸ਼ਾਂਤੀ ਮਨੁੱਖੀ

ਸੁਭਾ ਵਿਚ ਆਇਆ ਕੋਈ ਅਚਨਚੇਤੀ ਇਨਕਲਾਬ ਨਹੀਂ, ਇਹ ਤਾਂ ਸਹਿਜੇ ਸਹਿਜੇ ਮਨੁੱਖੀ ਸੰਸਥਾਵਾਂ ਵਿਕਸਿਤ ਹੋਣ ਨਾਲ ਆਉਂਦਾ ਹੈ। ਅਮਲ ਵਿਚ ਆਇਆ ਅਮਨ ਇਕ ਪ੍ਰਕ੍ਰਿਆ ਹੈ, ਗੁੰਝਲਾਂ ਦਾ ਹੱਲ ਲੱਭਣ ਦਾ ਇਕ ਰਸਤਾ ਹੈ। ਹਰੇਕ ਬੰਦਾ ਆਪਣੇ ਗੁਆਂਢੀ ਨੂੰ ਪਿਆਰ ਕਰੇ, ਜ਼ਰੂਰੀ ਨਹੀਂ, ਏਨੀ ਗੱਲ ਹੈ ਕਿ ਇਕੱਠਿਆਂ ਰਹਿੰਦੇ ਇਕ ਦੂਜੇ ਨੂੰ ਬਰਦਾਸ਼ਤ ਕਰਨ, ਆਪਸੀ ਵਿਵਾਦ ਤਰਕ-ਸੰਗਤ ਤਰੀਕੇ ਨਾਲ ਅਮਨ ਅਮਾਨ ਸਹਿਤ ਹੱਲ ਕਰਨ। ਇਹੋ ਜਿਹਾ ਅਮਨ ਸੰਭਵ ਹੈ। ਸਗੋਂ ਇਹ ਹੈ ਕਿਰਪਾਨ ਦੀ ਭੂਮਿਕਾ ਜਿਸ ਸਦਕਾ ਅਮਨ ਕਾਇਮ ਰਹੇ। ਗੁਰਮਤਿ ਦੀ ਅਹਿੰਸਾ ਨਾਲੋਂ ਗਾਂਧੀਵਾਦੀ ਅਹਿੰਸਾ ਦਾ ਇਹੋ ਫ਼ਰਕ ਹੈ।

ਸਿੱਖ ਚਿੰਨ੍ਹ ਵਜੋਂ ਕਿਰਪਾਨ ਦਾ ਸ਼ੁਭ ਅਰਥ ਮਹਾਂਭਾਰਤ ਵਿਚ ਸੰਭਾਲੀ ਹੋਈ ਹਿੰਦੂ ਸਿਆਣਪ ਵਾਂਗ ਵੀ ਨਹੀਂ :

ਧਰਮ ਦਾ ਪੂਰਾ ਸਤਿ ਅਹਿੰਸਾ ਹੈ ਪਰ ਕਿਸੇ ਦੇ ਭਲੇ ਲਈ ਕੀਤੀ ਹਿੰਸਾ ਵੀ ਬਿਲਕੁਲ ਸਾਰਥਿਕ ਹੈ। ਮੈਂ ਤੁਹਾਨੂੰ ਸੱਚ ਦਸਦਾ ਹਾਂ ਧਰਮ ਗੁਰੂ, ਨਿਆਂਧੀਸ਼ ਇਸੇ ਅਸੂਲ ਦੀ ਪਾਲਣਾ ਕਰਦੇ ਹਨ।[10]

ਕਿਰਪਾਨ ਚਿੰਨ੍ਹ ਦਾ ਅਲੌਕਿਕ ਮਾਇਨਾ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਦੱਸ ਦਿੱਤਾ ਹੈ, ਉਨ੍ਹਾਂ ਦੀ ਬਾਣੀ ਜਿਹੜੀ ਅਨੁਵਾਦ ਨਹੀਂ ਕੀਤੀ ਜਾ ਸਕਦੀ, ਮੌਲਿਕ ਖ਼ੂਬਸੂਰਤੀ ਨਾਲ ਬਿਆਨ ਕਰਦੀ ਹੈ :

**ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ ॥**
**ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥**
**ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ ॥**
**ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥**

*(ਬਚਿਤ੍ਰ ਨਾਟਕ, ਦਸਮ ਗ੍ਰੰਥ, ਪੰ. 39)*

[ਅਗਿਆਨਤਾ ਦੇ ਜਾਲੇ ਖ਼ਤਮ ਕਰਨ ਵਾਲੀ, ਬਦੀ ਦੇ ਉਪਾਸ਼ਕਾਂ ਨੂੰ ਮਿਟਾਣ ਵਾਲੀ, ਤਾਕਤਵਰ ਬਾਹਾਂ ਦੇ ਲਾਇਕ, ਬਲਵਾਨ, ਅਜਿੱਤ, ਅੰਨ੍ਹੇ ਕਰ ਦੇਣ ਵਾਲੀ ਬਿਜਲੀ ਵਰਗੀ, ਸੂਰਜ ਦੇ ਤੇਜ ਵਾਲੀ, ਨੇਕੀ ਅਤੇ ਦਿਵਯਤਾ ਦੀ ਰਖਿਅਕ, ਦੁਸ਼ਟਾਂ ਨੂੰ ਹਰਾਉਣ ਵਾਲੀ, ਆਦਿ ਪਾਪ ਦਾ ਨਿਵਾਰਣ ਕਰਨ ਵਾਲੀ ਹੇ ਸਰਬਲੋਹ ਦੀ ਤੇਗ, ਮੈਂ ਤੇਰੀ ਸ਼ਰਣ ਵਿਚ ਹਾਂ। ਤੇਰੀ ਜੈ ਹੋਵੇ, ਉਤਪਤੀ ਦੇ ਮੂਲ ਕਾਰਨ ਤੇਗ਼ ਤੇਰੀ ਜੈ। ਸੰਸਾਰਾਂ ਨੂੰ ਕਾਇਮ ਕਰਨ ਅਤੇ ਰਖਿਆ ਕਰਨ ਵਾਲੀ, ਮਦਦਗਾਰ, ਸ਼ਾਨਾਮੱਤੀ ਕਿਰਪਾਨ ਤੇਰੀ ਜੈ ਹੋਵੇ। ਨਿਆਂ, ਤਾਕਤ ਅਤੇ ਹੁਕਮ ਦੀ ਨਿਸ਼ਾਨੀ ਤੇਜ਼ਧਾਰ ਕਿਰਪਾਨ ਤੇਰੀ ਜੈ ਹੋਵੇ।]

ਕੇਸਾਂ ਦੇ ਜੂੜੇ ਵਿਚ ਕੰਘਾ ਰੱਖਣਾ ਲਾਜ਼ਮੀ ਕਰਾਰ ਦਿੱਤਾ ਤਾਂ ਕਿ ਕੇਸ ਜਟਾਂ

---

10. अहिंसा सकलो धर्मः हिंसा धर्मस्तथा हि ततः।
सत्यं तेऽहं प्रवक्ष्यामि यो धर्मो सत्यवादीनाम्।।
(ਅਹਿੰਸਾ ਸਕਲੋ ਧਰਮ ਹਿੰਸਾ ਧਰਮਸਤਥਾ ਹਿ ਤਤਹ।
ਸਤਯ ਤਅਹੰ ਪ੍ਰਵਕਸ਼ਯਾਮਿ ਯੋ ਧਰਮੋ ਸਤਯਵਾਦੀਨਾਮ੍॥)
*(Santiparva, Mahabharata, 278.20)*

ਨਾ ਬਣਨ, ਭਾਰਤ ਦੇ ਕੁਝ ਮੱਠਾਂ ਵਿਚ ਰਹਿੰਦੇ ਸੰਨਿਆਸੀ ਜਟਾਂ ਰਖਦੇ ਹਨ। ਜੋਗੀਆਂ ਦਾ ਜੋਗੀ, ਜੋਗੀਸ਼ਰ, ਸ਼ਿਵ ਦੁਨੀਆਂ ਦੀ ਚਹਿਲ ਪਹਿਲ ਤੋਂ ਦੂਰ ਕੈਲਾਸ਼ ਪਰਬਤਾਂ ਦੀ ਇਕਾਂਤ ਵਿਚ ਅਪਹੁੰਚ ਵਸਦਾ ਹੈ ਜਿਸ ਦੇ ਸੀਸ ਉਪਰ ਜਟਾਂ ਦਾ ਟਿੱਲਾ ਹੈ। ਸਿੱਖ ਨੂੰ ਹੁਕਮ ਹੈ ਕਿ ਸੰਸਾਰ ਨੂੰ ਤਿਆਗੇ ਨਾ, ਸਰਗਰਮ ਤੇ ਹਿਤਕਾਰੀ ਨਾਗਰਿਕ ਵਾਂਗ ਆਪਣੀਆਂ ਧਾਰਮਿਕ ਜ਼ਿੰਮੇਵਾਰੀਆਂ ਨਿਭਾਏ।

> ਜੋ ਕੋਈ ਸਿੱਖ ਉਦਾਸੀ ਹੋਵੈਗਾ, ਉਸਕਾ ਬੁਰਾ ਹੋਵੈਗਾ ॥
> ਜੋ ਸਿੱਖ ਗ੍ਰਿਹਸਤਿ ਵਿਚ ਅਰਾਧੇਗਾ ਪਰਮੇਸਰ ਸੁਖੀ ਰਖੇਗਾ ॥
> ਧਰਮ ਕੀ ਕਿਰਤ ਕਰਣੀ। ਦੇਵਣਹਾਰ ਗੁਰੂ ਬਾਬਾ ਹੈ।...
> ਦੋਵੇ ਸਿਰੇ ਗੁਰੂ ਨੋ ਸਓਪਣੇ। ਅਲਿਪਤੁ ਰਹਿਣਾ। ਗੁਰੂ ਕਾ ਆਖਣਾ ਹੈ॥
> *(ਸਾਖੀ ਗੁਰੂ ਅਮਰ ਦਾਸ ਜੀ ਕੀ)*

ਸਿੱਖ, ਜੀਵਨ ਦੀਆਂ ਭਾਵਨਾਵਾਂ ਵਿਚ ਹਿਸੇਦਾਰ ਹੋ ਕੇ ਕਰਮਸ਼ੀਲ ਰਹੇ। ਸੱਜੇ ਗੁੱਟ ਉਪਰ ਪਹਿਨਿਆਂ ਕੜਾ ਬੋਧੀਆਂ ਦੇ ਧੰਮਚੱਕੇ ਦਾ ਚਿੰਨ੍ਹ ਹੈ ਤੇ ਹਿੰਦੂਆਂ ਦੇ ਵਿਸ਼ਵ ਵਿਜਈ ਚੱਕਰਵਰਤੀ ਰਾਜੇ ਦਾ ਚਿੰਨ੍ਹ ਹੈ। ਧੰਮਚੱਕਾ (ਸੰਸਕ੍ਰਿਤ ਧਰਮ ਚੱਕਰ) ਧਰਮ ਨਿਭਾਣ ਅਤੇ ਹੋਰਾਂ ਨੂੰ ਧਰਮ ਨਿਭਾਣ ਵਿਚ ਮਦਦਗਾਰ ਹੈ, ਇਵੇਂ ਹੀ ਚੱਕਰਵਰਤੀ ਰਾਜਾ, ਸਰਕਾਰ ਧਰਮ ਨਿਰਪੇਖ ਨੀਤੀਆਂ ਰਾਹੀਂ ਚਲਾਏ, ਈਮਾਨਦਾਰੀ ਨਾਲ, ਜ਼ਿੰਮੇਵਾਰੀ ਨਾਲ ਕਾਰਜ ਕਰੇ।[11] ਸਿੱਖ ਆਪਣੇ ਜ਼ਿੰਮੇ ਲੱਗੇ ਦੋ ਫ਼ਰਜ਼ਾਂ ਤੋਂ ਅਵੇਸਲਾ ਨਾ ਹੋਵੇ, ਰੂਹਾਨੀ ਪਾਂਧੀ ਹੋਵੇ ਅਤੇ ਲੋਕ ਹਿਤੈਸ਼ੀ ਨਾਗਰਿਕ ਹੋਵੇ। ਦੋਹਾਂ ਵਿਚ ਕਿਸੇ ਇਕ ਪੱਖ ਵਿਚ ਢਿੱਲ ਮੱਠ ਨਹੀਂ ਹੋਣੀ ਚਾਹੀਦੀ, ਲੋਹੇ ਦੇ ਕੜੇ ਦਾ ਇਕ ਅਰਥ ਇਹ ਹੈ। ਚੱਕਰ ਆਪਣੇ ਆਪ ਵਿਚ ਸੰਪੂਰਣ ਆਕ੍ਰਿਤੀ ਹੈ, ਇਸ ਦੇ ਵਿਆਸ ਵਿਚ ਸਭ ਕੁਝ ਮੌਜੂਦ ਹੈ, ਨਾ ਇਸਦਾ ਕਿਤੇ ਆਦਿ ਹੈ ਨਾ ਅੰਤ। ਕਾਰਲ ਜੁੰਗ ਅਨੁਸਾਰ ਚੱਕਰ, ਡਿਸਕ ਅਤੇ ਘਣ, ਸੰਪੂਰਣਤਾ, ਸੰਪੰਨ ਰੂਹਾਨੀਅਤ ਦੇ ਚਿੰਨ੍ਹ ਮੰਨੇ ਗਏ ਹਨ। ਇਸੇ ਪ੍ਰਕਾਰ ਸਿੱਖ ਦਾ ਕੇਂਦਰ ਰੱਬ ਹੋਵੇ, ਸਾਰੀ ਸ੍ਰਿਸ਼ਟੀ ਉਸ ਦੀ ਹਮਦਰਦੀ ਦੀ ਭਾਗੀਦਾਰ ਹੋਵੇ। ਲੋਹੇ ਦੇ ਕੜੇ ਦਾ ਇਹ ਦੂਜਾ ਮਾਇਨਾ ਹੈ।[12] ਸਮੁੱਚੇ ਤੌਰ ’ਤੇ ਕਿਉਂਕਿ ਇਹ ਸਰਵੁੱਚ ਨਿਆਂ, ਧਰਮ ਦਾ ਚਿੰਨ੍ਹ ਹੈ, ਇਹ ਵਿਸ਼ਵਾਸ ਦੀ ਨਿਸ਼ਾਨੀ ਹੈ, ਇਸ ਬਗ਼ੈਰ ਧਾਰਮਿਕ ਜੀਵਨ ਕਲਪਿਆ ਨਹੀਂ ਜਾ ਸਕਦਾ। ਵਿਸ਼ਵਾਸ ਦੀ ਤਾਕਤ ਸ਼ਬਦਾਂ ਦੀ ਸੀਮਤ ਵਿਆਖਿਆ ਤੋਂ ਪਾਰ ਹੈ :

> **ਮੰਨੇ ਕੀ ਗਤਿ ਕਹੀ ਨ ਜਾਇ॥** *(ਜਪੁ, ਪੰ. 3)*

---

11. “ਚੱਕਰਵਰਤੀ ਰਾਜੇ ਦਾ ਵੱਡਾ ਬੇਟਾ ਜਿਵੇਂ ਆਪਣੇ ਪਿਤਾ ਦੀ ਸਰਕਾਰ ਦਾ ਚੱਕਰ ਚਲਾਉਂਦਾ ਹੈ, ਉਵੇਂ ਹੇ ਸਾਰਿਪੁੱਤ, ਜਿਹੜਾ ਧਰਮ ਦਾ ਚੱਕਰ ਮੈਂ ਚਲਾਇਆ, ਉਸ ਨੂੰ ਤੁਸੀਂ ਘੁਮਾਈ ਚੱਲੋ।” *(ਸਮਯੁਤ ਨਿਕਾਯ, 1.191)*
12. ਧੋਟਕ ਜਿਹੜਾ ਇਥੇ ਸ਼ੰਕੇ ਰੱਖੇਗਾ
    ਉਸ ਨੂੰ ਮੈਂ ਮੁਕਤ ਕਰਨ ਨਹੀਂ ਆਉਣਾ।
    ਜਦੋਂ ਤੁਸੀਂ ਜਾਣ ਲਿਆ ਕਿ ਧਰਮ ਸਰਵੋਤਮ ਹੈ
    ਤਦ ਤੁਸੀਂ ਭਵਸਾਗਰ ਤਰ ਲਉਗੇ।
    *(ਸੁੱਤਨਿਪਾਤ : 1064, ਹਰੇ ਈ. ਡਬਲਿਊ, ਵੋਵਨ ਕੋਡੈਂਸਿਜ਼, ਲੰਡਨ)*

ਸੋ ਕੜੇ ਦਾ ਤੀਜਾ ਮਾਇਨਾ ਹੋਇਆ ਵਿਸ਼ਵਾਸ। ਰੱਬ ਦੀ ਰਜ਼ਾ ਵਿਚ ਰਹਿੰਦਿਆਂ ਸਿੱਖ ਦਾ ਜੀਵਨ ਬਤੀਤ ਹੋਵੇ। ਸਾਰੀ ਦੁਨੀਆਂ ਵਿਚ ਮੰਨਿਆ ਜਾਂਦਾ ਹੈ ਕਿ ਲੋਹਾ ਬਦਰੂਹਾਂ ਤੋਂ ਬਚਾਉਂਦਾ ਹੈ। ਧਰਮ ਅਤੇ ਰੱਬ ਵਿਚ ਲਿਵਲੀਨ ਹੋ ਕੇ ਸਿੱਖ ਦੁਸ਼ਵਾਰੀਆਂ ਵਿਚ ਵੀ ਸੁਖਦਾਇਕ ਜੀਵਨ ਬਤੀਤ ਕਰਦਾ ਹੈ। ਇਹ ਹੈ ਸਿੱਖ ਵਲੋਂ ਕੜਾ ਪਹਿਨਣ ਦਾ ਚੌਥਾ ਕਾਰਨ। ਹਿੰਦੂ ਵੈਸ਼ਣਵ ਮਿਥਿਹਾਸ ਵਿਚ ਚੱਕਰ ਪਰਮੇਸਰ ਦੀ ਰਜ਼ਾ ਦਾ ਚਿੰਨ੍ਹ ਹੈ। ਵਿਸ਼ਣੂ ਸੰਸਾਰ ਦਾ ਕਰਤਾ ਅਤੇ ਸੰਚਾਲਕ ਹੈ।[13]

ਸਿੱਖ ਚਿਹਨ ਵਿਗਿਆਨ ਵਿਚ ਕੜਾ ਸੰਸਾਰਕ ਜੀਵਨ ਦੀ ਸਾਰਥਿਕਤਾ ਅਤੇ ਮਿਲਵਰਤਣ ਦਾ ਪ੍ਰਤਿਨਿਧ ਹੈ। ਜਿਵੇਂ ਬੋਧੀ ਅਤੇ ਜੈਨੀ ਇਹ ਸਮਝਦੇ ਹਨ ਕਿ ਆਪਣੇ ਆਪ ਨੂੰ, ਅਹੰ ਨੂੰ ਖ਼ਤਮ ਕਰਨਾ ਧਰਮ ਹੈ, ਸਿੱਖ ਅਜਿਹਾ ਨਹੀਂ ਕਰਦਾ ਜਾਂ ਸਮਝਦਾ। ਹੋਰ ਬਹੁਤ ਸਾਰੇ ਚਿਨ੍ਹਾਤਮਕ ਅਰਥਾਂ ਤੋਂ ਇਲਾਵਾ ਕੜੇ ਦਾ ਇਹ ਪੰਜਵਾਂ ਮਾਇਨਾ ਹੈ।

ਖ਼ਾਲਸਾ ਪੰਥ ਦਾ ਪੰਜਵਾਂ ਚਿੰਨ੍ਹ ਕਛਹਿਰਾ ਹੈ, ਲਕ ਦੁਆਲੇ ਪਹਿਨਣ, ਜਣਨਅੰਗ ਨੂੰ ਢਕਣ ਲਈ ਗੋਡਿਆਂ ਤਕ ਦੀ ਇਹ ਸੀਤੀ ਹੋਈ ਪੁਸ਼ਾਕ ਹੈ। ਇਹ ਕੱਪੜਾ ਦਰਜ਼ੀ ਵਲੋਂ ਸੀਤਾ ਜਾਂਦਾ ਹੈ ਜਿਸ ਨੂੰ 'ਕੱਛਾ' ਜਾਂ 'ਕਛਹਿਰਾ' ਕਹਿੰਦੇ ਹਨ।

ਕਛਹਿਰਾ ਪਹਿਨਣ ਦੇ ਹੁਕਮ ਪਿੱਛੇ ਹੋਰਨਾਂ ਤੋਂ ਇਲਾਵਾ ਤਿੰਨ ਅਹਿਮ ਕਾਰਨ ਦੂਰਰਸੀ ਅਰਥਾਂ ਵਾਲੇ ਹਨ। ਪਹਿਲੀ ਗੱਲ ਤਾਂ ਇਹ ਸੱਭਿਅਤਾ ਦਾ ਆਧਾਰ ਚਿੰਨ੍ਹ ਹੈ। ਲਾਤੀਨੀ ਸ਼ਬਦ ਸਿਵਿਕ ਭਾਵ ਨਾਗਰਿਕ ਤੋਂ ਸਿਵਿਲੀਜ਼ੇਸ਼ਨ ਸ਼ਬਦ ਬਣਿਆ। ਧਾਤੂ ਵਿਗਿਆਨ ਅਨੁਸਾਰ ਸਿਵਿਲੀਜ਼ੇਸ਼ਨ ਉਸ ਜ਼ਿੰਮੇਵਾਰੀ ਦਾ ਨਾਮ ਹੈ ਜੋ ਸਮਾਜ ਦੀ ਸਮੂਹਿਕ ਪ੍ਰਗਤੀ ਲਈ ਵਚਨਬੱਧ ਹੋਵੇ। ਆਦਮੀ ਨੇ ਏਨੀ ਸਮਝ ਸੂਝ ਅਤੇ ਸਮਾਜਿਕ ਏਕਤਾ ਹਾਸਲ ਕਰ ਲਈ ਹੈ ਕਿ ਉਹ ਸਮਾਜਿਕ ਨਿਯਮਾਂ ਦਾ ਗਠਨ ਕਰ ਕੇ ਸਮੂਹਕ ਵਿਕਾਸ ਦੀ ਪ੍ਰਣਾਲੀ ਈਜਾਦ ਕਰੇ, ਯਾਨੀ ਕਿ ਸਰਕਾਰ ਦੀ ਪ੍ਰਣਾਲੀ। ਸਮਾਜ ਸ਼ਾਸਤ੍ਰੀਆਂ ਨੇ ਸਿਵਿਲੀਜੇਸ਼ਨ ਦੇ ਵਿਕਾਸ ਦੇ ਛੇ ਪੜਾਅ ਸ਼੍ਰੇਣੀਬਧ ਕੀਤੇ ਹਨ, ਕਾਢਾਂ ਜਿਹੜੀਆਂ ਅਮਲ ਵਿਚ ਆਈਆਂ ਉਹ ਹਨ— ਬੋਲੀ, ਅੱਗ, ਤੀਰ ਕਮਾਨ, ਬਰਤਨ, ਪਾਲਤੂ ਪਸ਼ੂ, ਲੋਹਾ ਅਤੇ ਲਿਪੀ। ਨਿਰੋਲ ਬਰਬਰਤਾ ਤੋਂ ਸਿਵਿਲੀਜ਼ੇਸ਼ਨ ਵਲ ਵਿਕਾਸ ਕਰਨ ਵਿਚ ਨਿਰਸੰਦੇਹ ਅਰਥਸ਼ਾਸਤਰ ਦਾ ਵਿਕਸਿਤ ਹੋਣਾ ਹੈ। ਸੱਭਿਅਤਾਵਾਂ ਦੀ ਪ੍ਰਗਤੀ ਵਿਚ ਵਿਗਿਆਨਕ ਸੂਝ ਦੀ ਇਸ ਪਹੁੰਚ ਵਿੱਚੋਂ ਜਟਿਲ ਅਤੇ ਸਾਹਸੀ ਸਿਧਾਂਤ ਕਾਰਲ ਮਾਰਕਸ ਦਾ ਦਵੰਦਵਾਦੀ ਭੌਤਿਕਵਾਦ ਉਗਮਿਆ, ਅਜਿਹਾ ਸਿਧਾਂਤ ਜਿਸ ਨੇ ਹੈਰਾਨੀਜਨਕ ਸਿਆਸੀ ਅਤੇ ਸਮਾਜਿਕ ਵਿਕਾਸ ਦੇ ਇਤਿਹਾਸਕ ਨਤੀਜੇ ਸਾਹਮਣੇ ਲਿਆਂਦੇ, ਗਲੋਬ ਉਪਰ ਹਾਲ ਹੀ ਵਿਚ ਬਹੁਤ ਥਾਵਾਂ 'ਤੇ ਕਮਿਊਨਿਸਟ ਤਾਨਾਸ਼ਾਹੀ ਰਾਜ ਸਥਾਪਤ ਕੀਤੇ। ਪਰ ਸਿਵਿਲੀਜ਼ੇਸ਼ਨ ਦਾ ਬੁਨਿਆਦੀ ਖ਼ਾਸਾ ਇਹ ਹੈ ਕਿ ਮਨੁੱਖ ਵਿਅਗਤੀਗਤ ਤੌਰ 'ਤੇ

---

13. एकोऽहं बहु स्याम्—इति संकल्पः।
(ਏਕੋਅਹੰ ਬਹੁ ਸਯਾਮ੍—ਇਤਿ ਸੰਕਲਪਹ।) *(Ahirbudhnyasamhita, II.7)*

ਸ੍ਵੈਚੇਤੰਨ ਹੋਵੇ, ਜਿਸ ਸਮਾਜ ਵਿਚ ਉਹ ਰਹਿੰਦਾ ਹੈ ਉਥੇ ਆਪਣੇ ਫ਼ਰਜ਼ਾਂ ਜ਼ਿੰਮੇਵਾਰੀਆਂ ਦੀ ਪਛਾਣ ਕਰੇ ਤੇ ਨਿਭਾਏ। ਫ਼ਰਜ਼ ਦਾ ਮਤਲਬ ਹੈ ਆਪਣੇ ਉਪਰ ਕਾਬੂ ਰੱਖਣਾ, ਜਣਨ ਅੰਗਾਂ ਨੂੰ ਕੱਜਣ ਦਾ ਅਰਥ ਹੈ ਬੌਧਿਕਤਾ ਦਾ ਫਲ ਪ੍ਰਾਪਤ ਕਰਨਾ। ਕਛਹਿਰੇ ਦਾ ਇਹ ਪਹਿਲਾ ਕਾਰਜ ਹੈ। ਇਹ ਕਾਰਜ ਮਨੁੱਖ ਨੂੰ ਜੰਗਲੀ ਜੀਵਾਂ ਤੋਂ ਨਿਖੇੜਦਾ ਹੈ, ਇਉਂ ਇਥੋਂ ਇਸਨੂੰ ਸੱਭਿਅਤਾ ਦੀ ਨਿਸ਼ਾਨੀ ਸਮਝਿਆ ਜਾਏ। ਪਸ਼ੂਆਂ ਅਤੇ ਮਨੁੱਖਾਂ ਦਾ ਸੱਭਿਅਕ ਨਿਖੇੜਾ ਕਰਨ ਵਾਲੀ ਲਕੀਰ ਇਹੋ ਹੈ। ਇਕ ਸਮਾਂ ਸੀ ਜਦੋਂ ਬਣਮਾਣਸ ਕੱਚਾ ਭੋਜਨ ਖਾਂਦਾ, ਕੱਚੇ ਫਲ ਸਬਜ਼ੀਆਂ, ਕੋਈ ਆਰਟ ਕਰਾਫ਼ਟ ਨਹੀਂ, ਹੌਲੀ ਹੌਲੀ ਉਸਨੇ ਘਰ ਉਸਾਰਨੇ ਸ਼ੁਰੂ ਕੀਤੇ, ਦਿਮਾਗ਼ ਵਿਕਸਿਤ ਹੋਇਆ, ਮਸ਼ੀਨ ਦੀ ਈਜਾਦ ਸਦਕਾ ਜੀਵਨ ਸੁਖਦਾਈ ਹੋਇਆ।

ਸਰਕਾਰ ਬਣਾਈ ਜਿਸ ਨੇ ਸਮਾਜ ਉਪਰ ਕੰਟਰੋਲ ਕੀਤਾ, ਸੌਂਦਰਯ ਸੁਆਦ ਦੀ ਪੂਰਤੀ ਹੋਣ ਲੱਗੀ, ਚਿਤਰਕਲਾ, ਸਾਹਿਤ ਅਤੇ ਉਚਕੋਟੀ ਦੀਆਂ ਕੋਮਲ ਕਲਾਵਾਂ ਪ੍ਰਗਟ ਹੋਈਆਂ। ਸਭ ਤੋਂ ਹੈਰਾਨੀਜਨਕ ਤਬਦੀਲੀ ਉਦੋਂ ਸਾਹਮਣੇ ਆਈ ਜਦੋਂ ਆਦਮ ਅਤੇ ਈਵ ਨੇ ਆਪਣਾ ਨੰਗੇਜ ਅੰਜੀਰ ਦੇ ਪੱਤਿਆਂ ਹੇਠ ਢਕ ਲਿਆ, ਯਾਨੀ ਕਿ ਸਮਾਜਿਕ ਚੇਤਨਤਾ ਦਾ ਆਗ਼ਾਜ਼ ਹੋ ਗਿਆ। ਉਨ੍ਹਾਂ ਦੇ ਜਾਂਗਲੀ ਮਨਾਂ ਵਿਚ ਫ਼ਰਜ਼ ਦਾ ਸੰਬੋਧ ਪੈਦਾ ਹੋਇਆ। ਕਛਹਿਰਾ ਪਹਿਨਣ ਵਾਲਾ ਸਿੱਖ ਆਪਣੀ ਮੁਢਲੀ ਤਰੰਗ ਪ੍ਰਤੀ ਚੌਕਸ ਰਹੇ ਜੋ ਸਦਾਚਾਰ ਅਤੇ ਸੱਭਿਆਚਾਰ ਦਾ ਕੇਂਦਰ ਹੈ, ਆਪਣੇ ਆਪ ਨੂੰ ਸਮਾਜ ਦਾ ਇਕ ਅੰਗ ਜਾਣੇ, ਉਸ ਨੇ ਸੱਭਿਅਤਾ ਦੇ ਮਿਸ਼ਨ ਨੂੰ ਅੱਗੇ ਤੋਰਨਾ ਹੈ ਜਿਸ ਵਾਸਤੇ ਤੀਖਣ ਬੁੱਧੀ ਦੀ ਜ਼ਰੂਰਤ ਰਹੇਗੀ, ਪ੍ਰਤਿਭਾ ਸਹਿਤ ਉਹ ਆਪਣੇ ਫ਼ਰਜ਼ ਪ੍ਰਤੀ ਜਾਗਰੂਕ ਰਹੇ।

ਕਛਹਿਰੇ ਦਾ ਦੂਜਾ ਚਿੰਹਨਕ ਅਰਥ ਭਾਰਤ ਦੇ ਸੰਨਿਆਸ ਫ਼ਲਸਫ਼ੇ ਨਾਲ ਵੀ ਜੁੜਦਾ ਹੈ। ਮੂਲ ਰੂਪ ਵਿਚ ਇਹ ਜੈਨ ਫ਼ਲਸਫ਼ਾ ਹੈ ਜਿਸਨੇ ਸਾਰੇ ਭਾਰਤੀ ਧਾਰਮਿਕ ਦਾਇਰਿਆਂ ਨੂੰ ਪ੍ਰਭਾਵਿਤ ਕੀਤਾ ਹੈ। ਸਾਂਖ ਦਾ ਅਵੈਦਿਕ ਦ੍ਵੈਤਵਾਦੀ ਪੁਰਸ਼ ਪ੍ਰਕ੍ਰਿਤੀ ਦਾ ਦਰਸ਼ਨ ਆਦਮੀ ਅਤੇ ਵਿਸ਼ਵ ਨੂੰ ਇਉਂ ਸਮਝਦਾ ਹੈ ਕਿ ਜੀਵ ਮੁਢਲਾ ਸੂਖਮ ਕਣ ਹੈ ਤੇ ਕਰਮ ਪਦਾਰਥਕ ਵਿਰਾਟ ਦ੍ਰਵ ਅਜੀਵ ਹੈ। ਇਨ੍ਹਾਂ ਦੋਵਾਂ ਦਾ ਮੇਲ ਲੇਸ਼ ਹੈ, ਯਾਨੀ ਕਿ ਅਪਵਿੱਤਰ ਹੈ। ਜੀਵਨ ਨੂੰ ਕਰਮ ਤੋਂ ਸੁਤੰਤਰ ਕਰਨਾ ਹੈ ਤਦ ਮੁਕਤੀ ਮਿਲੇਗੀ, ਕੈਵਲਯ ਯਾਨੀ ਕਿ ਇਕਾਂਤ ਪ੍ਰਾਪਤ ਹੋਏਗੀ। ਅੱਗ ਯਾਨੀ ਕਿ ਤਪਸ਼ ਰਾਹੀਂ ਇਹ ਪ੍ਰਾਪਤੀ ਹੋਏਗੀ, ਸਾਰੀਆਂ ਇਛਾਵਾਂ, ਲੋੜਾਂ, ਤਰੰਗਾਂ, ਜੋ ਆਦਮੀ ਅੰਦਰ ਸਕ੍ਰਿਯ ਹਨ, ਖ਼ਤਮ ਕਰਨੀਆਂ ਹੋਣਗੀਆਂ, ਜੀਵਨਧਾਰਾ ਰੋਕਣੀ ਪਏਗੀ, ਵਿਅਕਤਿੱਤਵ ਦਾ, ਸਰੀਰ ਦਾ ਵਿਨਾਸ਼, ਹਰੇਕ ਮਨੁੱਖੀ ਕੀਮਤ ਦਾ ਖ਼ਾਤਮਾ। ਬੁੱਧ ਅਤੇ ਤੀਰਥਾਂਕਰ ਇਸ ਤਰ੍ਹਾਂ ਦੇ ਹੁੰਦੇ ਹਨ। ਬੁੱਧ ਪਰਾਭੌਤਿਕ ਪ੍ਰਤਿਭਾ ਰਾਹੀਂ ਆਪਣਾ ਸਭ ਕੁਝ ਖ਼ਤਮ ਕਰਦੇ ਹਨ ਅਤੇ ਤੀਰਥਾਂਕਰ ਧੂਣੀਆਂ ਰਮਾ ਕੇ, ਤਪ ਤਾਪ ਕੇ। ਤਪ ਕਰਨ ਦੀ ਕ੍ਰਿਆ ਪੂਰਬ ਆਰੀਅਨ ਤਾਂ ਹੈ ਪਰ ਅਵੈਦਿਕ ਬਿਲਕੁਲ ਨਹੀਂ ਕਿਉਂਕਿ ਰਿਗਵੇਦ ਵਿਚ ਇਸਦਾ ਜ਼ਿਕਰ (ਯ.136 ਯ.190)

ਆਇਆ ਹੈ। ਪੁਰਾਤਨ ਤਪਸਵੀ ਨੰਗੇ ਰਹਿੰਦੇ ਸਨ, ਦਿਗਾਂਬਰ ਸਨ, ਯਾਨੀ ਕਿ ਉਨ੍ਹਾਂ ਦਾ ਓੜ੍ਹਨ ਆਕਾਸ਼ ਸੀ।[14]

ਆਦਿਕਾਲ ਤੋਂ ਇਹ ਦਿਗੰਬਰ ਸੰਨਿਆਸੀ ਭਾਰਤ ਦੇ ਜੰਗਲਾਂ ਵਿਚ ਘੁੰਮਦੇ ਫਿਰਦੇ ਸਨ। ਸਿਕੰਦਰ ਦੇ ਹਮਲੇ ਵੇਲੇ (327-26 ਪੂ.ਈ.) ਇਹ ਸਾਧੂ ਸਿੰਧ ਘਾਟੀ ਵਿਚ ਦੇਖੇ ਗਏ। ਯੂਨਾਨੀਆਂ ਨੇ ਇਨ੍ਹਾਂ ਨੂੰ ਜਿਮਨੋਸੋਫਿਸਟਸ ਕਿਹਾ, ਨੰਗੇ ਆਚਾਰੀਆ, ਜੋ ਦਿਗੰਬਰ ਸ਼ਬਦ ਦਾ ਬਿਲਕੁਲ ਸਹੀ ਅਨੁਵਾਦ ਹੈ। ਬਾਰ੍ਹਵੀਂ ਸਦੀ ਮਗਰੋਂ ਜਾਬਰ ਮੁਸਲਮਾਨ ਸ਼ਾਸਕਾਂ ਨੇ ਇਨ੍ਹਾਂ ਨੂੰ ਬੇਰਹਿਮੀ ਨਾਲ ਦਬਾਅ ਦਿੱਤਾ। ਦਿਗੰਬਰ ਪਰੰਪਰਾ ਹਰੇਕ ਸਮਾਜਿਕ ਤੇ ਮਨੁੱਖੀ ਕੀਮਤਾਂ ਨੂੰ ਖ਼ਤਮ ਕਰਨਾ ਆਪਣੀ ਉਚਤਮ ਪ੍ਰਾਪਤੀ ਲਈ ਪਹਿਲਾ ਕਦਮ ਸਮਝਦੀ ਹੈ। ਦੂਜੇ ਪਾਸੇ ਗੁਰਮਤਿ, ਸਮਾਜ ਵਿਚ ਵਿਚਰਨ ਲਈ ਆਪਣੀ ਰਹਿਤ ਮਰਯਾਦਾ ਲਾਗੂ ਕਰਨੀ ਜ਼ਰੂਰੀ ਨਿਸ਼ਚਿਤ ਕਰਦੀ ਹੈ। ਮਨੁੱਖੀ ਕਦਰਾਂ-ਕੀਮਤਾਂ ਦਾ ਨਿਰੰਤਰ ਵਿਕਾਸ ਕਰਕੇ ਉਚਤਮ ਪ੍ਰਾਪਤੀ ਕਰਨੀ ਹੈ। ਇਸ ਕਰਕੇ ਸਾਂਖ ਦਰਸ਼ਨ ਦੇ ਦਿਗੰਬਰ ਨੰਗੇਜ ਅਤੇ ਇਸ ਦੇ ਸੰਨਿਆਸ ਨੂੰ ਗੁਰਮਤਿ ਪੂਰਨ ਤੌਰ ’ਤੇ ਨਕਾਰਦੀ ਹੈ। ਕਛਹਿਰਾ ਪਹਿਨਣ ਦਾ ਹੁਕਮ ਦੇਣਾ, ਨੰਗੇਜ ਨੂੰ ਰੱਦ ਕਰਨਾ ਹੈ। ਕਛਹਿਰਾ ਪਹਿਨਣ ਦੇ ਹੁਕਮ ਦਾ ਇਹ ਦੂਜਾ ਅਰਥ ਹੈ।

ਚਿਹਨ ਵਜੋਂ ਕਛਹਿਰੇ ਦਾ ਅਰਥ ਵੇਦਾਂ ਅਤੇ ਬ੍ਰਾਹਮਣ ਗ੍ਰੰਥਾਂ ਦੀਆਂ ਸਿਖਿਆਵਾਂ ਅਤੇ ਬੁਨਿਆਦੀ ਸੰਬੋਧਾਂ ਵਿਚ ਲਭਿਆ ਜਾ ਸਕਦਾ ਹੈ। ਵੇਦਕ ਰਿਚਾਂ ਉਹਨਾਂ ਇਲਹਾਮਾ ਦਾ ਸੰਗ੍ਰਹਿ ਹੈ ਜਿਸਨੂੰ ‘ਸ਼ਰੁਤੀ’ ਕਿਹਾ ਜਾਂਦਾ ਹੈ, ਇਹ ਬ੍ਰਾਹਮਣੀਕਲ ਪ੍ਰਣਾਲੀ ਦੇ ਧਾਰਮਿਕ ਵਿਸ਼ਵਾਸ ਹਨ। ਇਹ ਪਵਿਤਰ ਗ੍ਰੰਥ ਚਾਰ ਹਿੱਸਿਆਂ, ਜਿਨ੍ਹਾਂ ਨੂੰ ‘ਸੰਘਿਤਾਵਾਂ’ ਕਿਹਾ ਜਾਂਦਾ ਹੈ, ਵਿਚ ਵੰਡੇ ਹੋਏ ਹਨ ਜੋ ਚਾਰ ਵੇਦ ਹਨ। ਇਨ੍ਹਾਂ ਵਿਚ ਕਾਵਿ ਰਚਨਾਵਾਂ ਹਨ ਜਿਨ੍ਹਾਂ ਨੂੰ ‘ਮੰਤਰ’ ਕਿਹਾ ਜਾਂਦਾ ਹੈ, ਇਹ ਭਜਨ ਹਨ। ਇਨ੍ਹਾਂ ਨਾਲ ਕੁਝ ਵਾਰਤਕ ਦੇ ਗ੍ਰੰਥ ਜੋੜੇ ਗਏ ਹਨ ਜਿਨ੍ਹਾਂ ਨੂੰ ‘ਬ੍ਰਾਹਮਣ’ ਕਹਿੰਦੇ ਹਨ। ਇਸ ਸ਼੍ਰੇਣੀ ਦਾ ਵੱਡਾ ਹਿੱਸਾ ਵਿਆਖਿਆਕਾਰੀ ਕਿਸਮ ਦਾ ਹੈ, ਵੇਦਾਂ ਵਿਚ ਕਿਸ ਕਿਸਮ ਦੀ ਬਲੀ ਦਾ ਕੀ ਰਹੱਸ ਹੈ, ਮੰਤਰਾਂ ਦੀ ਕੀ ਸਾਰਥਿਕਤਾ ਹੈ, ਆਦਿ ਧਰਮ ਸ਼ਾਸਤਰੀ ਨਿਯਮ ਹਨ। ਦੋ ਪ੍ਰਕਾਰ ਦੇ ਗ੍ਰੰਥ ਵੇਦਾਂ ਨਾਲ ਹੋਰ ਨੱਥੀ ਕੀਤੇ ਗਏ ਹਨ ਜੋ ਆਰਣਯਕ ਅਤੇ ਉਪਨਿਸ਼ਦ ਹਨ। ਵਿਸ਼ੇ-ਵਸਤੂ ਪੱਖੋਂ ਆਰਣਯਕ ਬ੍ਰਾਹਮਣ ਗ੍ਰੰਥਾਂ ਨਾਲ ਮਿਲਦੇ-ਜੁਲਦੇ ਹਨ ਤੇ ਉਪਨਿਸ਼ਦ ਅਚੇਤ-ਮਨੋਵਿਗਿਆਨ ਨਾਲ ਸੰਬੰਧਿਤ ਅਲੌਕਿਕ ਵਿਗਿਆਨ ਅਤੇ ਬ੍ਰਹਿਮੰਡੀ ਗਿਆਨ ਦੀ ਆਧਾਰਸ਼ਿਲਾ ਹਨ। ਇਨ੍ਹਾਂ ਸਨਾਤਨੀ ਗ੍ਰੰਥਾਂ ਵਿਚ ਯੱਗ ਦੌਰਾਨ ਕੀਤੀਆਂ ਬਲੀ ਦੀਆਂ ਰਸਮਾਂ ਦਾ ਅਮਲ ਦਰਜ ਹੈ। ਇਨ੍ਹਾਂ ਗ੍ਰੰਥਾਂ ਵਿਚ ਜੋ ਵਿਧੀ-ਵਿਧਾਨ ਦਰਜ ਹੈ, ਉਸੇ ਤਰ੍ਹਾਂ ਦੀਆਂ ਧਾਰਮਿਕ ਰਸਮਾਂ ਰੀਤਾਂ ਕਰਨੀਆਂ ਜ਼ਰੂਰੀ ਹਨ। ਇਨ੍ਹਾਂ ਵੈਦਿਕ ਗ੍ਰੰਥਾਂ ਦੀ ਸਹੀ ਵਿਆਖਿਆ ਦੀ ਅਹਿਮੀਅਤ ਸ਼ਿਰੋਮਣੀ ਹੈ, ਜਿਸ ਸਾਹਿਤ ਵਿਚ ਇਹ ਸਾਰਾ ਪਾਠ ਦਰਜ ਹੈ ਉਸਨੂੰ ‘ਵੇਦਾਂਗ’ ਆਖਦੇ ਹਨ,

---

14. “ਵਰਧਮਾਨ ਵੱਲੋਂ ਸਿਖਾਇਆ ਧਰਮ ਕੱਪੜੇ ਪਹਿਨਣੇ ਮਨ੍ਹਾਂ ਕਰਦਾ ਹੈ।”

*(ਉਤਰਅਧਿਐਨ ਸੂਤ੍ਰ, 23-24)*

ਯਾਨੀ ਕਿ ਵੇਦਾਂ ਦੇ ਅੰਗ। ਗਿਣਤੀ ਵਿਚ ਛੇ ਵੇਦਾਂਗ ਹਨ ਜਿਨ੍ਹਾਂ ਨੂੰ 'ਕਲਪ' ਕਿਹਾ ਜਾਂਦਾ ਹੈ, ਇਨ੍ਹਾਂ ਦਾ ਕੰਮ ਬ੍ਰਾਹਮਣੀ ਧਰਮ ਦੀਆਂ ਰਸਮਾਂ ਰੀਤਾਂ ਦੀ ਸਹੀ ਪਾਲਣਾ ਕਰਨੀ ਹੈ। ਕਲਪ ਗ੍ਰੰਥਾਂ ਦੀਆਂ ਵੀ ਅੱਗੇ ਦੋ ਸ਼੍ਰੇਣੀਆਂ ਹਨ— (1) ਸ਼੍ਰੌਤਾ ਸੂਤ੍ਰ— ਇਹ ਆਵੇਸ਼ ਉਪਰ ਆਧਾਰਿਤ ਹਨ ਅਤੇ ਮਹਾਂਬਲੀ ਮਹਾਂਯੁੱਗ ਦੀ ਰਸਮ ਕਰਨੀ ਸਿਖਾਉਂਦੇ ਹਨ ਜਿਨ੍ਹਾਂ ਵਿਚ ਤਿੰਨ ਕਿਸਮ ਦੀ ਅਗਨੀ ਚਾਹੀਦੀ ਹੈ; ਅਤੇ (2) ਸਮ੍ਰਤ ਸੂਤ੍ਰ— ਜੋ ਪਰੰਪਰਾ ਉਪਰ ਆਧਾਰਿਤ ਹਨ। ਸਮ੍ਰਤ ਸੂਤ੍ਰ ਅੱਗੋਂ ਫਿਰ ਦੋ ਹਿਸਿਆਂ ਵਿਚ ਹਨ— (1) ਗ੍ਰਹਿਸੂਤ੍ਰ; ਅਤੇ (2) ਧਰਮਸੂਤ੍ਰ। ਗ੍ਰਹਿਸੂਤ੍ਰਾਂ ਵਿਚ ਸਾਧਾਰਨ ਗ੍ਰਹਿਸਥੀ ਜੀਵਨ ਦੀਆਂ ਰਸਮਾਂ, ਘਰ ਦੀ ਅਗਨੀ ਵਿਚ ਸਾਧਾਰਨ ਵਸਤਾਂ ਭੇਟ ਕੀਤੀਆਂ ਜਾਂਦੀਆਂ ਹਨ। ਧਰਮਸੂਤ੍ਰਾਂ ਵਿਚ ਰਸਮਾਂ ਰੀਤਾਂ ਅਤੇ ਵਿਹਾਰਕ ਜ਼ਿੰਮੇਵਾਰੀਆਂ ਆਉਂਦੀਆਂ ਹਨ। ਇਨ੍ਹਾਂ ਗ੍ਰੰਥਾਂ ਵਿਚ ਦਰਜ ਰਸਮਾਂ, ਬਲੀਆਂ ਆਦਿਕ ਵਿਧਾਨ ਦੀ ਪਾਲਣਾ ਨਿੱਜ ਜਾਂ ਸਮਾਜ ਲਈ ਕਰਨੀ ਹੋਵੇ ਤਾਂ ਸਖ਼ਤੀ ਨਾਲ ਬਿਲਕੁਲ ਉਸੇ ਤਰ੍ਹਾਂ ਕੀਤੀ ਜਾਵੇ ਜਿਵੇਂ ਲਿਖਤ ਹੈ। ਜੇ ਇਸ ਵਿਚ ਰਤਾ ਵੀ ਵਿਘਨ ਪੈ ਗਿਆ ਤਾਂ ਵਿਹਾਰਕ ਅਤੇ ਪਰਮਾਰਥਕ ਭਾਰੀ ਨੁਕਸਾਨ ਹੋਣਗੇ। ਜਿਹੜਾ ਬਲੀ ਅਤੇ ਯੱਗ ਦੀਆਂ ਰਸਮਾਂ ਪੂਰਨ ਸ਼ੁੱਧਤਾ ਨਾਲ ਨਿਭਾਉਂਦਾ ਹੈ, ਉਸ ਨੇ ਸਮਝੋ ਸਮਾਜ ਅਤੇ ਦੇਵਤਿਆਂ ਵਲੋਂ ਸੌਂਪੀ ਹੋਈ ਜ਼ਿੰਮੇਵਾਰੀ ਨਿਭਾ ਲਈ। ਲੋਕ ਅਤੇ ਪਰਲੋਕ ਵਿਚ ਉਹ ਸੁਖ ਪ੍ਰਾਪਤ ਕਰਨ ਦਾ ਹੱਕਦਾਰ ਹੋ ਗਿਆ। ਇਹ ਰਸਮਾਂ ਬੜੀਆਂ ਗੁੰਝਲਦਾਰ ਹਨ ਇਸ ਕਰਕੇ ਸੁਸਿੱਖਿਅਤ ਪੁਜਾਰੀ ਬ੍ਰਾਹਮਣ ਵਰਗ ਦੀ ਸਹਾਇਤਾ ਲੈਣੀ ਅਤਿ ਆਵੱਸ਼ਕ ਹੈ। ਕਲਪ ਗ੍ਰੰਥਾਂ ਅਨੁਸਾਰ ਅਜਿਹਾ ਕੋਈ ਬੰਦਾ ਇਹ ਰਸਮਾਂ ਨਹੀਂ ਨਿਭਾ ਸਕਦਾ ਜਿਸ ਨੇ ਆਪਣੇ ਆਪ ਨੂੰ ਸ਼ੁੱਧ ਨਾ ਕੀਤਾ ਹੋਵੇ, ਜਿਸ ਨੇ ਅਣਸੀਤਾ ਵਸਤਰ, ਧੋਤੀ ਨਾ ਪਹਿਨੀ ਹੋਵੇ ਜੋ ਅਤਿ ਜ਼ਰੂਰੀ ਹੈ। ਹੋਰ ਵੀ ਕਈ ਜ਼ਰੂਰਤਾਂ ਪੂਰੀਆਂ ਕਰਨੀਆਂ ਹੁੰਦੀਆਂ ਹਨ ਪਰ ਅਣਸੀਤਾ ਕੱਪੜਾ ਅਤਿ ਆਵੱਸ਼ਕ ਹੈ। ਇਥੋਂ ਹੀ ਧਾਰਮਿਕ ਪਹਿਰਾਵਾ ਸਾੜ੍ਹੀ ਪ੍ਰਚੱਲਿਤ ਹੋਇਆ। ਸਾੜ੍ਹੀ ਛੇ ਗਜ਼ ਅਣਸੀਤਾ ਕੱਪੜਾ ਹੈ ਜਿਹੜਾ ਭਾਰਤੀ ਔਰਤਾਂ ਆਪਣੇ ਸਰੀਰ ਦੁਆਲੇ ਪੂਰੀ ਨਿਪੁੰਨਤਾ ਨਾਲ ਇਉਂ ਵਲੇਟਦੀਆਂ ਹਨ ਕਿ ਪਿਠ ਅਤੇ ਛਾਤੀ ਦੇ ਉਭਾਰ ਦਿਖਾਈ ਦਿੰਦੇ ਹਨ, ਪਤਲਾ ਲੱਕ ਨਜ਼ਰੀਂ ਪੈਂਦਾ ਹੈ। ਮਰਦ ਲੱਕ ਦੁਆਲੇ ਧੋਤੀ ਲਪੇਟਦਾ ਹੈ, ਕੇਵਲ ਇਹੀ ਉਸਦਾ ਪਹਿਰਾਵਾ ਹੈ।

ਹਿੰਦੂਆਂ ਦੇ ਇਸ ਪਹਿਰਾਵੇ ਧੋਤੀ ਨੇ ਕੱਟੜਪੰਥੀ ਔਰੰਗਜ਼ੇਬ ਨੂੰ ਇੰਨਾ ਖਿਝਾ ਦਿੱਤਾ ਕਿ 29 ਅਪ੍ਰੈਲ 1682 ਨੂੰ ਸ਼ਾਹੀ ਪੱਤਰ *ਅਖ਼ਬਾਰ-ਇ-ਦਰਬਾਰ-ਇ-ਮੁਅੱਲਾ* ਵਿਚ ਲਿਖਣਾ ਪਿਆ :

ਸੱਯਦ ਅਮਜਦ, ਚੀਫ਼ ਸੈਂਸਰ ਨੇ ਲਿਖਿਆ ਕਿ ਹਿੰਦੂ ਧੋਤੀ ਪਹਿਨੀ ਫਿਰਦੇ ਹਨ। ਤਿਮਾਮ ਖ਼ਾਨ, ਡਿਪਟੀ ਸੈਂਸਰ ਨੂੰ ਇਹ ਹੁਕਮ ਹੋਇਆ ਕਿ ਢੋਲ ਵਜਵਾ ਕੇ ਹੋਕਾ ਦਿਵਾਏ ਕਿ ਇਸ ਦੀ ਥਾਂ ਹਿੰਦੂ ਪਜਾਮਾ ਪਹਿਨਿਆਂ ਕਰਨ।

ਸਾੜ੍ਹੀ ਜਾਂ ਧੋਤੀ ਦੀ ਮਨਾਹੀ ਕਰ ਕੇ ਕਛਹਿਰਾ ਪਹਿਨਣ ਦੀ ਵਰਤੋਂ ਵਾਸਤਵ ਵਿਚ ਬ੍ਰਾਹਮਣਵਾਦ ਅਤੇ ਵੈਦਿਕ ਧਰਮ ਨੂੰ ਤਿਆਗਣ ਦਾ ਐਲਾਨ ਸੀ। ਗੁਰੂ

ਗੋਬਿੰਦ ਸਿੰਘ ਜੀ ਨੇ ਜਦੋਂ ਪਹਾੜੀ ਰਾਜਿਆਂ ਨੂੰ ਖ਼ਾਲਸਾ ਪੰਥ ਵਿਚ ਸ਼ਾਮਲ ਹੋਣ ਲਈ ਕਿਹਾ, ਤਦ ਉਨ੍ਹਾਂ ਦਾ ਗੰਭੀਰ ਇਤਰਾਜ਼ ਇਹੀ ਸੀ ਕਿ ਉਹ ਧੋਤੀ ਪਹਿਨਣਗੇ ਜਦੋਂ ਕਿ ਖ਼ਾਲਸਾ ਪੰਥ ਸਿਉਂਤਾ ਕਛਹਿਰਾ ਪਹਿਨਣ ਦਾ ਹੁਕਮ ਦਿੰਦਾ ਹੈ। ਇਹੀ ਤਾਂ ਨੁਕਤਾ ਸੀ ਇਕ। ਗੁਰੂ ਗੋਬਿੰਦ ਸਿੰਘ ਜੀ ਨੇ ਵੈਦਿਕ ਬ੍ਰਾਹਮਣੀ ਰੀਤਾਂ ਨੂੰ ਮਕਾਨਕੀ ਦਸਦਿਆਂ ਕਿਹਾ ਕਿ ਇਹ ਨਿਰਾ ਅੰਧਵਿਸ਼ਵਾਸ ਹਨ। ਸਿੱਖਾਂ ਨੂੰ ਇਨ੍ਹਾਂ ਦੀ ਥਾਂ ਸਦਾਚਾਰਕ ਰਹਿਤ ਧਾਰਨ ਕਰਨ ਲਈ ਕਿਹਾ ਜੋ ਪਿਆਰ ਤੋਂ ਪ੍ਰੇਰਿਤ ਹੋਵੇ। ਧਰਤੀ ਉਪਰ ਇਹੋ ਧਰਮੀ ਰਹਿਤ ਹੋਵੇ।

**ਕੇਵਲ ਕਰਮ ਭਰਮ ਸੇ ਚੀਨਹੁ ਧਰਮ ਕਰਮ ਅਨੁਰਾਗੋ ॥**

*(ਰਾਮਕਲੀ, ਪਾ: ੧੦, ਦ. ਗ੍ਰੰ., ਪੰ. 710)*

ਇਸ ਕਰਕੇ ਕਛਹਿਰਾ ਪਹਿਨਣ ਦੀ ਤੀਜੀ ਚਿਹਨਕ ਵਰਤੋਂ ਹਿੰਦੂਆਂ ਦੀਆਂ ਪੁਰਾਣੀਆਂ ਤਾਂਤ੍ਰਿਕ ਰੀਤਾਂ ਦੀ ਬੇਝਿਜਕ ਪੂਰਨ ਮਨਾਹੀ ਕਰਨੀ ਸੀ ਤੇ ਸਮਾਜ ਵਿਚ ਸਦਾਚਾਰਕ ਕਰਮ ਉਪਰ ਆਧਾਰਿਤ ਨਵੀਂ ਰਹਿਤ ਨੂੰ ਉਤਸ਼ਾਹਿਤ ਕਰਨਾ ਸੀ। ਸਿੱਖ ਵਿਸ਼ਵ-ਵਿਆਪੀ ਦਇਆ ਅਤੇ ਪ੍ਰੇਮ ਅਪਨਾਉਣ।

ਵੈਦਿਕ ਕਾਲ ਤੋਂ ਕਛਹਿਰਾ, ਯਾਨੀ ਕਿ ਸਿਉਂਤਾ ਹੋਇਆ ਕੱਜਣ ਭਾਰਤੀ ਪਹਿਰਾਵੇ ਵਿਚ ਜਾਣਿਆ-ਪਛਾਣਿਆ ਦੇਸੀ ਬਸਤਰ ਸੀ। ਬਾਦ ਵਿਚ ਈਰਾਨੀ, ਯੂਨਾਨੀ ਤੇ ਬਰਬਰਤਾ ਦੇ ਇਤਿਹਾਸਕ ਕਾਲਾਂ ਵਿਚ ਭਾਵੇਂ ਡਿਜ਼ਾਈਨ ਬਦਲਦੇ ਰਹੇ, ਮੁਢਲਾ ਕੱਛਾ ਭਾਰਤੀ ਪਹਿਰਾਵੇ ਦਾ ਹਿੱਸਾ ਦੇਰ ਤੋਂ ਰਿਹਾ ਹੈ। ਸਿਰ ਉਪਰ ਲਪੇਟਣ ਵਾਲੇ ਕੱਪੜੇ ਨੂੰ ਪਤੰਜਲੀ 'ਪਟਾ' ਲਿਖਦਾ ਹੈ, ਫਿਰ ਕੱਛੇ ਵਾਸਤੇ 'ਚੰਡਾਟਕਾ' ਲਿਖਦਾ ਹੈ, ਜਿਸ ਨੂੰ ਅਜ ਅਸੀਂ ਬਨੈਣ ਆਖਦੇ ਹਾਂ ਉਸਨੂੰ 'ਸਮੂਲਯ' ਲਿਖਿਆ ਹੈ। ਇਹ ਬਹੁਤ ਪੁਰਾਣੇ ਨਿਰੋਲ ਭਾਰਤੀ ਦੇਸੀ ਪਹਿਰਾਵੇ ਹਨ।

ਇਉਂ ਸਿੱਖ ਚਿੰਨ੍ਹ ਕਛਹਿਰੇ ਦਾ ਧਾਰਮਿਕ ਸੰਕੇਤ ਪਵਿਤਰ ਦੇਸੀ, ਨਿਸ਼ਾਨੀ ਹੈ ਜੋ ਕਿਸੇ ਤੋਂ ਉਧਾਰ ਨਹੀਂ ਲਿਆ, ਅਪਣਾਇਆ ਨਹੀਂ, ਮਕਾਨਕੀ ਨਹੀਂ, ਇਹੀ ਸਿੱਖੀ ਅਤੇ ਗੁਰਮਤਿ ਸਿਧਾਂਤ ਦਾ ਸੱਚਾ ਖ਼ਾਸਾ ਹੈ।

ਆਖ਼ਰ ਇਹ ਸਵਾਲ ਵੀ ਮਨ ਵਿਚ ਉਠਦਾ ਹੈ ਕਿ ਇਹ ਸਿੱਖ ਧਾਰਮਿਕ ਚਿਹਨ ਮਨੁੱਖਤਾ ਦੇ ਚਿਹਨਵਾਦ ਅਤੇ ਮਿੱਥ ਦੀਆਂ ਆਦਿ ਕਾਲੀ ਜੜ੍ਹਾਂ ਵਿੱਚੋਂ ਕਿਵੇਂ ਪੈਦਾ ਹੋਏ, ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਸਿੱਖ ਗਿਆਨ ਖੰਡ ਵਿਚ ਕਿਵੇਂ ਪਰੋਇਆ ਤੇ ਗਿਆਨ ਰਾਹੀਂ ਮਾਨਸਿਕ ਦਵੈਤਾਂ ਕਿਵੇਂ ਸੁਲਝਾਈਆਂ ?

ਇਸਦਾ ਕੋਈ ਹੋਰ ਸਪਸ਼ਟ ਜਵਾਬ ਨਹੀਂ ਮਿਲਦਾ ਸਿਵਾਇ ਇਸਦੇ ਕਿ : ਜਿਹੜਾ ਇਹ ਚਮਤਕਾਰ ਕਰ ਦਿੰਦਾ ਹੈ ਕਿ ਇਕ ਆਮ ਚਿਹਨ ਯੁਗਾਂ ਤਕ ਕੇਵਲ ਜੀਵੰਤ ਨਾ ਰਹੇ ਸਗੋਂ ਹਜ਼ਾਰਾਂ ਸਾਲ ਬਾਦ ਇਸ ਵਿਚ ਇਕ ਨਵੀਂ ਰੂਹ ਫੂਕ ਦਏ, ਯਾਦ ਕਰਾ ਦਏ ਕਿ ਚਿਹਨ ਨੂੰ ਰੂਪ ਬਖ਼ਸ਼ਣ ਵਾਲੀ ਰੂਹਾਨੀ ਸ਼ਕਤੀ ਅਮਰ ਹੈ। ਜਦੋਂ ਇਸਦਾ ਵਕਤ ਆਉਂਦਾ ਹੈ ਇਹ ਰੂਹਾਨੀ ਸ਼ਕਤੀ ਆਪਣੇ ਆਪ ਨੂੰ ਸ੍ਵੈ-ਇਛਾ ਅਨੁਸਾਰ ਪ੍ਰਗਟ ਕਰਦੀ ਹੈ।[15] ਅਤੇ ਹਰੇਕ ਜੀਵੰਤ

---

15. Walter Andrae, *Die Ionische Saule*, *Bauform Oder Symbol* ? (1933, ☛

ਹਸਤੀ ਵਾਂਗ ਚਿਹਨਾਂ ਦੇ ਵੀ ਉਦਯ ਅਤੇ ਅਸਤ ਹੋਣ ਦਾ ਸਮਾਂ ਹੁੰਦਾ ਹੈ। ਜਦੋਂ ਇਨ੍ਹਾਂ ਦਾ ਜਲੌਅ ਸਿਖਰ ਤੇ ਅੱਪੜ ਜਾਂਦਾ ਹੈ, ਉਹ ਆਮ ਜਿਹੇ ਬਣ ਕੇ ਜੀਵਨ ਵਿਚ ਹੇਠਾਂ ਆ ਉਤਰਦੇ ਹਨ, ਰਸਮਾਂ ਬਣ ਕੇ ਰਹਿ ਜਾਂਦੇ ਹਨ, ਆਪਣੇ ਮੂਲ ਅਨੁਭਵ ਤੋਂ ਨਾਤਾ ਤੋੜ ਲੈਂਦੇ ਹਨ, ਜਾਂ ਬਿਲਕੁਲ ਤੰਗ ਹੋ ਜਾਂਦੇ ਹਨ ਜਾਂ ਏਨੇ ਸਾਧਾਰਨ ਕਿ ਉਨ੍ਹਾਂ ਦੇ ਮਾਇਨੇ ਗਹਿਰਾਈ ਤੋਂ ਵਾਂਝੇ ਹੋ ਜਾਂਦੇ ਹਨ। ਜਦੋਂ ਅਜਿਹਾ ਹੁੰਦਾ ਹੈ, ਹੋਰ ਚਿੰਨ੍ਹ ਇਨ੍ਹਾਂ ਦੀ ਥਾਂ ਲੈ ਲੈਂਦੇ ਹਨ ਤੇ ਮੂਲ ਚਿੰਨ੍ਹ ਅਨੁਆਈਆਂ ਦੇ ਅੰਦਰਲੇ ਦਾਇਰੇ ਵਿਚ ਚਲੇ ਜਾਂਦੇ ਹਨ ਜਿਥੋਂ ਸਮਾਂ ਆਉਣ 'ਤੇ ਇਹ ਪੁਨਰ ਜਨਮ ਲੈ ਲੈਣਗੇ।[16]

---

☛ Schlusswort) as quoted by Ananda Kumarswamy in a f.n. at p. 169 of Heinrich Zimmer's *Myths and Symbols in Indian Art and Civilization.*

16. Lama Anagrika Govinda, *Foundations of the Tibetan Mysticism*, p. 25.

### ਅਧਿਆਇ ਛੇਵਾਂ

# ਗੁਰੂ ਗੋਬਿੰਦ ਸਿੰਘ ਜੀ ਦਾ ਦੈਵੀ ਸਰੂਪ

ਵੇਰਵਾ ਦੇ ਕੇ ਦੂਜੇ ਅਧਿਆਇ ਵਿਚ ਗੁਰੂ ਗੋਬਿੰਦ ਸਿੰਘ ਦੇ ਦੈਵੀ ਸਰੂਪ ਦਾ ਇਕ ਹਵਾਲਾ ਦਿੱਤਾ ਗਿਆ ਹੈ। ਸਥੂਲ ਭੌਤਿਕ ਸਰੂਪ ਨਾਲੋਂ ਵੱਖਰਾ ਇਕ ਹੋਰ ਆਦਰਸ਼ਕ ਸਰੂਪ ਹੋਇਆ ਕਰਦਾ ਹੈ, ਇਹ ਅਨੁਭਵ ਹਿੰਦੂ ਨੂੰ ਉਸਦੀ ਸਨਾਤਨੀ ਧਰਮ ਪਰੰਪਰਾ ਵਿੱਚੋਂ ਪ੍ਰਾਪਤ ਹੋਇਆ। ਘਰਾਂ, ਦੁਕਾਨਾਂ, ਗਲੀ ਮੁਹੱਲਿਆਂ ਦੇ ਮੰਦਰਾਂ ਵਿਚ ਰਾਮ, ਕ੍ਰਿਸ਼ਨ ਦੀਆਂ ਮੂਰਤਾਂ ਦਾ ਉਸਨੂੰ ਪਤਾ ਹੈ ਜੋ ਵਿਸ਼ਨੂ ਦੇ ਵਖ-ਵਖ ਰੂਪ ਹਨ। ਵਿਸ਼ਨੂ ਦਾ ਆਦਰਸ਼ ਰੂਪ ਨੀਲੇ ਰੰਗ ਦਾ, ਚਾਰ ਬਾਹਾਂ ਵਾਲਾ ਮਨੁੱਖ, ਨੀਲੇ ਸਮੁੰਦਰ ਵਿਚ ਸ਼ੇਸ਼ਨਾਗ ਉਪਰ ਕੂਲੇ ਨਰਮ ਬਿਸਤਰ ਉਪਰ ਲੇਟਿਆ ਹੈ, ਸੁੰਦਰ ਲੱਛਮੀ ਉਸਦੇ ਚਰਨ ਘੁੱਟ ਰਹੀ ਹੈ। ਇਹ ਸਰੂਪ ਇਤਿਹਾਸ ਵਿਚ ਕਦੀ ਨਹੀਂ ਆਇਆ ਕਿਉਂਕਿ ਵਿਸ਼ਨੂ ਅਮਰ ਦੇਵਤਾ ਹੈ, ਬੈਕੁੰਠ ਦਾ ਨਿਵਾਸੀ ਹੈ। ਬੈਕੁੰਠ ਉਹ ਰੂਪਲੋਕ ਹੈ ਜਿਥੇ ਆਕਾਰ ਅਤੇ ਪੁਲਾੜ ਤਾਂ ਮੌਜੂਦ ਹੈ, ਕਾਲ ਨਹੀਂ, ਕਹਿ ਸਕਦੇ ਹਾਂ ਕਾਲ (ਸਮਾਂ) ਰੁਕਿਆ ਹੋਇਆ ਹੈ, ਪ੍ਰਵਾਹਿਤ ਨਹੀਂ, ਜਦੋਂ ਵਿਸ਼ਨੂ ਅਵਤਾਰ ਧਾਰਦਾ ਹੈ, ਮ੍ਰਿਤਲੋਕ ਦਾ ਸਥੂਲ ਸਰੀਰ ਧਾਰਨ ਕਰਦਾ ਹੈ, ਉਥੇ ਕਾਲ ਵਿਆਪਕ ਹੈ, ਇਥੇ ਇਹ ਆਦਿ ਆਦਰਸ਼ਕ ਸਰੂਪ ਦਾ ਵੱਖਰਾ ਅਧੂਰਾ ਪ੍ਰਤਿਬਿੰਬ ਹੈ। ਇਸੇ ਤਰ੍ਹਾਂ ਆਪਣੇ ਧਰਮ ਸ਼ਾਸਤਰ ਵਿਚ ਸਿਖਿਅਤ ਇਕ ਬੋਧੀ, ਧਿਆਨੀ ਬੁੱਧ ਅਤੇ ਸ਼ੱਕਵੰਸ਼ ਵਿਚ ਪੈਦਾ ਹੋਏ ਗੌਤਮ, ਮਨੁੱਖ ਬੁੱਧ ਵਿਚ ਫ਼ਰਕ ਕਰਨਾ ਜਾਣਦਾ ਹੈ। ਭਾਰਤ ਦੀ ਵਰਤਮਾਨ ਪੀਹੜੀ ਇਨ੍ਹਾਂ ਸੰਕਲਪਾਂ ਨੂੰ ਜੇ ਨਿਰੋਲ ਕਲਪਿਤ ਅਤੇ ਫ਼ਜ਼ੂਲ ਨਹੀਂ ਸਮਝਦੀ ਤਾਂ ਅੰਧਵਿਸ਼ਵਾਸ ਜ਼ਰੂਰ ਸਮਝਦੀ ਹੈ। ਪੁਰਾਣੀ ਸਨਾਤਨੀ ਪਰੰਪਰਾ ਅਤੇ ਪਿਛਲੀ ਇਕ ਸਦੀ ਦੀ ਆਧੁਨਿਕ ਪਰੰਪਰਾ ਅਤੇ ਨਵੀਂ ਵਿੱਦਿਆ ਨੇ ਇਹ ਪੱਕਾ ਨਿਖੇੜਾ ਕਰ ਦਿੱਤਾ ਹੈ।

ਇਸ ਦਾ ਦੋਸ਼ ਯੋਰਪੀ ਵਿਦਿਅਕ ਪ੍ਰਣਾਲੀ 'ਤੇ ਨਹੀਂ ਲਗਦਾ ਕਿਉਂਕਿ ਦੋ ਹਜ਼ਾਰ ਸਾਲ ਤੋਂ ਯੋਰਪ, ਪਲੈਟੋ ਦੇ ਵਿਚਾਰਾਂ ਤੋਂ ਜਾਣੂ ਹੈ, ਉਨ੍ਹਾਂ ਵਾਸਤੇ ਦੈਵੀ ਸਰੂਪ ਜਾਣਿਆ ਪਛਾਣਿਆਂ ਸੰਕਲਪ ਹੈ। ਇਸ ਸੰਕਲਪ ਦੀ ਸ਼ੁਰੂਆਤ ਯੋਰਪੀਅਨ ਚਿੰਤਨ ਨਾਲ ਕਰੀਏ। ਆਪਣੇ ਸੰਵਾਦਾਂ, ਖ਼ਾਸ ਕਰ *ਰਿਪਬਲਿਕ* ਵਿਚ ਪਲੈਟੋ ਜਿਸ ਵਿਚਾਰ ਨੂੰ ਕਾਵਿਮਈ ਅੰਦਾਜ਼ ਵਿਚ ਪੇਸ਼ ਕਰਦਾ ਹੈ, ਉਸ ਉਪਰ ਵਿਚਾਰ ਕਰੀਏ। ਜਦੋਂ ਉਹ ਘੋੜੇ ਦੀ ਖ਼ਾਸੀਅਤ ਬਿਆਨ ਕਰਦਾ ਹੈ ਤਦ ਉਹ ਘੋੜਪਣ ਬਾਰੇ ਗੱਲ ਕਰਦਾ ਹੈ, ਉਹ ਗੁਣ ਜਿਹੜੇ ਸਾਰੇ ਘੋੜਿਆਂ ਵਿਚ ਹੁੰਦੇ ਹਨ। ਉਸਦਾ ਵਿਦਿਆਰਥੀ

ਆਪਣੀ ਮੁਸ਼ਕਲ ਦਸਦਾ ਹੈ ਕਿ ਮੈਨੂੰ ਘੋੜਾ ਦਿਸਦਾ ਹੈ, ਘੋੜਪਣ ਨਹੀਂ। ਪਲੈਟੋ ਆਖਦਾ ਹੈ— ਅਜਿਹਾ ਇਸ ਕਰਕੇ ਹੋ ਰਿਹਾ ਹੈ ਕਿਉਂਕਿ ਤੇਰੇ ਕੋਲ ਅੱਖਾਂ ਤਾਂ ਹਨ, ਮਨ ਨਹੀਂ ਹੈ। ਗਿਆਨ ਇੰਦਰੀਆਂ ਘੋੜੇ ਨੂੰ ਦੇਖ ਲੈਂਦੀਆਂ ਹਨ ਪਰ ਆਦਰਸ਼ਕ ਘੋੜਪਣ ਦੇਖਣ ਲਈ ਬੁੱਧੀ ਚਾਹੀਦੀ ਹੈ, ਇਹ ਮਨ ਦਾ ਕੰਮ ਹੈ। ਕਿਸੇ ਚੀਜ਼ ਦਾ ਖ਼ਿਆਲ ਉਸ ਚੀਜ਼ ਦੇ ਵਰਗ ਦੀ ਕਲਪਣਾ ਹੁੰਦੀ ਹੈ ਜਿਸ ਵਰਗ ਨਾਲ ਵਸਤੂ ਸੰਬੰਧਿਤ ਹੈ। ਘੋੜਾ ਨਾ ਹੋਣ 'ਤੇ ਵੀ ਘੋੜੇ ਦਾ ਖ਼ਿਆਲ, ਘੋੜੇ ਨੂੰ ਪ੍ਰਤੱਖ ਕਰ ਦਿੰਦਾ ਹੈ। ਇਹ ਪਰਤੱਖਣਾ ਦਾ ਵਿਸ਼ਾ ਹੈ ਜੋ ਗਿਆਨ ਇੰਦਰੀਆਂ ਦੇ ਦਾਇਰੇ ਵਿਚ ਨਹੀਂ ਆਉਂਦਾ। ਇਕ ਜਾਂ ਅਨੇਕ ਨਿਯਮਾਂ ਰਾਹੀਂ ਕੋਈ ਵਸਤੂ ਕ੍ਰਿਆਸ਼ੀਲ ਹੁੰਦੀ ਹੈ, ਕੁਦਰਤ ਦੇ ਨਿਯਮ ਅਨੁਸਾਰ। ਪਲੈਟੋ ਦੇ ਵਿਚਾਰ ਵਿਚ ਇਹ ਤਿੰਨੇ ਸੰਕਲਪ ਇਕ ਸਰੂਪ ਹੋ ਗਏ ਹਨ। ਭੌਤਿਕੀ ਆਕਾਰ ਦੀਆਂ ਵਸਤਾਂ ਦੇ ਪ੍ਰਪੰਚ ਪਿੱਛੇ ਇਹੀ ਵਿਚਾਰ ਸਕ੍ਰਿਆ ਹੁੰਦੇ ਹਨ। ਵਸਤਾਂ, ਭੌਤਿਕ ਆਕਾਰ ਸਮੇਂ ਵਿਚ ਪ੍ਰਵਾਹਿਤ ਹੁੰਦੀਆਂ ਹਨ, ਇਸ ਕਰਕੇ ਉਹ ਛਿਣ ਭੰਗਰ, ਅਸਥਿਰ ਅਵਸਥਾ ਵਿਚ ਹਨ ਜਦੋਂ ਕਿ ਵਿਚਾਰ ਦੀਰਘਕਾਲੀ ਅਤੇ ਵਧੀਕ ਵਾਸਤਵਿਕ ਹਨ।

ਗਹਿਰੀ ਬੋਧ ਵਿਚਾਰਧਾਰਾ *ਤ੍ਰਿਕਾਯਾ* ਆਦਮੀ ਦੀ ਮਾਨਸਿਕ ਪ੍ਰਕ੍ਰਿਤੀ ਤੋਂ ਸੰਕੇਤ ਪ੍ਰਾਪਤ ਕਰਦੀ ਹੈ, ਤਰਕ ਦਾ ਉਹੀ ਤਰੀਕਾ ਜਿਸ ਦੀ ਥਾਹ ਪਹਿਲਾਂ ਮੁੰਡਕ ਉਪਨਿਸ਼ਦ ਪਾ ਚੁੱਕਾ ਸੀ (ਮੰਤਰਮ-3)। ਸਤਿ ਤਿੰਨ ਪਰਤਾਂ ਵਿਚ ਹੈ, ਇਹ ਪਰਤਾਂ ਵਿਅਕਤੀਗਤ ਮਨ ਦੇ ਅਚੇਤਨ, ਅਰਧਚੇਤਨ ਅਤੇ ਚੇਤਨ ਹਿੱਸੇ ਹਨ। ਮਨੁੱਖੀ ਮਨ ਦੀ ਅਚੇਤਨ ਪਰਤ ਵਿਸ਼ਵਵਿਆਪੀ ਅਤੇ ਨਿਰਾਕਾਰ ਹੈ ਪਰ ਇਹ ਸਾਰੇ ਮਨਾਂ ਦਾ ਆਧਾਰ, ਉਨ੍ਹਾਂ ਦੀ ਜਣਨੀ ਹੈ। ਇਸ ਦੀ ਕੋਈ ਸੀਮਾ, ਰੂਪ, ਤਰੰਗ, ਲੱਛਣ ਨਹੀਂ ਤਾਂ ਵੀ ਇਸ ਬਿਨਾਂ ਹੋਰ ਕਿਸੇ ਦੀ ਵੀ ਹੋਂਦ ਨਹੀਂ। ਫ਼ਿਲਾਸਫ਼ਰਾਂ ਲਈ ਇਹ ਨਿਰਪੇਖ, ਹਿੰਦੂ ਵੇਦਾਂਤੀਆਂ ਲਈ ਪਾਰਬ੍ਰਹਮ ਅਤੇ ਮਹਾਯਾਨੀਆਂ ਲਈ ਆਦਿ ਬੁੱਧ ਹੈ। ਸਿੱਖ ਗ੍ਰੰਥ ਵਿਚ ਇਹ ਪੁਰਖ ਹੈ, ਹੁਕਮ ਸੰਚਾਰਿਤ, ਆਪਣੀ ਬੌਧਿਕਤਾ ਦਾ ਮਾਲਕ ਆਪ। ਇਹ ਆਦਿ, ਨਿਰਬਾਧ ਅਤੇ ਨਿਰਪੇਖ ਦ੍ਰਵ ਹੈ। ਇਸ ਦ੍ਰਵ ਦੀਆਂ ਤਰੰਗਾਂ ਵਿੱਚੋਂ ਉਤਪਤੀ ਦੀ ਪ੍ਰਕ੍ਰਿਆ ਸ਼ੁਰੂ ਹੁੰਦੀ ਹੈ, ਆਕਾਰ ਵਿਚ ਆਉਂਦੀ ਹੈ, ਪੁਲਾੜ ਵਿਚ ਵਿਚਰਦੀ ਹੈ, ਸਮੇਂ ਦੀਆਂ ਘੜੀਆਂ ਤੋਂ ਮੁਕਤ ਹੈ। ਇਹ ਪਲੈਟੋ ਦੇ ਵਿਚਾਰ ਹਨ। ਇਹ ਮਨੁੱਖੀ ਮਨ ਦਾ ਅਰਧਚੇਤਨ ਤੰਤਰ ਹੈ ਜੋ ਖ਼ਾਸ ਵਿਚਾਰਾਂ ਅਤੇ ਪ੍ਰਤੀਕਾਂ ਰਾਹੀਂ ਆਪਣੇ ਆਪ ਨੂੰ ਚੇਤਨ ਪੱਧਰ 'ਤੇ ਪ੍ਰਗਟ ਕਰਦਾ ਹੈ। ਬੋਧੀਆਂ ਦਾ ਇਹ ਰੂਪਲੋਕ ਹੈ ਤੇ ਹਿੰਦੂਆਂ ਦਾ ਦੇਵਲੋਕ। ਸਤਿ ਦਾ ਇਹ ਉਹ ਧਰਾਤਲ ਹੈ ਜਿਥੇ ਅਸਲ, ਥਿਰ, ਆਦਰਸ਼ਕ ਰੂਪ ਮੌਜੂਦ ਹਨ। ਇਹ ਧਿਆਨੀ ਬੁੱਧਾਂ ਅਤੇ ਬ੍ਰਾਹਮਣਵਾਦੀਆਂ ਦੇ ਈਸ਼ਵਰਾਂ ਦਾ ਦੇਸ ਹੈ। ਜਿਵੇਂ ਚੇਤਨ ਮਨ ਦੇ ਵਿਚਾਰ ਅਤੇ ਪ੍ਰਭਾਵ ਆਮ ਖ਼ਿਆਲਾਂ ਅਤੇ ਪ੍ਰਤੀਕਾਂ ਦੇ ਖ਼ਾਸ ਚਿਹਨ ਹਨ ਜੋ ਅਰਧਚੇਤਨ ਤਾਣੇ ਪੇਟੇ ਵਿਚ ਮੌਜੂਦ ਹਨ, ਉਸੇ ਤਰ੍ਹਾਂ ਪ੍ਰਪੰਚ ਜਗਤ, ਥਿਰ ਰੂਪਲੋਕ ਦੇ ਭਾਂਤ ਸੁਭਾਂਤੇ ਪਰਛਾਵੇਂ ਹਨ। ਇਸੇ ਕਰਕੇ ਪ੍ਰਪੰਚ ਜਗਤ ਦੀ ਛਿਣ-ਭੰਗਰਤਾ ਨੂੰ ਮਾਇਆ ਅਤੇ ਭਰਮ ਕਿਹਾ ਜਾਂਦਾ ਹੈ। ਇਸ ਵਜ੍ਹਾ ਨਾਲ ਬੁੱਧ ਨੂੰ 'ਤ੍ਰਿਕਾਯਾ' ਕਿਹਾ ਹੈ, ਤਿੰਨ

ਸਰੀਰਾਂ ਵਾਲਾ, ਪਹਿਲੀ ਕਾਇਆ ਧਰਮ-ਕਾਇਆ ਜੋ ਸਾਰੇ ਬੁੱਧਾਂ ਦਾ ਤੱਤ ਹੈ, ਬੋਧੀ ਮਾਇਨੇ— ਸਤਿ, ਗਿਆਨੀ। ਸਾਰੇ ਪ੍ਰਪੰਚ ਅਤੇ ਸਾਰੇ ਵਿਅਕਤੀਆਂ ਵਿਚ ਅੰਤਰ ਨਿਹਿੱਤ ਇਹੀ ਥਿਰ ਸਤਿ ਹੈ। ਦੂਜੀ ਹੈ ਸੰਭੋਗ-ਕਾਇਆ, ਅਨੰਦ ਮਗਨ ਸਰੀਰ, ਤੇਜੱਸਵੀ, ਵਿਰਾਟ ਮਨੁੱਖਾ ਸਰੂਪ। ਬੁੱਧਾਂ ਦੇ ਇਹ ਆਦਰਸ਼ਕ ਰੂਪ ਹਨ। ਤੀਜੀ ਹੈ ਨਿਰਮਲ ਕਾਇਆ, ਕਾਇਆ ਕਲਪ ਹੋਣ ਵਾਲਾ ਸਰੀਰ, ਇਹ ਸਰੀਰ ਉਦੋਂ ਮਿਲਦਾ ਹੈ ਜਦੋਂ ਬੁੱਧ ਜਨਮ ਲੈਂਦਾ ਹੈ।

ਬੋਧ ਅਤੇ ਹਿੰਦੂ ਚਿੰਤਨ ਇਨ੍ਹਾਂ ਨੂੰ ਅਮਰ, ਥਿਰ, ਅਲੌਕਿਕ ਅਤੇ ਅਕਾਲ ਰੂਪ ਮੰਨਦਾ ਹੈ। ਵਿਸ਼ਨੂ, ਬ੍ਰਹਮਾ, ਸ਼ਿਵ, ਹਿੰਦੂ ਦੇਵਤੇ ਅਤੇ ਵਿਰੋਚਨ ਅਖੋਭ, ਰਤਨ ਸੰਭਵ, ਅਮਿਤਾਭ, ਅਮੋਘਾਸਿੱਧੀ, ਧਿਆਨੀ ਬੁੱਧ ਹਨ। ਇਨ੍ਹਾਂ ਆਦਰਸ਼ਕ ਰੂਪਾਂ ਨੂੰ ਸਿੱਖ ਗੁਰੂ ਸਾਹਿਬਾਨ ਅਨੰਤ ਜਾਂ ਅਕਾਲੀ ਨਹੀਂ ਮੰਨਦੇ :

**ਕਾਲ ਪਾਇ ਬ੍ਰਹਮਾ ਬਪੁ ਧਰਾ॥ ਕਾਲ ਪਾਇ ਸਿਵਜੂ ਅਵਤਰਾ॥**
**ਕਾਲ ਪਾਇ ਕਰਿ ਬਿਸਨ ਪ੍ਰਕਾਸਾ॥ ਸਕਲ ਕਾਲ ਕਾ ਕੀਯਾ ਤਮਾਸਾ॥**

*(ਚਰਿਤ੍ਰੋਪਾਖਿਆਨ, ਦ. ਗ੍ਰੰ., ਪੰ. 1386-87)*

ਸਮਕਾਲੀ ਉਤਪਤੀ ਦੇ ਕਾਲਚੱਕਰ ਵਿਚ ਕਰਤਾਰ ਦੇ ਹੁਕਮ ਸਦਕਾ ਆਕਾਰ ਪਰਿਵਰਤਨਸ਼ੀਲ ਅਤੇ ਵਿਨਾਸ਼ਕਾਲੀ ਹਨ। ਪਹਿਲੋਂ ਦਸਿਆ ਜਾ ਚੁੱਕਾ ਹੈ ਕਿ ਆਧੁਨਿਕ ਯੋਰਪੀਨ ਮਨ ਦੇ ਸਿਧਰੇ, ਲਕੀਰੀ ਸੰਕਲਪ ਅਤੇ ਮਾਰਕਸ ਦੇ ਦਵੰਦਵਾਦ ਨੂੰ ਸਿੱਖ ਗੁਰੂ ਸਾਹਿਬਾਨ ਪ੍ਰਵਾਨ ਨਹੀਂ ਕਰਦੇ। ਗੁਰੂ ਗੋਬਿੰਦ ਸਿੰਘ ਕਾਲ ਦੀਆਂ ਅਨੇਕ ਪਰਤਾਂ ਦੇਖ ਰਹੇ ਹਨ, ਇਹ ਮਨ ਦੇ ਬੋਧ ਵਿਚ ਆਉਣ ਵਾਲੀਆਂ ਪਰਤਾਂ ਤੋਂ ਬਿਲਕੁਲ ਵੱਖਰੀਆਂ ਹਨ। ਮਨੁੱਖੀ ਬੁੱਧੀ ਦੀ ਪਕੜ ਵਿਚ ਆਉਣ ਵਾਲਾ ਕਾਲ ਲੌਕਿਕ ਫ਼ਾਨੀ ਹੈ ਜੋ ਤੀਰ ਵਾਂਗ ਇਕ ਦਿਸ਼ਾ ਵਿਚ ਸਿੱਧੀ ਗਤੀ ਕਰ ਰਿਹਾ ਹੈ। ਇਕ-ਪਰਤੀ ਕਾਲ ਮਨੁੱਖੀ ਮਨ ਦਾ ਸਥਲ ਹੈ ਜਿਸ ਨੂੰ ਰੂਪਲੋਕ ਜਾਂ ਦੇਵਲੋਕ ਕਿਹਾ ਗਿਆ। ਗੁਰੂ ਗੋਬਿੰਦ ਸਿੰਘ ਕਾਲ ਨੂੰ ਸਰਲ ਰੇਖਾ ਵਿਚ ਜਾਂਦੇ ਤੀਰ ਦੀ ਤਰ੍ਹਾਂ ਨਹੀਂ ਮੰਨਦੇ। ਕਾਲ ਦੀ ਬੁਝਾਰਤ ਸਾਦੀ ਨਹੀਂ, ਬਹੁਤ ਜਟਿਲ ਹੈ। ਕੀ ਇਹ ਇਕ-ਪਰਤੀ, ਇਕ-ਦਿਸ਼ਾਵੀ ਭੂਤ, ਵਰਤਮਾਨ ਅਤੇ ਭਵਿਖ ਦੇ ਕ੍ਰਮ ਅਨੁਸਾਰ ਹੈ ? ਜਾਂ ਕਿ ਇਹ ਪਿੱਛੇ ਵਲ ਭਵਿਖ, ਵਰਤਮਾਨ ਤੇ ਭੂਤ ਵਲ ਪ੍ਰਵਾਹਿਤ ਹੋ ਸਕਦਾ ਹੈ ਜਿਵੇਂ ਉਸਪੈਂਸਕੀ ਸਮਝਦਾ ਹੈ ? ਕੀ ਕਾਲ ਦੀ ਗਤੀ ਤੀਰ ਗਤੀ ਤੋਂ ਭਿੰਨ ਹੈ ਜੋ ਅੱਗੇ ਵੀ ਜਾ ਸਕਦੀ ਹੈ ਪਿੱਛੇ ਵੀ ਮੁੜ ਸਕਦੀ ਹੈ ਜਿਸ ਸਦਕਾ ਕੁਝ ਲੋਕ ਵਰਤਮਾਨ ਵਿਚ ਰਹਿੰਦੇ ਹੋਏ ਭਵਿਖ ਦੇਖ ਲੈਂਦੇ ਹਨ ? ਜਾਂ ਕੀ ਇਹ ਬਹੁਪਰਤੀ ਹੈ ਜਿਸ ਵਿਚ ਵੱਖ-ਵੱਖ ਵਰਗਾਂ ਦੇ ਭਿੰਨ ਪ੍ਰਕਾਰ ਦੇ ਮਨੁੱਖ ਵਸਦੇ ਹਨ ਤੇ ਬ੍ਰਹਿਮੰਡੀ ਨਿਯਮ ਅਨੁਸਾਰ ਉਨ੍ਹਾਂ ਵਿਚ ਵਰਗ-ਸਾਂਝ ਹੈ ? ਜਾਂ ਜਿਵੇਂ ਮਹਾਨ ਮੁਸਲਿਮ ਫ਼ਿਲਾਸਫ਼ਰ ਅਲਫ਼ਰਾਬੀ ਦੇ ਕਲਾਸਿਕ ਬਿਆਨ ਅਨੁਸਾਰ ਕੀ ਕਾਲ ਉਹ ਲਹਿਰ ਹੈ ਜਿਹੜੀ ਸਾਰੀਆਂ ਵਸਤਾਂ ਨੂੰ ਆਪਸ ਵਿਚ ਬੰਨ੍ਹ ਕੇ ਰਖਦੀ ਹੈ, ਜਾਂ ਕੀ ਸਮਾਂ ਭਰਮ ਹੈ ਜਿਵੇਂ ਕਿ ਪੂਰਬੀ ਰਹੱਸਵਾਦੀ ਧਰਮ ਯਕੀਨ ਕਰਦੇ ਹਨ ਕਿ ਸਭ ਕੁਝ ਪਹਿਲੋਂ ਹੀ ਮੌਜੂਦ ਹੈ, ਨਿਸ਼ਚਿਤ ਹੈ, ਕਾਲ ਵਿਚ ਦਿਸਦੇ ਪਰਿਵਰਤਨ ਕੇਵਲ ਭਰਮ ਹਨ ? ਗੁਰੂ ਗੋਬਿੰਦ

ਸਿੰਘ ਦੀਆਂ ਰਚਨਾਵਾਂ ਵਿਚ ਕਾਲ-ਪ੍ਰਕ੍ਰਿਤੀ ਬਾਰੇ ਇਨ੍ਹਾਂ ਸੰਭਾਵਨਾਵਾਂ ਦਾ ਸਪਸ਼ਟ ਵਰਣਨ ਹੈ। ਇਨ੍ਹਾਂ ਸਾਰੇ ਕਾਲਾਂ ਜਾਂ ਕਾਲਚੱਕਰਾਂ ਦੀ ਆਧਾਰ ਭੂਮੀ ਰੱਬ ਖ਼ੁਦ ਹੈ, ਇਸ ਕਰਕੇ ਉਹ ਮਹਾਂਕਾਲ ਹੈ।

**ਤਹ ਹਮ ਅਧਿਕ ਤਪੱਸਿਆ ਸਾਧੀ॥**
**ਮਹਾਂਕਾਲ ਕਾਲਿਕਾ ਅਰਾਧੀ॥** *(ਬਚਿਤ੍ਰ ਨਾਟਕ, ਦ. ਗ੍ਰੰ., ਪੰ. 54-55)*

ਕਾਲ ਕਾਲੇ ਹੈ[1], ਰੱਬ ਆਪ ਕਾਲ ਹੈ।[2] ਆਦਰਸ਼ਕ ਸਰੂਪਾਂ ਦੇ ਕਈ ਦਰਜੇ ਹਨ, ਕੋਈ ਵੀ ਅਮਰ ਨਹੀਂ, ਬੇਸ਼ਕ ਮਨੁੱਖ ਨੂੰ ਉਹ ਸਥਾਈ ਲਗਦੇ ਹਨ। ਆਦਰਸ਼ਕ ਆਕਾਰ ਦੇ ਉਚਤਮ ਦਰਜੇ ਬ੍ਰਹਿਮੰਡੀ ਮਨ ਦੇ ਸੰਕਲਪ ਹਨ, ਮਹਾਯਾਨ ਬੁਧਿਜ਼ਮ ਦੇ ਯੋਗਾਚਾਰ ਸਕੂਲ ਦੇ ਬਾਨੀ ਅਸੰਗ ਦਾ ਅਲਯਾਵੀ ਗਿਆਨ ਇਸੇ ਵਰਗਾ ਹੈ। ਗੁਰੂ ਗੋਬਿੰਦ ਸਿੰਘ ਨੇ ਸਖ਼ਤ ਲਫ਼ਜ਼ਾਂ ਵਿਚ ਕਿਹਾ ਹੈ ਕਿ ਮੈਂ ਰੱਬ ਦੇ ਗ਼ੁਲਾਮ ਤੋਂ ਇਲਾਵਾ ਹੋਰ ਕੁਝ ਨਹੀਂ, ਜੋ ਰੱਬ ਦਿਖਾਉਣਾ ਚਾਹੁੰਦਾ ਹੈ, ਸੋ ਦੇਖਣ ਆਇਆ ਹਾਂ :

**ਜੋ ਹਮ ਕੋ ਪਰਮੇਸਰ ਉਚਰਿਹੈਂ॥ ਤੇ ਸਭ ਨਰਕ ਕੁੰਡ ਮਹਿ ਪਰਿਹੈਂ॥...**
**ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨ ਆਯੋ ਜਗਤ ਤਮਾਸਾ॥**
*(ਬਚਿਤ੍ਰ ਨਾਟਕ, ਦ. ਗ੍ਰੰ., ਪੰ. 57)*

ਤਾਂ ਵੀ ਉਹ ਆਖਦੇ ਹਨ ਕਿ ਵਾਸਤਵ ਵਿਚ ਉਹ ਰੱਬ ਦੇ ਮਨ ਅੰਦਰਲਾ ਦੈਵੀ ਸਰੂਪ ਹਨ, ਰੱਬ ਦਾ ਚਿਤਵਿਆ ਹੋਇਆ, ਸਾਧਿਆ ਹੋਇਆ ਰੂਪ, ਗੁਰੂ ਗੋਬਿੰਦ ਸਿੰਘ, ਜਿਸਨੇ ਖ਼ਾਲਸਾ ਪੰਥ ਦੀ ਸਿਰਜਣਾ ਕਰਨੀ ਹੈ, ਬਦੀ ਦਾ ਨਾਸ ਤੇ ਨੇਕੀ ਦਾ ਵਿਕਾਸ ਕਰਨਾ ਹੈ।

**ਇਹ ਬਿਧਿ ਕਰਤ ਤਪਸਿਆ ਭਯੋ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ॥...**
**ਚਿਤ ਨ ਭਯੋ ਹਮਰੋ ਆਵਨ ਕਹ॥ ਚੁਭੀ ਰਹੀ ਸ੍ਰੁਤ ਪ੍ਰਭ ਚਰਨਨ ਮਹਿ॥...**
**ਜਿਉ ਤਿਉ ਪ੍ਰਭ ਹਮਕੋ ਸਮਝਾਯੋ॥ ਇਮ ਕਹਿ ਕੈ ਇਹ ਲੋਕ ਪਠਾਯੋ॥...**
**ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥**
**ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥**
*(ਬਚਿਤ੍ਰ ਨਾਟਕ, ਦ. ਗ੍ਰੰ., ਪੰ. 55-57)*

ਇਨ੍ਹਾਂ ਆਦਰਸ਼ਕ ਆਕਾਰਾਂ ਬਾਰੇ ਕਾਰਲ ਜੁੰਗ ਦਾ ਆਖਣਾ ਹੈ ਕਿ ਇਹ ਬੌਧਿਕ ਘਾੜਤਾਂ ਨਹੀਂ, ਇਹ ਤਾਂ ਮਨੁੱਖੀ ਮਨ ਵਿਚ ਸ੍ਵੈ-ਨਿਹਿਤ ਮੂਰਤਾਂ ਹਨ। ਇਹ ਹਮੇਸ਼ ਉਥੇ ਮੌਜੂਦ ਹਨ ਤੇ ਅਚੇਤ ਮਨ ਵਿਚ ਕੁਝ ਉਤਪੰਨ ਕਰਦੇ ਰਹਿੰਦੇ ਹਨ। ਇਨ੍ਹਾਂ ਦੀ ਤੁਲਨਾ ਮਿੱਥਾਂ ਨਾਲ ਕੀਤੀ ਜਾ ਸਕਦੀ ਹੈ।[3]

30 ਮਾਰਚ 1699 ਨੂੰ ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਪੰਥ ਪ੍ਰਗਟ ਕੀਤਾ, ਉਨ੍ਹਾਂ ਨੇ ਪੰਥ ਦੇ ਸੁਭਾਅ, ਆਦਤਾਂ, ਪਹਿਰਾਵਾ, ਬੋਲੀ ਸਭ ਕੁਝ ਪ੍ਰਭਾਵਿਤ ਕੀਤਾ

---

1. ਜਾਪੁ, ਦ. ਗ੍ਰੰ., ਪੰ. 3.
2. ਅਕਾਲ ਪੁਰਖ ਕੀ ਰੱਛਾ ਹਮਨੈ॥ *(ਅਕਾਲ ਉਸਤਤ, ਦ. ਗ੍ਰੰ., ਪੰ. 11)*
3. Evans Richard I, *Conversations with Carl Jung and Reactions from Ernest Jones*.

ਤੇ ਸੰਪੂਰਣ ਸ਼ਾਨਦਾਰ ਤਬਦੀਲੀ ਲੈ ਆਂਦੀ। ਇਸ ਮੌਕੇ ਅਤੇ ਆਉਣ ਵਾਲੇ ਸਾਰੇ ਮੌਕਿਆਂ ਵਾਸਤੇ ਉਨ੍ਹਾਂ ਨੇ ਖ਼ਾਲਸੇ ਨੂੰ ਆਦਰਸ਼ਕ ਆਕਾਰ ਦਿੱਤਾ। ਖ਼ੁਸ਼ਵਕਤ ਰਾਇ, ਫ਼ੋਰਟ ਵਿਲੀਅਮ ਵਿਖੇ ਸਥਿਤ ਜਾਨ ਕੰਪਨੀ ਦਾ ਮੁਲਾਜ਼ਮ ਤੇ ਪੱਤਰਕਾਰ 1811 ਵਿਚ ਸਿੱਖਾਂ ਬਾਰੇ ਲਿਖਦਾ ਹੈ। ਇਹ ਲਿਖਣ ਦੀ ਸਲਾਹ ਉਸਨੂੰ ਕਰਨਲ ਡੇਵਿਡ ਅਖ਼ਤਰਲੋਨੀ ਨੇ ਦਿੱਤੀ। ਬਕੌਲ ਖ਼ੁਸ਼ਵਕਤ ਰਾਇ :

ਉਸ ਦਿਨ (30 ਮਾਰਚ 1699) ਗੁਰੂ ਗੋਬਿੰਦ ਸਿੰਘ ਨੇ ਬ੍ਰਾਹਮਣ-ਵਾਦੀ ਚਿੰਨ੍ਹ ਉਤਾਰ ਦਿੱਤੇ, ਨੀਲਾ ਬਾਣਾ ਤੇ ਸਰਬਲੋਹ ਪਹਿਨ ਲਿਆ, ਅਜੀਬ ਰੂਪ ਧਾਰ ਲਿਆ। ਸ਼ਸਤਰਧਾਰੀ ਹੋ ਕੇ ਦੋ ਤਲਵਾਰਾਂ ਪਹਿਨੀਆਂ, ਇਕ ਛੁਰਾ, ਲੋਹੇ ਦੀ ਢਾਲ, ਪਿਸਤੌਲ, ਕਮਾਨ, ਤੀਰ ਅਤੇ ਹੋਰ ਲੋਹੇ ਦੇ ਹਥਿਆਰ ਪਹਿਨ ਲਏ। ਇਕ ਹੱਥ ਉਚੀ ਦਸਤਾਰ ਸਜਾਈ। ਭਵਿਖ ਵਿਚ ਉਸਦਾ ਇਹੋ ਬਾਣਾ ਰਹੇਗਾ। ਉਸਨੇ ਮੁਸਲਮਾਨਾਂ ਦਾ ਸਲਾਮਾ ਲੇਕਮ ਨਕਾਰ ਕੇ 'ਵਾਹਿਗੁਰੂ ਜੀ ਕੀ ਫ਼ਤਿਹ' ਕਹਿਣਾ ਸ਼ੁਰੂ ਕੀਤਾ। ਮੁਸਲਮਾਨਾਂ ਦੀਆਂ ਸਵੇਰ ਸ਼ਾਮ ਦੀਆਂ ਨਮਾਜ਼ਾਂ (ਪਬਲਿਕ ਵਿਚ ਖੁਲ੍ਹੇਆਮ ਨਮਾਜ਼ ਤੋਂ ਬਿਨਾਂ ਹੋਰ ਕੋਈ ਧਾਰਮਿਕ ਰਸਮ ਕਰਨ ਦੀ ਮਨਾਹੀ ਸੀ) ਦੀ ਥਾਂ ਅਕਾਲ, ਅਕਾਲ ਉਚਾਰਨਾ ਸ਼ੁਰੂ ਕੀਤਾ। ਉਸਨੇ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ, ਖ਼ਾਲਸਾ ਕਿਹਾ।[4]

ਉਕਤ ਵਰਣਨ ਪੂਰਾ ਨਹੀਂ ਹੈ, ਜਿੰਨਾ ਹੈ ਸਹੀ ਹੈ। ਆਪਣੀ ਦਸਤਾਰ ਉਪਰ ਕਲਗ਼ੀ ਸਜਾਈ ਜਿਸ ਵਿਚ ਹੀਰਾ ਲਿਸ਼ਕਦਾ ਸੀ, ਖੱਬੇ ਹੱਥ ਉਪਰ ਸਫ਼ੈਦ ਬਾਜ਼, ਸੱਜੇ ਹੱਥ ਵਿਚ ਸਰਬਲੋਹ ਦਾ ਨੇਜ਼ਾ, ਹੇਠ ਨੀਲਾ ਘੋੜਾ ਇਸ ਮਹੱਤਵਪੂਰਨ ਬਿਰਤਾਂਤ ਵਿੱਚੋਂ ਗ਼ਾਇਬ ਹਨ। ਧਰਤੀ ਉਪਰ ਆਖ਼ਰੀ ਪਲ ਬਿਤਾ ਕੇ ਜਦੋਂ ਉਨ੍ਹਾਂ ਨੇ ਚੋਲਾ ਛੱਡਣਾ ਸੀ ਤੇ ਚਿਤਾ ਵਲ ਰੁਖ਼ ਕਰਨਾ ਸੀ, ਉਸ ਵਕਤ ਵੀ ਉਨ੍ਹਾਂ ਨੇ ਇਹੋ ਸਰੂਪ ਧਾਰਣ ਕੀਤਾ।[5]

ਰਤਾ ਕੁ ਰੁਕ ਕੇ ਇਕ ਵਾਰ ਫਿਰ ਗੁਰੂ ਜੀ ਦੀ ਦਸਤਾਰ ਬੰਨ੍ਹਣ ਦੀ ਸ਼ੈਲੀ 'ਤੇ ਮੁੜ ਝਾਤ ਮਾਰੀਏ, "ਇਕ ਹੱਥ ਉਚੀ ਨੋਕਦਾਰ ਦਸਤਾਰ", ਪਹਿਨੀ ਅਤੇ, "ਭਵਿਖ ਵਿਚ ਇਸੇ ਤਰ੍ਹਾਂ ਪਹਿਨਣ" ਦਾ ਫ਼ੈਸਲਾ ਕੀਤਾ। ਪੈਰਿਸ ਦੇ ਲੂਵਰੀ ਅਜਾਇਬਘਰ ਵਿਚ ਅਸੀਰੋ-ਬੇਬੀਲਾਨ ਸੱਭਿਅਤਾ ਦਾ ਇਕ ਸੈਕਸ਼ਨ ਹੈ ਜਿਸਦਾ ਨਾਮ ਹੈ— "ਦ ਸਟੈਲਜ਼ ਆਫ਼ ਹੰਮੂ-ਰਬਾਈ।" ਇਹ ਚਾਰ ਹਜ਼ਾਰ ਸਾਲ ਪੁਰਾਣਾ ਸੰਗ੍ਰਹਿ ਹੈ ? ਆਕ੍ਰਿਤੀ ਦੇ ਸਿਖਰ ਉਪਰ ਰੱਬ ਉਕਰਿਆ ਹੋਇਆ ਹੈ, ਬਾਦਸ਼ਾਹ ਹੰਮੂ-ਰਬਾਈ ਨੂੰ ਦੇਵਤਾ ਸ਼ੱਮਸ ਹੁਕਮ ਸੁਣਾ ਰਿਹਾ ਹੈ, ਉਹ ਕਾਨੂੰਨ ਲਿਖਵਾ ਰਿਹਾ ਹੈ ਜੋ ਮਾਨਵਤਾ ਲਈ ਕਲਿਆਣਕਾਰੀ ਹੋਵੇਗਾ ਤੇ ਦੇਵਤੇ ਰਹਿਮਤਾਂ ਕਰਨਗੇ। ਦ੍ਰਿਸ਼

---

4. ازاں رُوزز نار بشکست ولباس نیلگوں اختیار کردوزیورا آھنی گزید۔ دوضع غیر مقرر نمود۔ دوشمشیر بہ کمر بست وکار دوچکو طپنچہ وکمان وغیرہ حربہ ھاے آھنی برخود آویخت ودستار بقدر یک دست دراز بستن عادت کردو عوض کلمہ سلام فتح واھیگورو جیکی مقرر کرد۔ بجائے بانگ صبح وشام شبد اکال اکال بہ آواز بلند خواندن آغاز نمود۔

*(ਖ਼ੁਸ਼ਵਕਤ ਰਾਇ, ਤਵਾਰੀਖ਼ ਸਿੱਖਾਂ)*

5. *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* (ਸੰਪਾ. ਭਾਈ ਵੀਰ ਸਿੰਘ), ਭਾਗ 14, ਪੰ. 6335-6336.

ਵਿਚ ਦੇਵਤੇ ਸ਼ੱਮਸ ਨੇ ਨੁਕੀਲੀ ਉਚੀ ਦਸਤਾਰ ਸਜਾਈ ਹੋਈ ਹੈ। ਇਸ ਦਾ ਸਰੂਪ ਬਿਲਕੁਲ ਗੁਰੂ ਗੋਬਿੰਦ ਸਿੰਘ ਦੀ ਦਸਤਾਰ ਵਾਲਾ ਹੈ, ਇਸ ਦਸਤਾਰ ਦੁਆਰਾ ਗੁਰੂ ਜੀ ਨੇ ਆਪਣੇ ਦੈਵੀ ਰੁਤਬੇ ਦਾ ਐਲਾਨ ਕਰ ਕੇ ਮਨੁੱਖਤਾ ਦੇ ਕਲਿਆਣ ਪ੍ਰਤੀ ਵਚਨ-ਬਧਤਾ ਜਤਾਈ ਸੀ।

ਗੂਹੜਾ ਨੀਲਾ ਬਾਣਾ, ਸਰਬਲੋਹ ਦੇ ਸ਼ਸਤਰ, ਨੇਜ਼ਾ, ਚਿੱਟਾ ਬਾਜ਼, ਕਲਗ਼ੀ ਅਤੇ ਨੀਲਾ ਘੋੜਾ, ਇਹ ਹਨ ਗੁਰੂ ਗੋਬਿੰਦ ਸਿੰਘ ਦੇ ਦੈਵੀ ਸਰੂਪ ਦੀਆਂ ਸਭ ਤੋਂ ਮਹੱਤਵਪੂਰਨ ਨਿਸ਼ਾਨੀਆਂ।

ਦੈਵੀ ਲੌਕਿਕ ਸਰੂਪ ਧਾਰਣ ਕਰਨ ਵੇਲੇ ਦਾ ਨੀਲਾ ਬਾਣਾ ਨਿਹੰਗ ਜਥੇਬੰਦੀਆਂ ਅੱਜ ਵੀ ਪਹਿਨਦੀਆਂ ਹਨ। ਅਕਾਲੀ ਦਲ ਵੀ ਨੀਲੀ ਦਸਤਾਰ ਸਜਾਉਂਦਾ ਹੈ, ਇਹ ਰੰਗ ਅਨੰਤਤਾ ਅਤੇ ਰੱਬ ਦਾ ਚਿੰਨ੍ਹ ਹੈ ਜਿਸਦਾ ਸੰਬੰਧ ਸ੍ਰਿਸ਼ਟੀ ਸਿਰਜਣਾ ਤੋਂ ਪਹਿਲਾਂ ਦੇ ਵਰਤਾਰੇ ਨਾਲ ਜੁੜਦਾ ਹੈ। ਬੇਕਿਨਾਰ ਅਨੰਤ ਡੂੰਘਾ ਸਮੁੰਦਰ, ਤਾਰਿਆਂ ਬਿਨਾਂ ਕਾਲੀ ਰਾਤ, ਹਿੰਦੂ ਮਿਥਿਹਾਸ ਦਾ ਸਨਾਤਨ-ਪੁਰਖ ਵਿਸ਼ਣੂ ਅਨੰਤਨਾਗ ਉਪਰ ਆਰਾਮ ਫ਼ਰਮਾ ਰਿਹਾ ਹੈ, ਇਹ ਨਾਗ, ਪਾਣੀ ਦੀ ਰੂਹ ਹੈ। ਇਹ ਸਾਰਾ ਕੁਝ ਸ੍ਰਿਸ਼ਟੀ ਸਿਰਜਣਾ ਤੋਂ ਪਹਿਲਾਂ ਦਾ ਹੈ। ਵੱਖ-ਵੱਖ ਜੁੱਗਾਂ ਵਿਚ ਵਿਸ਼ਣੂ ਨੇ ਜਦੋਂ ਅਵਤਾਰ ਧਾਰਿਆ, ਉਦੋਂ ਉਸਦੇ ਸਰੀਰਾਂ ਦਾ ਰੰਗ ਨੀਲਾ ਸੀ, ਇਹੋ ਰੰਗ ਸਮੁੰਦਰ ਦਾ ਹੈ, ਇਹੋ ਰੰਗ ਅਸਮਾਨ ਦਾ। ਵਿਚਾਰਾਂ ਦੀ ਇਹ ਲੜੀ ਰਿਗਵੇਦ ਤਕ ਚਲੀ ਜਾਂਦੀ ਹੈ। ਉਥੇ ਇਕ ਭਾਗ ਦਾ ਨਾਮ 'ਪੁਰਸ਼ ਸੂਕਤ' ਹੈ, ਇਸ ਨੂੰ ਉਤਪਤੀ ਦਾ ਭਜਨ ਵੀ ਕਿਹਾ ਜਾਂਦਾ ਹੈ। ਇਸ ਵਿਚ ਹੋਂਦ ਦੇ ਵਿਕਾਸ ਦਾ ਵਰਣਨ ਹੈ, ਸਤਿ ਅਤੇ ਅਸੱਤ, ਅਨੰਤ ਜਲ ਉਤਪੰਨ ਹੋਏ, ਤਪਸ਼ ਨੇ ਬੁੱਧੀ ਪੈਦਾ ਕੀਤੀ।

> ਨਾ ਉਦੋਂ ਸਤਿ ਸੀ ਨਾ ਅਸੱਤ। ਨਾ ਪੌਣ ਸੀ ਨਾ ਅਪਰੰਪਾਰ ਆਕਾਸ਼।
> ਫਿਰ ਹੈ ਕੀ ਸੀ ? ਕੌਣ, ਕਿਸ ਨੂੰ ਸੰਭਾਲ ਰਿਹਾ ਸੀ ?
> ਕੀ ਪਾਣੀ ਅਤੇ ਅਨੰਤ ਡੂੰਘੇ ਸਾਗਰ ਸਨ ?[6]

ਗੁਰੂ ਨਾਨਕ ਪਰਾ-ਪੂਰਬਲੀ ਅਵਸਥਾ ਦਾ ਇਉਂ ਮਿਲਦਾ-ਜੁਲਦਾ ਵਰਣਨ ਕਰਦੇ ਹਨ :

> **ਅਰਬਦ ਨਰਬਦ ਧੁੰਧੂਕਾਰਾ ॥**
> **ਧਰਣਿ ਨ ਗਗਨਾ ਹੁਕਮੁ ਅਪਾਰਾ ॥** *(ਮਾਰੂ ਸੋਲਹੇ, ਮਃ ੧, ਪੰ. 1035)*

ਅਜੋਕੇ ਸਮੇਂ ਦਾ ਨਿਰਪੇਖ ਰੱਬ ਇਹੋ ਹੈ ਜਿਸਦਾ ਗੂੜ੍ਹਾ ਨੀਲਾ ਰੰਗ, ਚਿਹਨ ਹੈ। ਖ਼ਾਲਸਾ ਪੰਥ ਪ੍ਰਗਟ ਕਰਨ ਵਕਤ ਅਤੇ ਉਸ ਪਿੱਛੋਂ ਹਰ ਰਸਮ ਦੀ ਪੂਰਤੀ ਵਕਤ ਗੁਰੂ ਜੀ ਨੇ ਨੀਲਾ ਬਾਣਾ ਧਾਰਨ ਕੀਤਾ, ਤਦ ਉਨ੍ਹਾਂ ਦਾ ਇਹ ਇਹੋ ਸੰਕੇਤ

---

6. नासदासीन्नो सदासीत्तदानी नासद्रीजो नो व्योमा परो यत्।
किमावरीवः कुह कस्य शर्मन्नम्भः किमासीद्र गहनं गभीरम्।।
(ਨਾਸਦਾਸੀਨਨੋ ਸਦਾਸੀਤੱਦਾਨੀ ਨਾਸਦ੍ਰੀਜੋ ਨੋ ਵਿਓਮਾ ਪਰੋ ਯਤ॥
ਕਿਮਾਵਰੀਵਹ ਕੁਹ ਕਸਯ ਸ਼ਰਮਨਰੰਭਹ ਕਿਮਾਸੀਦ੍ਰ ਗਹਨੰ ਗਭੀਰਮ੍॥) *(Rgveda, X.129.1)*

ਸੀ ਕਿ ਮਨੁੱਖੀ ਜਾਮੇ ਵਿਚ ਉਹ ਦੈਵੀ ਹੁਕਮ ਦੀ ਪਾਲਣਾ ਕਰ ਰਹੇ ਹਨ ਤੇ ਇਸੇ ਦੈਵੀ ਹੁਕਮ ਨੇ ਖ਼ਾਲਸਾ ਪੰਥ ਪ੍ਰਗਟ ਕੀਤਾ ਸੀ।

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥**

*(ਸ੍ਰੀ ਮੁਖ ਵਾਕ ਪਾਤਸ਼ਾਹੀ ੧੦, ਗਿਆਨੀ ਗਿਆਨ ਸਿੰਘ ਦੇ ਸ੍ਰੀ ਗੁਰੂ ਪੰਥ ਪ੍ਰਕਾਸ਼ ਮੁਤਾਬਿਕ ਪੰ. 353)*

ਨਿਹੰਗ ਅਤੇ ਅਕਾਲੀ ਯੋਧੇ ਜਿਹੜਾ ਰੰਗ ਪਹਿਨਦੇ ਹਨ, ਖ਼ਾਸ ਕਰ ਧਰਮਯੁੱਧ ਦੌਰਾਨ ਉਹ ਨੀਲਾ ਬਾਣਾ ਹੈ। ਹਿੰਦੂ ਰਾਜਪੂਤ ਯੋਧੇ ਜੰਗ ਵਿਚ ਮਰਨ ਜਾਂ ਵਿਜਈ ਹੋਣ ਵਕਤ ਪੀਲਾ ਲਿਬਾਸ ਪਹਿਨਦੇ ਹੁੰਦੇ ਸਨ ਜਿਸ ਦਾ ਪਿਛੋਕੜ ਸਨਾਤਨੀ ਮਿਥਿਹਾਸ ਹੈ। ਵਰਤਮਾਨ ਸ੍ਰਿਸ਼ਟੀ ਦੇ ਤ੍ਰੇਤੇ ਯੁਗ ਵਿਚ ਵਿਸ਼ਨੂ ਨੇ ਕ੍ਰਿਸ਼ਨ ਦੇ ਨਾਮ ਨਾਲ ਅਵਤਾਰ ਧਾਰਿਆ ਜਿਸ ਦਾ ਰੰਗ ਨੀਲਾ ਸੀ, ਸਿਆਮ ਵਰਣ। 'ਮਹਾਂਭਾਰਤ' ਅਤੇ 'ਭਗਵਤਪੁਰਾਣ' ਦੇ ਹਿੰਦੀ ਅਨੁਵਾਦ ਨੂੰ 'ਪ੍ਰੇਮਸਾਗਰ' ਨਾਮ ਨਾਲ ਛਾਪਿਆ ਹੈ। 'ਮਹਾਂਭਾਰਤ' ਵਿਚ ਕ੍ਰਿਸ਼ਨ ਦਾ ਫ਼ੁਰਮਾਨ ਹੈ ਕਿ ਅਸੱਤ, ਸਤਿ ਨਾਲੋਂ ਪੁਰਾਣਾ ਹੈ, ਜਾਨ ਬਚਾਉਣ ਲਈ ਝੂਠ ਬੋਲਣਾ ਪਵੇ ਤਾਂ ਝਿਜਕਣਾ ਨਹੀਂ, ਜੋ ਦਿਲ ਦੁਖਾਉਂਦਾ ਹੋਵੇ ਉਹ ਸੱਚ ਨਰਕਾਂ ਵਿਚ ਭੇਜ ਦਿੰਦਾ ਹੈ।[7] ਇਥੋਂ ਹੀ ਇਹ ਸਿਆਣਾ ਮੁਹਾਵਰਾ ਪ੍ਰਚਲਿਤ ਹੋਇਆ, "ਅਜਿਹਾ ਸੱਚ ਬੋਲਣ ਤੋਂ ਸੰਕੋਚ ਕਰੋ ਜੋ ਦਿਲ ਦੁਖਾਏ ਤੇ ਨੁਕਸਾਨ ਕਰੇ।" (ਮਾ ਬਰੂਯਾਤ ਸਤਯਮਾਮ੍ਰਿਯਮ)

ਮਹਾਂਭਾਰਤ ਯੁੱਧ ਦੌਰਾਨ ਕ੍ਰਿਸ਼ਨ ਨੇ ਇਸ ਅਫ਼ਵਾਹ ਨੂੰ ਹਵਾ ਦਿੱਤੀ ਕਿ ਦ੍ਰੋਣ ਦਾ ਬੇਟਾ ਮਾਰਿਆ ਗਿਆ। ਇਹ ਸੁਣ ਕੇ ਦਰੋਣ ਨੇ ਹਥਿਆਰ ਸੁੱਟ ਦਿੱਤੇ ਤੇ ਤੁਰੰਤ ਕਤਲ ਹੋ ਗਿਆ। ਕਰਣ ਦੇ ਰੱਥ ਦਾ ਪਹੀਆ ਜਦੋਂ ਗਾਰੇ ਵਿਚ ਗਡ ਗਿਆ, ਉਤਰ ਕੇ ਕਰਣ ਉਸਨੂੰ ਕੱਢਣ ਲੱਗਾ, ਯੁੱਧ ਨੀਤੀਆਂ ਦੇ ਵਿਪਰੀਤ ਕ੍ਰਿਸ਼ਨ ਨੇ ਅਰਜੁਨ ਨੂੰ ਵਾਰ ਕਰਨ ਲਈ ਕਿਹਾ। ਕਰਣ ਬਿਨਾਂ ਮੁਕਾਬਲੇ ਮਾਰਿਆ ਗਿਆ। ਇਹ ਕ੍ਰਿਸ਼ਨ ਹੀ ਸੀ ਜਿਸ ਨੇ ਭੀਮ ਨੂੰ ਕਿਹਾ ਸੀ ਦੁਰਯੋਧਨ ਦੇ ਪੱਟਾਂ ਉਪਰ ਵਾਰ ਕਰ, ਇਸ ਵਾਰ ਨੇ ਦੁਰਯੋਧਨ ਦੇ ਪੱਟ ਤੋੜ ਦਿੱਤੇ। ਕ੍ਰਿਸ਼ਨ ਦਾ ਇਕ ਨਾਮ ਪੀਤਾਂਬਰ[8] ਵੀ ਹੈ ਜਿਸਦਾ ਮਾਇਨਾ ਹੈ, ਚੁਹਲ ਮੁਹਲ ਵਾਲਾ, ਪ੍ਰੇਮ ਅਤੇ ਰੋਮਾਂਸ ਵਾਲਾ। ਸਰਵੁੱਚ ਭਗਵਾਨ ਵਿਸ਼ਨੂ ਦੇ ਕੇਸਾਂ ਦਾ ਰੰਗ ਸੁਨਹਿਰੀ ਸੀ।

ਕ੍ਰਿਸ਼ਨ ਦਾ ਵਡਾ ਭਰਾ ਬਲਰਾਮ, ਮੁਕਾਬਲਤਮ ਗੋਰੇ ਰੰਗ ਦਾ ਸੀ, ਪੁਰਾਣਾਂ ਵਿਚ ਉਸਨੂੰ ਵਿਸ਼ਨੂ ਜਾਂ ਸ਼ੇਸ਼ਨਾਗ ਦਾ ਆਂਸ਼ਿਕ ਅਵਤਾਰ ਕਿਹਾ ਹੈ। ਕ੍ਰਿਸ਼ਨ ਨੇ ਜਦੋਂ ਸ਼ਤਰੀਜੀਤ ਦਾ ਅਦਭੁਤ ਹੀਰਾ ਸਾਮੰਤਕ ਲੁੱਟ ਲਿਆ, ਬਲਰਾਮ ਆਪਣੇ ਛੋਟੇ ਭਰਾ ਨਾਲ ਉਸਦੇ ਕਪਟ ਕਾਰਨ ਨਰਾਜ਼ ਹੋਇਆ, ਕਿਹਾ— ਅਜਿਹਾ ਕੰਮ ਕੋਈ ਨੀਚ ਜਾਤ ਦਾ ਬੰਦਾ ਕਰਿਆ ਕਰਦਾ ਹੈ। ਫਲਸਰੂਪ ਕ੍ਰਿਸ਼ਨ ਨੇ ਹਿਚਕਚਾਂਦਿਆਂ ਹੀਰਾ ਵਾਪਸ ਕਰ ਦਿੱਤਾ। ਪੁਰਾਤਨ ਭਾਰਤੀ ਕਥਾਵਾਂ ਦੇ ਨਾਇਕਾਂ ਵਿਪ੍ਰੀਤ ਬਲਰਾਮ ਨੇ ਸੁੰਦਰ ਰੇਵਤੀ ਨਾਲ ਕੇਵਲ ਇਕ ਵਿਆਹ ਕੀਤਾ ਜੋ ਸਿੱਖ ਜਤਿ ਸਤਿ ਦਾ

---

7. J.J. Meyer, *Sexual Life in Ancient India,* II, p. 492.
8. ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥ *(ਗੂਜਰੀ, ਤ੍ਰਿਲੋਚਨ, ਪੰ. 526)*

ਆਦਰਸ਼ ਹੈ, ਇਕ ਔਰਤ, ਜਿਵੇਂ ਭਾਈ ਗੁਰਦਾਸ ਆਖਦੇ ਹਨ, 'ਏਕਾ ਨਾਰੀ ਜਤੀ ਹੋਇ।' ਬਲਰਾਮ ਆਪਣੇ ਛੋਟੇ ਭਰਾ ਤੋਂ ਵਿਪਰੀਤ ਸੀ ਜੋ ਵਿਸ਼ਣੂ ਦਾ ਪੂਰਨ ਅਵਤਾਰ, ਸੌ ਫ਼ੀਸਦੀ ਦੈਵੀ, ਸੋਲਾਂ ਕਲਾਂ ਸੰਪੂਰਣ ਸੀ। ਮਹਾਨ ਯੋਧੇ ਬਲਰਾਮ ਨੇ ਦੁਰਯੋਧਨ ਅਤੇ ਭੀਮ ਦੋਵਾਂ ਨੂੰ ਗਦਾ ਚਲਾਉਣ ਦੀ ਸਿੱਖਿਆ ਦਿੱਤੀ ਸੀ। ਕੁਰੁਕਸ਼ੇਤਰ ਦੇ ਯੁੱਧ ਵਿਚ ਉਹ ਨਿਰਪੱਖ ਰਿਹਾ ਪਰ ਭੀਮ ਨੇ ਜਦੋਂ ਦੁਰਯੋਧਨ ਉਪਰ ਦੁਰਮਨਸ਼ਾ ਨਾਲ ਅਨੈਤਿਕ ਵਾਰ ਕੀਤਾ, ਬਲਰਾਮ ਨੂੰ ਸਦਾਚਾਰ ਦੀ ਇਹ ਉਲੰਘਣਾ ਏਨੀ ਬੁਰੀ ਲੱਗੀ ਕਿ ਉਸ ਨੇ ਭੀਮ ਤੋਂ ਗਦਾ ਖੋਹ ਲਈ ਤੇ ਲੜਨ ਲੱਗਾ। ਕ੍ਰਿਸ਼ਨ ਨੇ ਹਟਾਇਆ। ਬਲਰਾਮ ਦੇ ਬਹੁਤ ਸਾਰੇ ਨਾਮ ਹਨ ਜਿਨ੍ਹਾਂ ਵਿਚ ਬਲਭੱਦ੍ਰ (ਭਲਾ ਯੋਧਾ), ਬਲਦੇਵ (ਬਲਵਾਨ ਦੇਵਤਾ), ਨੀਲ ਵਸਤ੍ਰਾ (ਨੀਲੇ ਪਹਿਰਾਵੇ ਵਾਲਾ) ਬਹੁਤ ਪ੍ਰਸਿੱਧ ਹਨ।

ਬਲਰਾਮ ਦਾ ਨੀਲਾ ਤੇ ਕ੍ਰਿਸ਼ਨ ਦਾ ਪੀਲਾ ਲਿਬਾਸ ਸੈਨਿਕ ਵਰਦੀਆਂ ਹਨ, ਜੋ ਰੰਗ ਅਕਾਲੀ ਅਤੇ ਰਾਜਪੂਤ ਸਿਰਲੱਥ ਯੋਧੇ ਪਹਿਨਦੇ ਹਨ। ਇਹ ਦੋ ਰੰਗ ਵੀ ਦੋ ਵੱਖ-ਵੱਖ ਤਰ੍ਹਾਂ ਦੀਆਂ ਯੁੱਧਨੀਤੀਆਂ ਦੇ ਪ੍ਰਤਿਨਿਧ ਹਨ। ਇਕ ਧਿਰ ਦੇਵਤਿਆਂ ਅਵਤਾਰਾਂ ਦੀ ਹੈ ਜੋ ਸ੍ਵੈਇੱਛਾਚਾਰੀ, ਨਿਰਧਰਮੀ ਹਨ, ਦੂਜੀ ਧਿਰ ਰੌਸ਼ਨ ਦਿਮਾਗ਼, ਰੱਬ ਤੋਂ ਖ਼ੌਫ਼ ਖਾਣ ਵਾਲੀ ਉਨ੍ਹਾਂ ਮਨੁੱਖਾਂ ਦੀ ਹੈ ਜਿਹੜੇ ਧਰਮ ਪ੍ਰਤੀ ਸਮਰਪਿਤ ਹਨ ਤੇ ਜਿਨ੍ਹਾਂ ਲਈ ਸਦਾਚਾਰ ਸ਼ਾਸਤਰ ਦੇ ਨੇਮ ਅੰਤਿਮ ਅਤੇ ਅਟੱਲ ਹਨ।

ਜਿਹੜੇ ਲੋਕ ਸਮਾਜ ਦੇ ਦਾਇਰੇ ਤੋਂ ਬਾਹਰ ਹੋਣ ਦੇ ਇਛੁਕ ਹੁੰਦੇ, ਉਹ ਮਰਜ਼ੀ ਨਾਲ ਸੰਗਤਰੀ, ਪੀਲਾ ਲਿਬਾਸ ਪਹਿਨ ਲੈਂਦੇ। ਪੁਰਾਣੇ ਵਕਤਾਂ ਵਿਚ ਪੀਲਾ ਲਿਬਾਸ ਉਨ੍ਹਾਂ ਅਪਰਾਧੀਆਂ ਨੂੰ ਪਹਿਨਾਇਆ ਜਾਂਦਾ ਸੀ ਜਿਨ੍ਹਾਂ ਨੂੰ ਫਾਂਸੀ ਟੰਗਣ ਲਈ ਲਿਜਾਇਆ ਜਾਂਦਾ। ਸੰਨਿਆਸੀ ਇਸੇ ਲਈ ਪੀਲਾ ਬਾਣਾ ਪਹਿਨਦਾ ਹੈ ਕਿ ਸਮਾਜ ਵਾਸਤੇ ਉਹ ਮਰ ਚੁੱਕਾ ਹੈ। ਰਾਜਪੂਤ ਉਦੋਂ ਇਹ ਰੰਗ ਪਹਿਨਦੇ ਸਨ ਜਦੋਂ ਯੁੱਧ ਵਿਚ ਜਾਂਦੇ ਜਿਥੋਂ ਜਿਉਂਦਿਆਂ ਵਾਪਸੀ ਦੀ ਉਮੀਦ ਨਾ ਹੁੰਦੀ। ਇਸ ਦਾ ਸੰਕੇਤ ਵੀ ਉਹੀ ਹੈ। ਸੰਸਾਰ ਨੂੰ ਤਿਆਗ ਦੇਣਾ ਜਾਂ ਸਭ ਉਮੀਦ ਤਿਆਗ ਦੇਣੀ, ਸਿੱਖ ਪਰੰਪਰਾ ਨਹੀਂ।

ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਨੀਲਾ ਬਾਣਾ ਧਾਰਣ ਕੀਤਾ, ਯਕੀਨਨ ਉਨ੍ਹਾਂ ਦੇ ਮਨ ਵਿਚ ਉਕਤ ਪਿਛੋਕੜ ਮੌਜੂਦ ਸੀ। ਸਰਬਲੋਹ ਦੇ ਜਿਹੜੇ ਹਥਿਆਰ ਉਨ੍ਹਾਂ ਧਾਰਣ ਕੀਤੇ, ਉਹ ਦੈਵੀ ਪ੍ਰਵਾਨਗੀ ਨਾਲ ਹਾਸਲ ਕੀਤੀ ਰਾਜਸੱਤਾ ਦੀ ਨਿਸ਼ਾਨੀ ਹੈ ਜੋ ਮਾਤਲੋਕ ਦੇ ਵਸਨੀਕਾਂ ਵਲੋਂ ਬਣਾਏ ਕਾਇਦੇ ਕਾਨੂੰਨਾਂ ਨਾਲ ਨਾ ਬਦਲ ਸਕਦੀ ਹੈ ਨਾ ਸੀਮਤ ਹੋ ਸਕਦੀ ਹੈ। ਅਕਾਲ ਪੁਰਖ ਵਾਸਤੇ ਸਰਬਲੋਹ ਦਾ ਵਿਸ਼ੇਸ਼ਣ ਗੁਰੂ ਗੋਬਿੰਦ ਸਿੰਘ ਆਮ ਵਰਤਦੇ ਹਨ।

**ਸਰਬ ਲੋਹ ਕੀ ਰੱਛਿਆ ਹਮਨੈ ॥** *(ਅਕਾਲ ਉਸਤਤ, ਦ. ਗ੍ਰੰ., ਪੰ. 11)*

**ਮਹਾ ਲੋਹ ਮੈ ਕਿੰਕਰ ਥਾਰੋ ॥** *(ਕ੍ਰਿਸ਼ਨਾਵਤਾਰ, ਦ. ਗ੍ਰੰ., ਪੰ. 310)*

ਸਰਬਲੋਹ ਤੋਂ ਵਧੀਕ ਤਾਕਤਵਰ ਹੋਰ ਕੋਈ ਨਹੀਂ, ਨਾ ਕੋਈ ਹੋਰ ਧਾਤ। ਬੇਰੋਕ ਟੋਕ ਹਥਿਆਰ ਧਾਰਣ ਕਰਨਾ ਆਜ਼ਾਦੀ ਅਤੇ ਪ੍ਰਭੁਸੱਤਾ ਦੀ ਜ਼ਾਮਨੀ ਹੈ।

ਤਬ ਇਮ ਭਨਿਓ ਗਰੀਬ ਨਿਵਾਜ,
ਸ਼ਸਤ੍ਰਨ ਕੇ ਅਧੀਨ ਹੈ ਰਾਜ।
*(ਗੁਰਪ੍ਰਤਾਪ ਸੂਰਯ - ਅਨੰਦਪੁਰ ਦੇ ਸੋਢੀਆਂ ਪਾਸ ਹੱਥ-ਲਿਖਤ ਵਿੱਚੋਂ)*

ਵਿਆਨਾ ਦੀ ਕਾਂਗਰਸ ਵਿਚ ਯੋਰਪੀ ਸਿਆਸਤਦਾਨ ਨੇ ਵੈਧਤਾ ਦਾ ਜਿਹੜਾ ਸਿਧਾਂਤ ਸਿਰਜਿਆ ਜਾਂ ਪਹਿਲੋਂ ਸਿਰਜਿਆ ਹੋਇਆ, ਲੱਭਿਆ ਲੁਧਿਆਣੇ ਤੈਨਾਤ ਬਰਤਾਨਵੀ ਅਫ਼ਸਰ ਦੇ ਮਨ ਵਿਚ ਉਹ ਘੁੰਮ ਰਿਹਾ ਸੀ ਜਦੋਂ ਉਸਨੇ ਭੰਗੂ ਨੂੰ 1830 ਈ. ਵਿਚ ਇਹ ਸਵਾਲ ਪੁਛਿਆ ਕਿ ਤੁਹਾਡੇ ਪਾਸ ਹਕੂਮਤ ਆਈ ਕਿਥੋਂ, ਕਿਉਂਕਿ ਹਕੂਮਤ ਦੇ ਕਿਸੇ ਤਰ੍ਹਾਂ ਕਾਨੂੰਨੀ ਵਾਰਸ ਤਾਂ ਸਿੱਖ ਸਨ ਨਹੀਂ। ਇਸ ਦਾ ਫ਼ੌਰਨ ਉੱਤਰ ਰਤਨ ਸਿੰਘ ਭੰਗੂ ਨੇ ਇਹ ਦਿੱਤਾ :

ਧੁਰ ਦਰਗਾਹੋਂ ਹਮ ਲਈ ਪਾਤਸਾਹੀ।
ਸ੍ਰੀ ਸਤਿਗੁਰ ਕੇ ਮੁਖ ਤੇ ਪਾਹੀ।
ਸਿੰਘ ਹੋਇ ਰਾਖੈ ਕਿਮ ਕਾਣ।
ਐਰੇ ਗੈਰੇ ਕਾ ਸੰਗਹਿ ਫੁਰਮਾਣ। *(ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼)*

ਪ੍ਰਭੂਸੱਤਾ ਉਪਰ ਸਿੱਖ ਦਾ ਹੱਕ ਰੱਬੀ ਹੁਕਮ ਹੈ ਜੋ ਗੁਰੂ ਨੇ ਪ੍ਰਮਾਣਿਤ ਕੀਤਾ ਹੈ। ਇਸ ਕਰਕੇ ਹੋਰ ਕਿਸੇ ਦੁੱਕੀ ਤਿੱਕੀ ਤੋਂ ਆਗਿਆ ਲੈਣ ਦੀ ਕੋਈ ਲੋੜ ਨਹੀਂ। ਗੁਰੂ ਗੋਬਿੰਦ ਸਿੰਘ ਵਲੋਂ ਸਰਬਲੋਹ ਦੇ ਹਥਿਆਰ ਪਹਿਨਣੇ ਉਨ੍ਹਾਂ ਦਾ ਦੈਵੀ ਸਰੂਪ ਬਤੌਰ ਚਿਹਨ ਹੈ। ਇਸ ਦੈਵੀ ਸਰੂਪ ਦੇ ਸੱਜੇ ਹੱਥ ਵਿਚ ਲੋਹੇ ਦਾ ਕੜਾ ਪਹਿਨਾਣ ਦੀ ਸਚਾਈ ਕੀ ਹੋਈ ?

ਰਿਗਵੇਦ ਦਾ ਚੌਥਾ ਹਿੱਸਾ ਇੰਦਰ ਦੇਵ ਅੱਗੇ ਕੀਤੀਆਂ ਪ੍ਰਾਰਥਨਾਵਾਂ ਦਾ ਹੈ, ਇੰਨੀਆਂ ਪ੍ਰਾਰਥਨਾਵਾਂ ਹੋਰ ਕਿਸੇ ਦੇਵ ਅੱਗੇ ਨਹੀਂ ਕੀਤੀਆਂ। ਆਰੀਆ ਨਸਲ ਜਦੋਂ ਖ਼ਤਰਨਾਕ ਦੌਰ ਵਿਚ ਆਪਣੀ ਹੋਂਦ ਲਈ ਸੰਘਰਸ਼ ਕਰ ਰਹੀ ਸੀ, ਇਹ ਇੰਦਰ ਸੀ ਜਿਸਨੇ ਸਥਾਨਕ ਦੇਵਤੇ ਅਤੇ ਮਨੁੱਖੀ ਨਾਇਕ, ਦੋਵਾਂ ਕੀ ਭੂਮਿਕਾ ਨਿਭਾਈ, ਖ਼ਾਨਾਬਦੋਸ਼ ਲੋਕਾਂ ਪਾਸੋਂ ਯੁੱਧ ਵਿਚ ਧਰਤੀ ਅਤੇ ਆਕਾਸ਼ ਦੇ ਕਾਲੇ ਦਾਨਵ ਹਰਾਏ। ਇੰਦਰ ਨਾਮ ਯਕੀਨਨ ਭਾਰਤੀਆਂ ਤੋਂ ਪਹਿਲਾਂ ਦਾ ਹੈ ਕਿਉਂਕਿ ਈਰਾਨੀਆਂ ਦੀ ਪੁਰਾਤਨ ਧਰਮ ਪੋਥੀ ਅਵੇਸਤਾ ਵਿਚ ਇੰਦਰ ਦੇਵ ਦਾ ਨਾਮ ਹੈ ਜਿਸਦਾ ਸੰਸਕ੍ਰਿਤ ਵਿਚ ਅਰਥ ਹੈ ਲਿਸ਼ਕਦਾ ਮਿੱਤਰ ਦੇਵਤਾ ਪਰ ਅਵੇਸਤਾ ਦੀ ਪੁਰਾਤਨ ਪਹਿਲਵੀ ਬੋਲੀ ਵਿਚ ਇਹ ਦੈਂਤ ਹੈ। ਕੀ ਈਰਾਨੀ ਆਰੀਆਂ ਅਤੇ ਭਾਰਤੀ ਆਰੀਆਂ ਵਿਚਕਾਰ ਕਿਸੇ ਵਜ੍ਹਾ ਸਦਕਾ ਏਨੇ ਮੱਤਭੇਦ ਸਨ ਕਿ ਅਸਹਿਮਤੀ ਖ਼ੂਨੀ ਝੜਪਾਂ ਵਿਚ ਬਦਲ ਜਾਂਦੀ ? ਇਕ ਧੜਾ ਹਿੰਦੂਕੁਸ਼ ਪਹਾੜੀਆਂ ਦੇ ਇਕ ਪਾਸੇ, ਦੂਜਾ ਦੂਸਰੇ ਪਾਸੇ ਵਸ ਗਿਆ। ਇੰਡੋ ਆਰੀਆਂ ਦਾ ਸਰਪ੍ਰਸਤ ਇਹ ਇੰਦਰ ਮਨੁੱਖ ਅਤੇ ਦੇਵਤਾ ਦੋਵੇਂ ਸੀ। ਪਹਿਲੋਂ ਇਹ ਵਜਰ ਸੀ, ਯਾਨੀ ਕਿ ਬਿਜਲੀ ਜੋ ਹਨੇਰੇ ਦੇ ਦੈਂਤਾਂ ਨੂੰ ਮਾਰਦਾ ਜਿਨ੍ਹਾਂ ਸਦਕਾ ਸੋਕਾ ਹੁੰਦਾ, ਫਿਰ ਇਹ ਜੀਵਨ ਦਾਨ ਦੇਣ ਵਾਲੇ ਪਾਣੀਆਂ ਦੀ ਬਾਰਸ਼ ਕਰਦਾ, ਹਨੇਰੇ ਦੇ ਸੱਪ ਅਹੀ ਨੂੰ ਮਾਰ ਕੇ ਉਸਦੇ ਕੁੰਡਲਾਂ ਵਿੱਚੋਂ ਜੀਵਨ ਦਾਤੇ ਸੂਰਜ

ਨੂੰ ਮੁਕਤ ਕਰਵਾਉਂਦਾ। ਰਿਗਵੇਦ ਦੇ ਸਵਿਤ੍ਰੀ[9] ਮੰਤਰ ਇੰਦਰ ਦਾ ਇਹ ਰੂਪ ਵਿਸਥਾਰ ਨਾਲ ਬਿਆਨ ਕਰਦੇ ਹਨ।[10]

ਜਦੋਂ ਉਸਨੂੰ ਭੌਤਿਕ ਰੂਪ ਵਿਚ ਆਰੀਆਂ ਦੇ ਨੇਤਾ ਵਜੋਂ ਬਿਆਨ ਕੀਤਾ ਜਾਂਦਾ ਹੈ, ਉਹ ਸੁਨਹਿਰੀ ਰੰਗ ਦਾ, ਗੋਰਾ ਦੇਵ ਹੈ। ਸੱਜੇ ਹੱਥ ਵਿਚ ਬਿਜਲੀ ਦਾ ਨੇਜ਼ਾ ਹੈ ਵਜਰ, ਇਹ ਨੇਜ਼ਾ ਲੋਹੇ ਦੇ ਦੇਵ ਤਵਸਤ੍ਰ ਨੇ ਖ਼ਾਸ ਉਸੇ ਵਾਸਤੇ ਬਣਾਇਆ ਹੈ। ਉਹ ਵਜਰਬਾਹੂ[11] ਹੈ ਯਾਨੀ ਕਿ ਜਿਸਦੇ ਹੱਥ ਵਿਚ ਵਜਰ ਹੈ, ਵਜਰ ਵਾਹੁਣ ਕਰਕੇ ਉਸ ਦਾ ਨਾਮ ਵਜਰਿਣ ਹੈ, ਹੱਥ ਵਿਚ ਵਜਰ ਹੋਣ ਕਰਕੇ ਵਜਰ-ਹਸਤ ਹੈ, ਰਿਗਵੇਦ ਵਿਚ ਇੰਦਰ ਵਾਸਤੇ ਇਹ ਸਾਰੇ ਵਿਸ਼ੇਸ਼ਣ ਵਰਤੇ ਗਏ ਹਨ। ਰੋਮਨਾਂ ਦਾ ਦੇਵਤਾ ਜੁਪੀਟਰ, ਯੂਨਾਨੀਆਂ ਦਾ ਜ਼ੀਅਸ ਯੋਰਪ ਦੇ ਇੰਦਰ ਹੀ ਹਨ ਜੋ ਗ਼ੈਰ-ਭਾਰਤੀ ਵਜਰ ਦੇਵ ਹੈ ਪਰ ਇਹੋ ਜਿਹਾ ਮਨੁੱਖੀ ਸਰੂਪ ਵਿਚ ਆਰੀਆਂ ਦਾ ਦੇਵ ਵੀ ਉਨ੍ਹਾਂ ਵਰਗਾ ਕਿਰਪਾਲੂ, ਨੇਤਾ, ਦੁਖ ਸੁਖ ਵਿਚ ਸਹਾਈ ਹੋਣ ਵਾਲਾ ਹੈ। ਹੋਰ ਯੂਨਾਨੀ ਅਤੇ ਰੋਮਨ ਦੇਵਾਂ ਤੋਂ ਵਿਪਰੀਤ ਬੁੱਤਾਂ ਵਿਚ ਉਸ ਦੇ ਪੂਰੀ ਦਾਹੜੀ ਹੈ, ਬਿਜਲੀ ਦਾ ਨੇਜ਼ਾ ਹੱਥ ਵਿਚ ਹੈ ਤੇ ਪਿੱਠਭੂਮੀ ਵਿਚ ਬਾਜ਼ ਦਿਸ ਰਿਹਾ ਹੈ। ਉਹ ਬ੍ਰਹਿਮੰਡੀ ਪੁਰਖ ਹੈ, ਆਰੀਆ ਨਸਲ ਦਾ ਮਨੁੱਖੀ ਜਾਮੇ ਵਿਚ ਦੇਵਤਾ, ਰੂਹਾਨੀ ਰੌਸ਼ਨੀ ਅਤੇ ਧਰਤੀ ਉਪਰ ਯੁੱਧ ਵਿਚ ਫ਼ਤਿਹ, ਦੇਵਾਂ ਦਾ ਦਾਤਾ।[12]

ਜੁਪੀਟਰ ਦਾ ਇਹ ਬਾਜ਼ ਕੀ ਹੈ ਜਿਸਦਾ ਰਿਗਵੇਦ ਦੇ ਇੰਦਰ ਮੰਤਰਾਂ ਵਿਚ ਜ਼ਿਕਰ ਨਹੀਂ ? ਸੋਮਰਸ, ਦੈਵੀ ਨਸ਼ਾ ਦੇਣ ਵਾਲਾ ਤਰਲ ਹੈ, ਇੰਦਰ ਦੇ ਇਸ ਸਾਥੀ ਦਾ ਜ਼ਿਕਰ ਰਿਗਵੇਦ ਵਿਚ ਆਇਆ ਹੈ, ਸੋਮ ਇੰਦਰ ਦੇ ਹੀ ਰਥ ਦੀ ਸਵਾਰੀ ਕਰਦਾ ਹੈ। ਰਿਗਵੇਦ ਵਿਚ ਸੋਮ ਵਾਸਤੇ ਅੰਮ੍ਰਿਤ ਸ਼ਬਦ ਵੀ ਆਇਆ ਹੈ, ਉਹ ਜਲ ਜੋ ਅਮਰ ਕਰ ਦਏ। ਰਿਗਵੇਦ ਵਿਚ ਦਰਜ ਗਾਇਤ੍ਰੀ ਮੰਤਰ ਉਚਾਰਨ ਨਾਲ ਇਹ ਸੋਮ ਸੁਰਗ ਵਿੱਚੋਂ ਧਰਤੀ 'ਤੇ ਉਤਾਰਿਆ ਗਿਆ ਸੀ।[13] ਗਾਇਤ੍ਰੀ ਮੰਤਰ ਉਚਾਰੇ ਗਏ, ਤਦ ਇਹ ਅੰਮ੍ਰਿਤ ਬਾਜ਼ ਦਾ ਸਰੂਪ ਧਾਰ ਕੇ ਉਤਰਿਆ ਸੀ।[14] ਆਰੀਆ ਲੋਕਾਂ ਦਾ ਅੰਮ੍ਰਿਤ ਦਾਤਾ ਇਹੋ ਬਾਜ਼ ਯੂਰਪੀਅਨ ਇੰਦਰ ਦੀ ਪਿੱਠਭੂਮੀ ਵਿਚ ਪ੍ਰਗਟ ਹੋਇਆ ਹੈ।

---

9. यः सूर्यय उषसं जजान यो अपा नेता स जनास इन्द्र।।
(ਯਾ ਸੂਰਯਯ ਉਸ਼ਸੰ ਜਜਾਨ ਯੋ ਅਪਾ ਨੇਤਾ ਸ ਜਨਾਸ ਇੰਦ੍ਰ॥) *(Rgveda, II, 12.7)*
10. वज्रमेको बिभर्ति हस्त आहितं तेन वृत्राणि जिघ्नते।
(ਵਜਰਮੇਕੋ ਬਿਭਰਤਿ ਹਸਤ ਆਹਿਤੰ ਤੇਨ ਵ੍ਰਤ੍ਰਾਣਿ ਜਿਘਨਤੇ।) *(Rgveda, VIII, 29.4)*
11. यः सोमपा निचितो वज्रबाहुर्यो बज्रहस्त स जनास इन्द्रः।।
(ਯਹ ਸੋਮਪਾ ਨਿਚਿਤੋ ਵਜ੍ਰਬਾਹੁਰਯੋਂ ਵਜ੍ਰਹਸਤ ਸ ਜਨਾਸ ਇੰਦ੍ਰ॥) *(Rgveda, II, 12.13)*
12. यस्मान्न ऋते विजयन्ते जनासो यं युध्यमाना अवसे हवन्ते।
(ਯਸਮਾਨ੍ਨ ਤ੍ਰਿਤੇ ਵਿਜਯੰਤੇ ਜਨਾਸੋ ਯੰ ਯੁਧਯਮਾਨਾ ਅਵਸੇ ਹਵੰਤੇ॥) *(Rgveda, II.12.9)*
13. ਰਿਗਵੇਦ ਬਾਣੀ ਦਾ ਲਗਭਗ ਚੌਥਾ ਹਿੱਸਾ ਗਾਇਤ੍ਰੀ ਛੰਤ ਵਿਚ ਹੈ, ਜਿਸ ਵਿਚ ਤਿੰਨ ਅਸ਼ਟਪਦੀਆਂ ਬਰਾਬਰ ਮਾਤ੍ਰਾਵਾਂ ਦੀਆਂ ਹੁੰਦੀਆਂ ਹਨ ਤੇ ਹਰੇਕ ਦੇ ਅਖ਼ੀਰ ਵਿਚ ਦੋ ਦੋ ਪੰਚਪਦੇ ਹਨ।
14. *Rgveda* IV, 26, 27.

ਵਿਰਾਟ-ਰੂਪ ਗੁਰੂ ਗੋਬਿੰਦ ਸਿੰਘ ਦੇ ਖੱਬੇ ਹੱਥ ਉਪਰ ਬਾਜ਼ ਕਿਉਂ ਸੁਸ਼ੋਭਿਤ ਹੈ, ਅਸੀਂ ਇਹ ਦੱਸਣਾ ਹੈ ਪਰ ਹਾਲੇ ਵਜਰ, ਯਾਨੀ ਕਿ ਨੇਜ਼ੇ ਬਾਰੇ ਥੋੜ੍ਹੀ ਕੁ ਜਾਣਕਾਰੀ ਹੋਰ।

ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਇੰਦਰ ਦਾ ਵਜਰ ਫ਼ੌਲਾਦ ਦਾ ਬਣਿਆ ਹੋਇਆ ਹੈ। ਵਜਰ ਪੱਕਾ, ਸਖ਼ਤ, ਹੋਵੇ ਜੋ ਕਿਸੇ ਹੋਰ ਵਸਤੂ ਨਾਲ ਖੁਰਚਿਆ ਨਾ ਜਾ ਸਕੇ। ਇਉਂ ਵਜਰ ਦਾ ਅਰਥ ਹੀਰਾ ਵੀ ਹੈ ਜੋ ਪਾਰਦਰਸ਼ੀ, ਚਮਕੀਲੀ ਸਭ ਤੋਂ ਸਖ਼ਤ ਚਟਾਨ ਹੈ। ਸਨਾਤਨ ਭਾਰਤ ਦਾ ਗਹਿਰਾ ਮਨੋਵਿਗਿਆਨ ਮਾਨਸਿਕਤਾ ਦੇ ਚਾਰ ਪੜਾਅ ਮੰਨਦਾ ਹੈ : ਜਾਗ੍ਰਿਤ ਅਵਸਥਾ, ਸੁਫ਼ਨ ਅਵਸਥਾ, ਸੁਫ਼ਨਹੀਣ ਅਵਸਥਾ ਤੇ ਚੌਥੀ ਅਵਸਥਾ ਜਿਸਦਾ ਕੋਈ ਨਾਮ ਨਹੀਂ ਹੈ, ਉਹ ਹੈ ਚਤੁਰੀਆ ਅਵਸਥਾ।[15] ਆਖ਼ਰੀ ਅਵਸਥਾ ਰੱਬ ਦੀ ਪ੍ਰਤਿਨਿਧ ਹੈ। ਜਿਹੜਾ ਵਿਅਕਤੀ ਆਪਣੀ ਮਰਜ਼ੀ[16] ਨਾਲ ਇਹ ਅਵਸਥਾ ਹਾਸਲ ਕਰਨ ਦੀ ਯੋਗਤਾ ਪ੍ਰਾਪਤ ਕਰ ਲਵੇ, ਉਹ ਬ੍ਰਹਮਗਿਆਨੀ ਹੁੰਦਾ ਹੈ, ਬ੍ਰਹਮ ਨੂੰ ਜਾਣਨ ਵਾਲਾ। ਚੇਤਨਾ ਦੀਆਂ ਪਹਿਲੀਆਂ ਤਿੰਨ ਅਵਸਥਾਵਾਂ ਜਾਗ੍ਰਿਤ, ਸੁਫ਼ਨਈ ਅਤੇ ਜੋਗੀ ਦੀ ਸਮਾਧੀ, ਪ੍ਰਪੰਚ ਹਨ, ਗਿਆਨ ਇੰਦਰੀਆਂ ਦੀ ਸੀਮਾ ਵਿਚ ਹਨ ਜੋ ਪੈਦਾ ਹੁੰਦੀਆਂ ਹਨ, ਫਿਰ ਲੋਪ ਹੋ ਜਾਂਦੀਆਂ ਹਨ[17], ਜੋ ਆਉਂਦਾ ਹੈ ਸੋ ਚਲਾ ਜਾਂਦਾ ਹੈ। ਪਹਿਲੀ ਵਿਚ ਸੋਚ ਅਤੇ ਸਮਝ ਹੈ, ਦੂਜੀ ਵਿਚ ਸੂਖਮ ਛਾਇਆ ਹੈ, ਤੀਜੀ ਵਿਚ ਸ਼ਾਂਤ ਚਿਤ ਮਨ ਹੈ। ਚੌਥੀ ਅਵਸਥਾ ਜਿਸ ਦਾ ਕੋਈ ਨਾਮ ਰੂਪ ਨਹੀਂ ਉਹ ਚਤੁਰੀਆ ਹੈ, ਬ੍ਰਹਮ ਦਾ ਸਹਿਜ ਅਨੁਭਵ ਹੈ, ਇਹੀ ਹੈ ਅਟੁੱਟ, ਅਟੱਲ, ਅਖੁਰ ਵਜਰ, ਜਿਸਨੂੰ ਕਿਸੇ ਦਲੀਲ, ਵਿਸ਼ਲੇਸ਼ਣ ਨਾਲ ਜਾਂ ਕਿਸੇ ਭੌਤਿਕ ਵਸਤੂ ਨਾਲ ਤੋੜਿਆ ਨਹੀਂ ਜਾ ਸਕਦਾ। ਖੰਡਿਤ ਨਹੀਂ ਹੋ ਸਕਦਾ। ਇਹ ਵਜਰ, ਚਾਹੇ ਇੰਦਰ ਦੇ ਹੱਥ ਵਿਚਲਾ ਨੇਜ਼ਾ ਹੋਵੇ, ਚਾਹੇ ਜੁਪੀਟਰ ਦੇ ਹੱਥ ਵਿਚ ਬਿਜਲੀ ਦਾ ਛਾਂਟਾ ਹੋਵੇ, ਚਾਹੇ ਬੋਧ ਚਿਤਰਕਲਾ ਵਾਲੀ ਹੀਰੇ ਦੀ ਸੋਟੀ ਹੋਵੇ, ਇਹ ਪਰਮ ਪੁਰਖ ਦੇ ਚਿਹਨ ਹਨ, ਬ੍ਰਹਮ ਗਿਆਨ ਅਤੇ ਬ੍ਰਹਮ ਗਿਆਨ ਨੂੰ ਪ੍ਰਾਪਤ ਕਰਨ ਵਾਲੇ ਦੇ ਲੱਛਣ ਹਨ। ਇਹ ਚਮਤਕਾਰੀ ਬੁੱਧ ਵਜਰਧਾਰੀ ਹੈ, ਉਹ ਜਿਸ ਪਾਸ ਅਖੰਡ ਦ੍ਰਵ ਜਾਂ ਹਥਿਆਰ ਹੈ। ਇਉਂ ਮੁਕਦੀ ਗੱਲ, ਵਜਰ ਅਨੰਤ, ਨਿਰਪੇਖ ਦਾ ਚਿਹਨ ਹੈ ਜੋ ਪ੍ਰਪੰਚ ਦਾ ਮਾਲਕ, ਕਰਤਾ, ਧਰਤਾ ਹੈ। ਅੰਤਰੀਵੀ ਰੂਹਾਨੀ ਜਾਗ੍ਰਿਤ ਰੱਬ ਹੈ। ਸਾਰੇ ਵਿਕਸਿਤ ਧਰਮ ਇਹੀ ਸਾਂਝਾ ਤੱਥ ਜਾਣਦੇ ਅਤੇ ਮੰਨਦੇ ਹਨ।[18] ਵਜਰ ਇਸ ਸਤਿ ਦਾ ਚਿੰਨ੍ਹ ਹੈ।

---

15. ਜਾਗ੍ਰਤਿ ਸ੍ਵਪਨ ਸੁਖੋਪਤਿ ਤੁਰੀਆ, ਆਤਮ ਭੁਪਤ ਕੀ ਇਹ ਪੁਰੀਆ। *(ਪੈਂਤੀਸ ਅੱਖਰੀ)*
16. ਗੁਰਮੁਖਿ ਆਵੈ ਜਾਇ ਨਿਸੰਗੁ ॥ *(ਰਾਮਕਲੀ ਮਹਲਾ ੧, ਦਖਣੀ ਓਅੰਕਾਰੁ, ਪੰ. 932)*
17. ਜੋ ਉਪਜਿਓ ਸੋ ਬਿਨਿਸਿ ਹੈ... ॥ *(ਸਲੋਕ ਮਹਲਾ ੯, ਪੰ. 1429)*
18. (ੳ) ਕਾਹੇ ਰੇ ਬਨ ਖੋਜਨ ਜਾਈ ॥...
    ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
    ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ *(ਧਨਾਸਰੀ ਮਹਲਾ ੯, ਪੰ. 684)*
    (ਅ) ਸਾਧੋ ਇਹੁ ਤਨੁ ਮਿਥਿਆ ਜਾਨਉ ॥
    ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥
    *(ਬਸੰਤੁ ਹਿੰਡੋਲ ਮਹਲਾ ੯, ਪੰ. 1186)*☛

ਇਹ ਦਸਿਆ ਜਾ ਚੁੱਕਾ ਹੈ ਕਿ ਗੁਰੂ ਸ਼ਬਦ ਦਾ ਧਾਤੂ ਵਿਗਿਆਨ ਅਨੁਸਾਰ ਅਤੇ ਗੂੜ੍ਹ ਅਰਥਾਂ ਵਿਚ ਅੰਧਕਾਰ ਦੂਰ ਕਰਨ ਵਾਲੀ ਰੌਸ਼ਨੀ ਹੈ, ਰੂਹਾਨੀ ਰੌਸ਼ਨੀ।

ਗੁਰੂ ਗੋਬਿੰਦ ਸਿੰਘ ਦੇ ਹੱਥ ਵਿਚ ਫੜੇ ਫ਼ੌਲਾਦੀ ਤੀਰ ਦਾ ਇਹੋ ਚਿਹਨਕ ਮਹੱਤਵ ਹੈ: ਗੁਰੂ ਗੋਬਿੰਦ ਸਿੰਘ ਸਰਪ੍ਰਸਤ ਸੰਤ ਹੈ, ਮਨੁੱਖਤਾ ਨੂੰ ਫ਼ਤਿਹ ਬਖ਼ਸ਼ਣ ਵਾਲਾ ਆਗੂ ਅਤੇ ਦੂਜਾ ਉਹ ਅਨੰਤ ਰੂਹਾਨੀ ਸਤਿ ਹੈ ਜੋ ਅਕਾਲ ਪੁਰਖ ਵਿਚ ਅਭੇਦ ਹੈ।[19]

ਹੁਣ ਗੱਲ ਕਰੀਏ ਚਿਟੇ ਬਾਜ਼ ਦੀ ਜੋ ਵਿਰਾਟ ਰੂਪ ਵਿਚ ਗੁਰੂ ਗੋਬੰਦ ਸਿੰਘ ਦੇ ਉਪਰ ਚੁੱਕੇ ਖੱਬੇ ਹੱਥ ਉਪਰ ਖੰਭ ਫੈਲਾਏ ਸੁਸ਼ੋਭਿਤ ਹੈ ਜਿਵੇਂ ਸੁਰਗ ਵੱਲ ਉਡਾਣ ਭਰਨ ਲਈ ਤਿਆਰ ਬਰ ਤਿਆਰ ਹੋਵੇ। ਅਸੀਂ ਰਿਗਵੇਦ ਦੇ ਗਾਇਤ੍ਰੀ ਮੰਤਰਾਂ ਵਿਚਲੇ ਬਾਜ਼ ਦਾ ਜ਼ਿਕਰ ਕਰ ਚੁੱਕੇ ਹਾਂ ਜੋ ਸੁਰਗ ਵਿੱਚੋਂ ਉਤਰਦਾ ਹੈ। ਮਾਤਲੋਕ ਦੇ ਪ੍ਰਾਣੀਆਂ ਵਾਸਤੇ ਅੰਮ੍ਰਿਤ ਲਿਆਉਂਦਾ ਹੈ। ਇਹ ਚਿੰਨ੍ਹ ਸ਼ਾਇਦ ਮਨੁੱਖਤਾ ਦਾ ਸਭ ਤੋਂ ਸਨਾਤਨ ਰੂਪ ਹੈ ਜੋ ਜਾਣਿਆ ਅਤੇ ਚੁਣਿਆ ਗਿਆ। ਯੋਰਪੀ ਵਿਦਵਾਨ ਰਿਗਵੇਦ ਦੇ ਮੰਤਰ 3500 ਸਾਲ ਪੁਰਾਣੇ ਮੰਨਦੇ ਹਨ, ਹਿੰਦੂ ਇਨ੍ਹਾਂ ਨੂੰ ਅਨਾਦੀ ਆਖ ਕੇ ਸਮੇਂ ਤੋਂ ਪਾਰ ਮੰਨਦੇ ਹਨ। ਰੋਮਨਾਂ ਅਤੇ ਯੂਨਾਨੀਆਂ ਦੇ ਜੁਪੀਟਰ ਅਤੇ ਜ਼ੀਅਸ ਵੀ ਉਨੇ ਹੀ ਪੁਰਾਣੇ ਮੰਨੇ ਗਏ ਹਨ ਜਿੰਨੇ ਵੇਦ। ਜਦ ਯੂਨਾਨੀ ਆਰੀਆਂ ਨੇ ਇਹ ਗੂੜ੍ਹ ਚਿੰਨ੍ਹ ਅਪਣਾ ਲਿਆ ਤਾਂ ਮੰਨਣਾ ਪਵੇਗਾ ਕਿ ਪਰੂਸੋ-ਆਰੀਏ ਵੀ ਇਸ ਤੋਂ ਜਾਣੂ ਸਨ। ਵਾਸਤਵ ਵਿਚ ਇਹੀ ਤੱਥ, ਸਤਿ ਹੈ।

ਨਕਸ਼ਿ-ਰੁਸਤਮ ਵਿਖੇ ਸ਼ਾਹੀ ਆਰਕੀਮੀਨੀ ਮਕਬਰਿਆਂ ਦੇ ਗੁੰਬਦਾਂ ਉਪਰ ਜਿਹੜੀ ਖੁਣਾਈ ਕੀਤੀ ਹੋਈ ਹੈ, ਉਸ ਵਿਚਲਾ ਸ਼ਹਿਜ਼ਾਦਾ ਪਵਿਤਰ ਅੱਗ ਦੀ ਵੇਦੀ ਅੱਗੇ ਖਲੋਤਾ ਹੈ, ਉਸ ਦੇ ਸਿਰ ਉਪਰ ਖੰਭਾਂ ਵਾਲੀ ਇਕ ਢਾਲ ਹੈ ਜਿਸ ਵਿੱਚੋਂ ਅਹੁਰਾਮਜ਼ਦਾ ਦੇ ਮੋਢੇ ਅਤੇ ਸਿਰ ਪ੍ਰਗਟ ਹੋ ਰਹੇ ਹਨ। ਅਹੁਰਾਮਜ਼ਦਾ ਇਨ੍ਹਾਂ ਚਿਤਰਾਂ ਅਨੁਸਾਰ, "ਮਹਾਨ ਦੇਵ ਹੈ, ਸਾਰੇ ਦੇਵਾਂ ਵਿੱਚੋਂ ਸ਼ਿਰੋਮਣੀ, ਇਹੋ ਹੈ ਜਿਸ ਨੇ ਧਰਤੀ ਤੇ ਅਸਮਾਨ ਬਣਾਏ, ਮਨੁੱਖਾਂ ਦੀ ਸਿਰਜਣਾ ਕੀਤੀ। ਧਰਤੀ ਉਪਰ ਵਸਦੇ ਮਨੁੱਖਾਂ ਉਪਰ ਬਖ਼ਸ਼ਿਸ਼ਾਂ ਕੀਤੀਆਂ।"[20]

ਜਿਹੜਾ ਬੰਦਾ ਅਹੁਰਾਮਜ਼ਦਾ ਦਾ ਇਹ ਚਿਤਰ ਦੇਖਦਾ ਹੈ, ਉਸਨੂੰ ਇਸ ਵਿਚ ਵਿਸ਼ਣੂ ਦੀਆਂ ਬੁਨਿਆਦੀ ਸਮਾਨਤਾਈਆਂ ਦਿਸ ਜਾਂਦੀਆਂ ਹਨ। ਆਕਾਸ਼ ਵਿਚ

---

☛ (ੲ) "ਜਿਹੜਾ ਦੇਵਤਿਆਂ ਬਾਰੇ ਆਖਦਾ ਹੈ
ਉਹ ਹੋਰ ਹਨ, ਮੈਂ ਹੋਰ ਹਾਂ, ਅਗਿਆਨੀ ਹੈ।" *(ਬ੍ਰਹਦਾਰਣਯਕ ਉਪਨਿਸ਼ਦ, 1.4.10)*

(ਸ) ਕੁੱਝ ਲੋਕ ਇਥੇ ਇੰਨੇ ਮਾਸੂਮ ਹਨ, ਜੋ ਸੋਚਦੇ ਹਨ ਰੱਬ ਉਥੇ ਹੈ, ਮੈਂ ਇਥੇ ਹਾਂ। ਇਉਂ ਨਹੀਂ ਹੈ। ਰੱਬ ਅਤੇ ਮੈਂ ਇੱਕੋ ਹਾਂ।"

*(ਮਾਸਟਰ ਐਖਰਟ 1206-1327), Pieiffer, ਪੰ. 469)*

19. ਬਾਬਾ ਰਾਮ ਸਿੰਘ ਕੂਕਾ (ਦੇਹਾਂਤ 1885) ਕਰਮਸ਼ੀਲ ਸਿੱਖ ਸੰਤ ਅਤੇ ਨੇਤਾ ਸੀ ਜਿਸਨੇ ਗੁਰੂ ਗੋਬਿੰਦ ਸਿੰਘ ਦਾ ਵਿਰਾਟ ਰੂਪ ਇਉਂ ਵਰਣਨ ਕੀਤਾ ਹੈ:
ਦਸਮ ਗੁਰੂ ਕੀ ਰੀਤ ਸੰਭਾਰੋ, ਲੋਕ ਦੋਹਨ ਕੋ ਜੋ ਰਖਵਾਰੋ॥
20. ਘਿਰਸ਼ਮਾਨ, *ਈਰਾਨ*, ਪੰ. 155.

ਵਿਸ਼ਨੂ ਗਰੁੜ ਦੀ ਪਿਠ ਉੱਤੇ ਸਵਾਰੀ ਕਰਦਾ ਹੈ। ਗਰੁੜ, ਸੰਸਕ੍ਰਿਤ ਗ੍ਰਿ. ਧਾਤੂ ਤੋਂ ਉਪਜਿਆ ਹੈ ਜਿਸਦਾ ਅਰਥ ਹੈ ਨਿਗਲ ਜਾਣ ਵਾਲਾ। ਗਰੁੜ ਕਿਸ ਵਸਤੂ ਨੂੰ ਨਿਗਲਦਾ ਹੈ ? ਭਾਰਤੀ ਅਤੇ ਵਿਦੇਸ਼ੀ ਸਨਾਤਨੀ ਪਰੰਪਰਾਵਾਂ ਅਨੁਸਾਰ ਉਹ ਸੱਪ ਨੂੰ ਨਿਗਲਦਾ ਹੈ। ਜਾਵਾ ਦੇ ਬੇਲਹਨ ਸ਼ਹਿਰ ਵਿਚ 11ਵੀਂ ਸਦੀ ਦਾ ਬੁੱਤ ਹੈ। ਵਿਸ਼ਾਲ ਖੰਭ ਫੈਲਾਏ ਗਰੁੜ ਉਪਰ ਵਿਸ਼ਨੂ ਸਵਾਰੀ ਕਰ ਰਿਹਾ ਹੈ, ਗਰੁੜ ਨੇ ਪੰਜਿਆਂ ਵਿਚ ਕੁੰਡਲੀਆ ਸੱਪ ਨੱਪਿਆ ਹੋਇਆ ਹੈ। ਆਪਣੇ ਆਕਾ ਔਰੰਗਜ਼ੇਬ ਦੇ ਇਸ਼ਾਰੇ 'ਤੇ ਪਹਾੜੀ ਰਾਜਿਆਂ ਨੇ ਕਈ ਵਾਰ ਗੁਰੂ ਗੋਬਿੰਦ ਸਿੰਘ ਉਪਰ ਹਮਲੇ ਕੀਤੇ, ਕਵੀ ਆਖਦਾ ਹੈ, ਸ਼ਕਤੀਸ਼ਾਲੀ ਗਰੁੜ ਵਾਂਗ ਗੁਰੂ ਜੀ ਨੇ ਇਹ ਸਪੋਲੀਏ ਨਿਗਲ ਲਏ :

ਸਰਪਿੰਦ ਗਿਰਿੰਦ ਖਗਿੰਦ ਤੁਲੰ। *(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, I (i) 13.23)*

ਵੇਦਾਂ ਦੇ ਪਿੱਛੇ ਨੱਥੀ ਕੀਤੇ ਬ੍ਰਾਹਮਣ ਗ੍ਰੰਥਾਂ ਵਿਚ ਲਿਖਿਤ ਸੁਹਣੇ ਖੰਭਾਂ ਵਾਲਾ ਇਹ ਮਿਹਰਬਾਨ ਪੰਛੀ ਕਿਸ ਨੂੰ ਭੱਖ ਜਾਂਦਾ ਹੈ ? ਇਸ ਪ੍ਰਸ਼ਨ ਦਾ ਉੱਤਰ ਲੱਭਣ ਲਈ ਸਾਨੂੰ ਵੇਦਾਂ ਤੋਂ ਵੀ ਪੁਰਾਣੇ ਕਾਲ ਵਿਚ ਜਾਣਾ ਪਏਗਾ। ਪੈਰਿਸ ਦੇ ਲੂਵਰ ਵਿਚ ਆਰਟ ਦਾ ਖ਼ਜ਼ਾਨਾ ਪਿਆ ਹੈ ਜਿਸ ਵਿਚ ਸੁਮੇਰੀ ਯੁਗ ਦੇ ਮੀਸਾਪੋਟਾਮੀਆਂ ਬਾਦਸ਼ਾਹ ਗੁਡੀਆ ਲਗਾਸ਼ ਦਾ ਬਲੀ ਦੇਣ ਵਾਲਾ ਪਿਆਲਾ ਰੱਖਿਆ ਹੋਇਆ ਹੈ। ਧਿਆਨ ਨਾਲ ਕੀਤੀਆਂ ਗਿਣਤੀਆਂ ਮਿਣਤੀਆਂ ਮੁਤਾਬਕ ਇਹ 2600 ਪੂ.ਈ. ਤੋਂ ਬਾਦ ਦਾ ਨਹੀਂ। ਇਸ ਪਿਆਲੇ ਉਪਰ ਇਕ ਆਕਾਰ ਚਿਤ੍ਰਿਆ ਹੋਇਆ ਹੈ। ਬਾਜ਼ ਦੇ ਪੰਜਿਆਂ ਉਪਰ ਬੈਠੇ ਦੋ ਪੰਛੀਆਂ ਨੇ ਦੋ ਕੁੰਡਲੀਦਾਰ ਸੱਪ ਆਪਣੇ ਪੰਜਿਆਂ ਵਿਚ ਵਲੇਟੇ ਹੋਏ ਹਨ।

ਇਸ ਸੁਮੇਰੀ ਪਿਆਲੇ ਉਪਰ ਚਿਤਰੇ ਚਿਹਨਿਕ ਜਾਨਵਰ, ਪੱਛਮ ਵਲੋਂ, ਯੂਨਾਨ ਵਿਚ ਤੇ ਪੂਰਬ ਵੱਲੋਂ ਹਿੰਦੁਸਤਾਨ ਵਿਚ ਬਹੁਤ ਸਮਾਂ ਪਹਿਲਾਂ ਪ੍ਰਵਾਸ ਕਰ ਗਏ ਸਨ। ਇਲੀਅਡ ਗ੍ਰੰਥ ਵਿਚ ਅਸੀਂ ਪੜ੍ਹਦੇ ਹਾਂ ਕਿ ਯੂਨਾਨੀ ਯੋਧਿਆਂ ਦੇ ਸਿਰਾਂ ਉਪਰ ਬਾਜ਼ ਉਡ ਰਿਹਾ ਸੀ ਜਿਸ ਦੇ ਪੰਜਿਆਂ ਵਿਚ ਲਹੂ ਨੁਚੜਦਾ ਸੱਪ ਤੜਪ ਰਿਹਾ ਸੀ। ਇਸ ਦੀ ਵਿਆਖਿਆ ਸ਼ੁਭ ਸ਼ਗਨ ਵਜੋਂ ਕੀਤੀ ਗਈ।[21] ਕਲਚਸ ਨਾਮ ਦਾ ਪੁਜਾਰੀ ਭਵਿਖਬਾਣੀ ਕਰ ਰਿਹਾ ਹੈ ਕਿ ਇਹ ਦ੍ਰਿਸ਼ ਟਰਾਇ ਉਪਰ ਯੂਨਾਨੀ ਯੋਧਿਆਂ ਦੀ ਵਿਜੇ ਦਾ ਪ੍ਰਤੀਕ ਹੈ।[22]

ਵਗਦੇ ਜਾਂਦੇ ਦਰਿਆ ਵਾਂਗ ਜ਼ਮੀਨ ਉਪਰ ਵਲ ਖਾਂਦਾ ਸੱਪ ਤੁਰਿਆ ਜਾ ਰਿਹਾ ਹੈ, ਧਰਤੀ ਵਿਚ ਵਸਦਾ ਹੈ, ਆਪਣੀ ਖੁੱਡ ਵਿੱਚੋਂ ਫੁਹਾਰੇ ਵਾਂਗ ਬਾਹਰ ਨਿਕਲਦਾ ਹੈ। ਧਰਤੀ ਮਾਂ ਦੀ ਡੂੰਘਾਣ ਵਿੱਚੋਂ ਨਿਕਲਦੀ ਇਹ ਜੀਵਨ ਧਾਰਾ ਦਾ ਪ੍ਰਤੀਕ ਹੈ। ਜੀਵਨ ਦੀ ਪਰਾਪੂਰਬਲੀ ਮਾਂ ਧਰਤੀ ਹੈ, ਸਾਰੇ ਜੀਵਾਂ ਨੂੰ ਰਿਜ਼ਕ ਦਿੰਦੀ ਹੈ, ਫਿਰ ਸਾਰਿਆਂ ਨੂੰ ਆਪਣੇ ਵਿਚ ਸਮੇਟ

---

21. ਸਿੱਖ 1925 ਵਿਚ ਜਦੋਂ ਗੁਰੂ ਕੇ ਬਾਗ਼ ਮੋਰਚੇ ਵਿਚ ਅਹਿੰਸਕ ਸੰਘਰਸ਼ ਕਰ ਰਹੇ ਸਨ, ਉਨ੍ਹਾਂ ਦੇ ਜਥੇ ਉਪਰ ਨਿਰੰਤਰ ਚਿੱਟਾ ਬਾਜ਼ ਉਡਿਆ ਕਰਦਾ ਸੀ ਤੇ ਅਕਾਲੀਆਂ ਦਾ ਵਿਸ਼ਵਾਸ ਸੀ ਇਹ ਪੰਥ ਦੀ ਉਚਤਮ ਫ਼ਤਿਹ ਦੀ ਪਵਿਤਰ ਨਿਸ਼ਾਨੀ ਹੈ।
22. Heinrich Zimmer, *Art of Indian Asia*, I, p. 51.

ਲੈਂਦੀ ਹੈ, ਉਹ ਸਭ ਦੀ ਸਾਂਝੀ ਕਬਰ ਹੈ। ਜਿਹੜਾ ਜੀਵਨ ਉਸਨੇ ਪੈਦਾ ਕੀਤਾ, ਉਸਨੂੰ ਘੁਟ ਕੇ ਛਾਤੀ ਨਾਲ ਲਾ ਕੇ ਰਖਦੀ ਹੈ ਤਾਂ ਕਿ ਜੀਵ ਏਨੇ ਆਜ਼ਾਦ ਵੀ ਨਾ ਹੋ ਜਾਣ ਕਿ ਅਨੰਤ ਪੁਲਾੜ ਵਲ ਉਡ ਜਾਣ। ਇਸ ਦੇ ਮੁਕਾਬਲੇ ਸਵਰਗ ਦੀ ਅਨੰਤਤਾ ਰੂਹ ਨੂੰ ਪੰਛੀ ਵਾਂਗ ਆਪਣੇ ਵਲ ਖਿਚਦੀ ਹੈ, ਉਡਾਉਂਦੀ ਹੈ, ਜੀਵਾਤਮਾ ਧਰਤੀ ਦੇ ਬੰਧਨਾਂ ਤੋਂ ਮੁਕਤ ਹੁੰਦੀ ਹੈ। ਪਦਾਰਥ ਦੇ ਬੰਧਨਾਂ ਤੋਂ ਆਜ਼ਾਦ, ਸੁਤੰਤਰ ਰੂਹ ਪੁਲਾੜ ਵਿਚ ਉਡਦੀ ਹੈ, ਤਾਰਿਆਂ ਵਿਚ ਵਿਚਰਦੀ ਹੈ, ਤਾਰਿਆਂ ਤੋਂ ਵੀ ਪਾਰ ਅਨੰਤ ਪਰਮਪੁਰਖ ਪਰਮੇਸਰ ਤਕ ਜਾ ਅਪੜਦੀ ਹੈ।[23]

ਗਰੁੜ ਅਤੇ ਸੱਪ, ਆਕਾਸ਼ ਅਤੇ ਧਰਤੀ, ਰੂਹ ਅਤੇ ਪਦਾਰਥ ਦੀ ਇਕ ਰੂਹਾਨੀ ਟੱਕਰ ਹੈ, ਜਿਹੜੀ ਪੁਰਾਤਨ ਕਲਾਵਾਂ ਵਿਚ ਪੰਛੀ-ਸੱਪ ਦੇ ਚਿਹਨ ਰਾਹੀਂ ਪ੍ਰਗਟ ਕੀਤੀ ਗਈ। ਗੁਰੂ ਗੋਬਿੰਦ ਸਿੰਘ ਦੇ ਖੱਬੇ ਹੱਥ ਉਪਰ ਖੰਭ ਫੈਲਾਈ ਬੈਠਾ ਬਾਜ਼ ਬਿਨਾਂ ਸ਼ੱਕ ਉਸ ਦਿਸ਼ਾ ਦਾ ਹੀ ਸੰਕੇਤ ਹੈ। ਬਾਜ਼ ਦਾ ਰੰਗ ਸਫ਼ੈਦ ਹੈ, ਰੂਹਾਨੀ ਗਿਆਨ ਦਾ ਪ੍ਰਤੀਕ, ਅਨੀਲ[24] ਹੈ, ਬਗ਼ੈਰ ਕਿਸੇ ਰੰਗ ਦੇ। ਸੱਜੇ ਹੱਥ ਵਿਚ ਫੜਿਆ ਤੀਰ ਅਵਿੱਦਿਆ ਦੇ ਪਰਦੇ ਪਾੜਦਾ ਹੈ। ਸਫ਼ੈਦ ਬਾਜ਼ ਰੂਹ ਹੈ ਜੋ ਅਵਿੱਦਿਆ ਤੋਂ ਮੁਕਤ ਹੋ ਗਈ ਤੇ ਇਥੇ ਉਥੇ ਆਦਮੀਆਂ ਦੀ ਅਗਵਾਈ ਕਰਕੇ ਫ਼ਤਿਹ ਪ੍ਰਦਾਨ ਕਰਦੀ ਹੈ। ਸੰਸਾਰ ਫ਼ਤਿਹ ਕਰਨ ਵਕਤ ਜਦੋਂ ਯੂਨਾਨੀ ਸੈਨਾਵਾਂ ਕੂਚ ਕਰਦੀਆਂ, ਉਨ੍ਹਾਂ ਦੇ ਝੰਡੇ ਉਪਰ ਸਭ ਤੋਂ ਅੱਗੇ ਬਾਜ਼ ਹੁੰਦਾ। ਇਸੇ ਵਜ੍ਹਾ ਸਦਕਾ ਨੈਪੋਲੀਅਨ ਨੇ ਝੰਡੇ ਉਪਰ ਛਾਪਣ ਲਈ ਬਾਜ਼ ਚੁਣਿਆ। ਜਿੱਤ ਦੀ ਖ਼ਾਹਸ਼ ਪੂਰੀ ਹੋਵੇ, ਨਾਜ਼ੀਆਂ ਨੇ ਝੰਡੇ ਉਪਰ ਬਾਜ਼ ਛਾਪਿਆ। ਜਰਨੈਲ ਵੈਂਤੂਰਾ ਦੀ ਕਮਾਨ ਹੇਠ ਮਹਾਰਾਜਾ ਰਣਜੀਤ ਸਿੰਘ ਦੀ ਜਿਹੜੀ ਸਰਬੋਤਮ ਸੈਨਾ ਅਕਾਲ ਰਜਮੈਂਟ ਸੀ, ਉਸਦੇ ਗੂੜ੍ਹੇ ਨੀਲੇ ਝੰਡੇ ਉਪਰ ਬਾਜ਼ ਹੁੰਦਾ ਸੀ।

ਗੁਰੂ ਗੋਬਿੰਦ ਸਿੰਘ ਦੀ ਦਸਤਾਰ ਉਪਰ ਹੀਰੇ ਜੜਿਤ ਕਲਗੀ ਦਾ ਵੀ ਦੂਜਿਆਂ ਚਿੰਨ੍ਹਾਂ ਵਾਂਗ ਖ਼ਾਸ ਰੂਹਾਨੀ ਮਹੱਤਵ ਹੈ। ਮਨੋਵਿਗਿਆਨ ਅਨੁਸਾਰ ਰੰਗਾਂ ਦਾ ਸੰਬੰਧ ਉਚਤਮ ਮਾਨਸਿਕ ਅਨੁਭਵਾਂ ਨਾਲ ਹੈ। ਇਸ ਗੱਲ ਤੋਂ ਬੋਧੀ, ਹਿੰਦੂ ਅਤੇ ਤਾਂਤਰਿਕ ਭਲੀਭਾਂਤ ਵਾਕਫ਼ ਸਨ। ਇਸਲਾਮ ਵਿਚਲਾ ਰਹੱਸਵਾਦ ਜਿਸਨੂੰ ਸੂਫ਼ੀਵਾਦ ਕਹਿੰਦੇ ਹਨ, ਰੰਗਾਂ ਦੀ ਮਾਨਸਿਕ ਤੇ ਜਿਸਮਾਨੀ ਆਭਾ ਤੋਂ ਵਾਕਫ਼ ਹੈ। ਬ੍ਰਹਿਮੰਡੀ ਅਵਚੇਤਨਾ ਵਿਚ ਵਿਲੀਨ ਹੋਣ ਤੋਂ ਪਹਿਲਾਂ ਅਨੁਭਵ ਦਾ ਉਹ ਖੰਡ ਜਿਥੇ ਆਤਮਾ ਉਚਤਮ ਥਾਂ 'ਤੇ ਪੁਜਦੀ ਹੈ, ਉਸ ਬਾਰੇ ਗੁਰੂ ਨਾਨਕ ਦੇਵ ਨੇ ਕਿਹਾ ਹੈ ਕਿ ਉਥੇ ਜੋ ਲੋਕ ਵਸਦੇ ਹਨ ਉਹ ਸ਼ੁੱਧ ਰੌਸ਼ਨੀ ਦੇ ਵਜੂਦ ਹਨ ਤੇ ਰੱਬ ਦੀ ਰਜ਼ਾ ਵਿਚ ਕਾਰਜਸ਼ੀਲ ਹਨ :

**ਤਿਥੈ ਲੋਅ ਲੋਅ ਆਕਾਰ ॥**
**ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥** *(ਜਪੁ, ਪੰ. 8)*

ਰੰਗਾਂ ਦੇ ਰੂਹਾਨੀ ਸਿਧਾਂਤ ਦੀ ਵਿਆਖਿਆ ਕਰਨ ਤੋਂ ਪਹਿਲਾਂ ਭੌਤਿਕ ਰੰਗਾਂ ਦੀ ਪ੍ਰਕ੍ਰਿਤੀ ਅਤੇ ਮਹੱਤਵ ਬਾਰੇ ਜਾਣ ਲਈਏ। ਰੰਗ, ਅੰਗਰੇਜ਼ੀ Colour ਸ਼ਬਦ

23. *Ibid.*, *Myths and Symbols in Indian Art and Civilisation*, pp. 74-75.
24. ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ *(ਜਪੁ, ਪੰ. 7)*

ਲਾਤੀਨੀ celare ਨਾਲ ਜੁੜਦਾ ਹੈ ਜਿਸ ਦਾ ਮਤਲਬ ਹੁੰਦਾ ਹੈ ਛੁਪਾਉਣਾ, ਇਉਂ ਰੰਗ ਦੀ ਧਾਤੂ ਢਕਣ ਦਾ ਸੰਕੇਤ ਕਰਦੀ ਹੈ। ਅੰਗਰੇਜ਼ੀ ਦੇ Colour ਸ਼ਬਦ ਦੇ ਬਰਾਬਰ ਸੰਸਕ੍ਰਿਤ ਦਾ ਰੰਗ ਹੈ। ਜਿਹੜਾ ਮਨ ਦੇ ਅਨੰਦਮਈ ਉੱਲਾਸ ਵਲ ਸੇਧਿਤ ਮਨੋਵਿਗਿਆਨਕ ਸੰਕੇਤਾਰਥ ਹੈ, ਮਨ ਦੀ ਚੜ੍ਹਤ, ਗਿਆਨ ਇੰਦ੍ਰੀਆਂ ਦੀ ਸੰਵੇਦਨਾ ਦਾ ਦੂਜੈਲਾ ਥਾਂ ਹੈ। ਲਾਤੀਨੀ ਅਤੇ ਸੰਸਕ੍ਰਿਤ ਦੇ ਇਹ ਸ਼ਬਦ ਰੰਗਾਂ ਦੀ ਮਾਨਸਿਕ-ਭੌਤਿਕ ਆਭਾ ਦਾ ਉਤਮ ਅਰਥਾਂ ਵਿਚ ਪ੍ਰਗਟਾਵਾ ਕਰਦੇ ਹਨ। ਅੱਖ ਵਿਚਲੀ ਦੇਖਣ ਦੀ ਸਮਰੱਥਾ ਸਾਨੂੰ ਦ੍ਰਿਸ਼ਟਮਾਨ ਵਸਤਾਂ ਦੇ ਕੇਵਲ ਰੂਪ ਅਤੇ ਆਕਾਰ ਪਛਾਣਨ ਦੀ ਸਮਰੱਥਾ ਨਹੀਂ ਦਿੰਦੀ, ਉਨ੍ਹਾਂ ਵਲੋਂ ਆਉਂਦੀ ਰੌਸ਼ਨੀ ਦੀ ਆਭਾ ਵਿਚਲੇ ਫ਼ਰਕ ਦੀ ਪਛਾਣ ਵੀ ਕਰਾਉਂਦੀ ਹੈ। ਆਭਾ ਦੇ ਵਖਰੇਵੇਂ ਹੀ ਰੰਗ ਹੁੰਦੇ ਹਨ। ਸਰ ਇਸਹਾਕ ਨਿਊਟਨ ਨੇ ਜਿਵੇਂ ਪ੍ਰਦਰਸ਼ਿਤ ਕੀਤਾ ਸੀ, ਸਫ਼ੈਦ ਰੰਗ ਸਾਰੇ ਰੰਗਾਂ ਵਿਚਕਾਰ ਕੋਈ ਸਾਦਾ ਤੇ ਸ਼ੁੱਧ ਰੰਗ ਨਹੀਂ ਹੈ। ਸਫ਼ੈਦ ਰੌਸ਼ਨੀ ਪ੍ਰਿਜ਼ਮ ਦੀ ਮਦਦ ਨਾਲ ਜਦੋਂ ਤੋੜੀ ਜਾਂਦੀ ਹੈ, ਇਸ ਦਾ ਸੱਤ ਰੰਗਾਂ ਵਿਚ ਵਿਭਾਜਨ ਹੁੰਦਾ ਹੈ— ਲਾਲ, ਸੰਗਤਰੀ, ਪੀਲਾ, ਹਰਾ, ਸਲੇਟੀ, ਨੀਲਾ ਅਤੇ ਜਾਮਣੀ। ਇਕ ਰੰਗ ਪਹਿਲੇ ਵਿੱਚੋਂ ਸਹਿਜ ਸੁਭਾਅ ਪ੍ਰਗਟ ਹੁੰਦਾ ਅਤੇ ਅਗਲੇ ਵਿਚ ਸਮਾ ਜਾਂਦਾ ਹੈ।

ਇਉਂ ਸਫ਼ੈਦ, ਸਾਦਾ ਰੰਗ ਨਹੀਂ, ਇਹ ਧੁੱਪ ਦਾ ਉਹ ਰੰਗ ਹੈ ਜਿਹੜਾ ਸਾਡੀਆਂ ਸ਼ਾਂਤ ਅੱਖਾਂ ਨੂੰ ਦਿਸਦਾ ਹੈ। ਰੰਗਾਂ ਦਾ ਭੌਤਿਕ ਪ੍ਰਪੰਚ ਸਾਨੂੰ ਬੋਧ ਕਰਾਉਂਦਾ ਹੈ ਕਿ ਸ਼ੁੱਧ ਸਫ਼ੈਦ ਰੌਸ਼ਨੀ ਹੀ ਸ਼ੁੱਧ ਚੇਤਨਾ ਦਾ ਰੰਗ ਹੈ ਜੋ ਨਿਰਪੇਖ ਹੋਂਦ ਅਤੇ ਖ਼ਾਲਸ ਅਨੰਦ ਵੀ ਹੈ, ਜਿਸਨੂੰ ਸਤਿ, ਚਿਤ, ਅਨੰਦ ਕਹਿੰਦੇ ਹਨ।[25] ਸ੍ਵੈ-ਪ੍ਰਕਾਸ਼ਿਤ ਲਿਸ਼ਕਦੀਆਂ ਵਸਤਾਂ ਨੂੰ ਛੱਡ ਕੇ ਭੌਤਿਕ ਵਸਤਾਂ ਦੇ ਰੂਪ ਅਤੇ ਆਕਾਰ ਵਾਂਗ ਰੰਗ ਉਨ੍ਹਾਂ ਦੇ ਬੁਨਿਆਦੀ ਗੁਣ ਨਹੀਂ ਹਨ। ਰੰਗਾਂ ਨੂੰ ਗੌਣ ਸਥਾਨ ਇਸ ਕਰਕੇ ਦਿੱਤਾ ਗਿਆ ਹੈ ਕਿਉਂਕਿ ਭੌਤਿਕ ਵਸਤਾਂ ਰੰਗ ਪੈਦਾ ਕਰਨ ਦੇ ਸਮਰੱਥ ਨਹੀਂ ਹਨ। ਸੂਰਜ ਦੀਆਂ ਕਿਰਨਾਂ ਵਿੱਚੋਂ ਕੁਝ ਰੰਗ, ਵਸਤਾਂ ਆਪਣੇ ਵਿਚ ਜਜ਼ਬ ਕਰ ਲੈਂਦੀਆਂ ਹਨ, ਕੁਝ ਛੱਡ ਦਿੰਦੀਆਂ ਹਨ, ਛਡੇ ਗਏ ਰੰਗ ਉਸ ਵਸਤੂ ਦੇ ਰੰਗ ਹਨ। ਉਦਾਹਰਣ ਲਾਲ ਫੁੱਲ, ਨੀਲੀਆਂ, ਹਰੀਆਂ ਅਤੇ ਬਹੁਤ ਸਾਰੀਆਂ ਪੀਲੀਆਂ ਕਿਰਨਾਂ ਚੂਸ ਲੈਂਦਾ ਹੈ ਪਰ ਲਾਲ ਕਿਰਨਾਂ ਵਾਪਸ ਪਰਤਾ ਦਿੰਦਾ ਹੈ ਜਦੋਂ ਕਿ ਕਾਲਾ ਰੰਗ ਸਭ ਰੰਗਾਂ ਦੀਆਂ ਕਿਰਨਾਂ ਨੂੰ ਆਪਣੇ ਵਿਚ ਜਜ਼ਬ ਕਰ ਲੈਂਦਾ ਹੈ। ਪਾਰਦਰਸ਼ੀ ਵਸਤੂ ਰੌਸ਼ਨੀ ਦੀਆਂ ਸਾਰੀਆਂ ਕਿਰਨਾਂ ਪਰਤਾ ਦਿੰਦੀ ਹੈ, ਇਸ ਕਰਕੇ ਰੰਗਹੀਣ ਹੁੰਦੀ ਹੈ, ਰੰਗਾਂ ਦੀ ਬਣਤਰ ਭੌਤਿਕ ਹੁੰਦੀ ਹੈ, ਦੋ ਰੰਗ ਮਿਲਾ ਕੇ ਤੀਜਾ ਨਵਾਂ ਰੰਗ ਬਣ ਜਾਂਦਾ ਹੈ। ਸਾਬਤ ਕੀਤਾ ਜਾ ਸਕਦਾ ਹੈ ਕਿ ਰੰਗ ਦ੍ਰਿਸ਼ਟੀ ਤਿੰਨ ਪਰਤਾਂ ਦੀ ਹੁੰਦੀ ਹੈ। ਤਿੰਨ ਮੂਲ ਰੰਗਾਂ ਨੂੰ ਖ਼ਾਸ ਨਿਸਬਤ ਵਿਚ ਮਿਲਾਣ ਉਪਰੰਤ ਹਰੇਕ ਰੰਗ ਬਣ ਸਕਦਾ ਹੈ। ਇਹ ਮੂਲ ਜਾਂ

---

25. (a) "ਸੰਪੂਰਣ" ਮਤਲਬ ਅਨੰਦ ਸਮੇਤ ਵਿਚਾਰ ਦੀ ਪਛਾਣ ਅਤੇ ਹੋਂਦ।

*(Bradley, Appearance and Reality, p. 244 and p. 413)*

See also, his *Essay on Truth*, p. 409.

(b) ਸਦਾ ਸਚਦਾਨੰਦ ਸਤ੍ਰੰ ਪ੍ਰਣਾਸੀ॥ ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ॥

*(ਜਾਪੁ, ਦ. ਗ੍ਰੰ., ਪੰ. 10)*

ਸਟੈਂਡਰਡ ਰੰਗ ਕਿਹੜੇ ਹਨ, ਇਸ ਵਿਸ਼ੇ ਉਪਰ ਕੁਝ ਮਤਭੇਦ ਵੀ ਹਨ। ਹਿੰਦੂ ਅਤੇ ਬੋਧੀ ਆਪਣੀਆਂ ਮਿਥਾਂ ਅਤੇ ਧਾਰਮਿਕ ਚਿੰਨ੍ਹਾਂ ਵਿਚ ਮੌਜੂਦ ਰੰਗਾਂ ਦੀ ਆਭਾ ਮੁਖ ਰਖਦਿਆਂ ਲਾਲ, ਪੀਲਾ ਅਤੇ ਨੀਲਾ, ਮੁਢਲੇ ਰੰਗ ਮੰਨਦੇ ਹਨ, ਚਿਤਰਕਾਰਾਂ ਨੇ ਇਹੋ ਰੰਗ ਵਰਤੇ ਹਨ, ਇਨ੍ਹਾਂ ਤਿੰਨ ਰੰਗਾਂ ਦੇ ਮਿਲਾਣ ਉਪਰੰਤ ਬਾਕੀ ਰੰਗ ਪ੍ਰਗਟ ਹੋ ਜਾਂਦੇ ਹਨ। ਹਿੰਦੂਆਂ ਅਤੇ ਬੋਧੀਆਂ ਦੇ ਆਪਣੇ ਮਾਨਸਿਕ ਧਰਾਤਲ ਉੱਤੇ ਲਾਲ ਰੰਗ ਸਾਕਤ ਵਰਗ ਦਾ ਤੇ ਪੀਲਾ ਸੰਨਿਆਸੀ ਵਰਗ ਦਾ ਰੰਗ ਹੈ। ਉਨ੍ਹੀਵੀਂ ਸਦੀ ਦੇ ਭੌਤਿਕ ਸ਼ਾਸਤਰੀ ਸਰ ਡੇਵਿਡ ਬ੍ਰਿਵੇਟਰ ਨੇ ਵੀ ਲਾਲ, ਪੀਲਾ ਅਤੇ ਨੀਲਾ ਰੰਗ, ਮੂਲ ਰੰਗ ਮੰਨੇ ਹਨ। ਆਪਣੇ ਵਿਗਿਆਨਕ ਲੇਖਾਂ ਵਿਚ ਜੇ. ਕਲਰਕ ਮੈਕਸਵੈਲ ਆਖਦਾ ਹੈ ਕਿ ਮੁਢਲੇ ਤਿੰਨ ਰੰਗ ਲਾਲ, ਹਰਾ ਅਤੇ ਨੀਲਾ ਹੋਣੇ ਚਾਹੀਦੇ ਹਨ, ਇਹੀ ਵਿਚਾਰ ਪੁਰਾਤਨ ਸਾਮੀ ਰੰਗ ਮਾਹਿਰਾਂ ਦਾ ਹੈ।[26] ਰੂਹਾਨੀ ਗਤੀਸ਼ੀਲਤਾ ਦੇ ਪ੍ਰਤੀਕ ਵਜੋਂ ਇਸਲਾਮ ਨੇ ਹਰੇ ਰੰਗ ਨੂੰ ਮੁਢਲਾ ਰੰਗ ਮੰਨਿਆ ਹੈ। ਗੁਰੂ ਗੋਬਿੰਦ ਸਿੰਘ ਇਸੇ ਅਸੂਲ ਨੂੰ ਪ੍ਰਥਮਿਕਤਾ ਦਿੰਦੇ ਹਨ ਕਿਉਂਕਿ ਉਹ ਦੇਖ ਰਹੇ ਸਨ ਕਿ ਹਿੰਦੂਆਂ ਬੋਧੀਆਂ ਦੇ ਲਾਲ ਪੀਲੇ ਰੰਗ ਇਸਲਾਮ ਦੇ ਹਰੇ ਰੰਗ ਵਿਚ ਜਜ਼ਬ ਹੋ ਰਹੇ ਸਨ ਜੋ ਮਨੁੱਖਤਾ ਦਾ ਰੂਹਾਨੀ ਸੱਭਿਆਚਾਰ ਬਣ ਰਿਹਾ ਸੀ। ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਪੰਥ ਵਾਸਤੇ ਨੀਲਾ ਰੰਗ ਚੁਣਿਆ, ਜਿਹੜਾ ਆਰਾਮ ਨਾਲ ਲਾਲ, ਪੀਲੇ ਅਤੇ ਹਰੇ ਰੰਗ ਨੂੰ ਆਪਣੇ ਵਿਚ ਜਜ਼ਬ ਕਰ ਲੈਂਦਾ ਹੈ। ਉਹੀ ਰੰਗ ਜਿਹੜੇ ਆਰੀਆ ਅਤੇ ਸੈਮਿਟਿਕ ਸ਼ਕਤੀਸ਼ਾਲੀ ਰੂਹਾਨੀ ਲਹਿਰਾਂ ਦੇ ਰੰਗ ਸਨ।

---

26. ਉਤਰ ਤਾਂਤਰਿਕ ਮਹਾਂਯਾਨ ਬੋਧ ਮਤਿ, ਜਿਸ ਨੂੰ ਲਾਮਾਵਾਦ ਕਿਹਾ ਜਾਂਦਾ ਹੈ, ਵਿਚ ਚਾਰੇ ਰੰਗ ਲਾਲ, ਪੀਲਾ, ਹਰਾ ਅਤੇ ਨੀਲਾ, ਵਿਚ ਇਨ੍ਹਾਂ ਨੂੰ ਮੁਢਲੇ ਰੰਗ ਮੰਨਿਆ ਗਿਆ। ਤਿੱਬਤੀ ਚਿੱਤਰਕਾਰੀ ਅਤੇ ਮੂਰਤੀ ਕਲਾ ਵਿਚ ਪੰਜ ਦੈਵੀ ਬੁੱਧਾਂ ਦੇ ਚਾਰ ਰੰਗ ਮੰਨੇ ਗਏ ਹਨ ਤੇ ਪੰਜਵਾਂ ਸਫ਼ੈਦ ਰੰਗ ਸਾਰੇ ਰੰਗਾਂ ਦਾ ਮਿਸ਼ਰਣ ਹੈ। ਇਉਂ ਨੀਲਾ ਬੁੱਧ ਵੈਰੋਚਨ ਜਾਂ ਸਾਮੰਤਭਦ੍ਰ ਹੈ, ਸਫ਼ੈਦ ਬੁੱਧ ਵਜਰ-ਸੱਤਵ ਹੈ, ਪੀਲਾ ਬੁੱਧ ਰਤਨ-ਸੰਭਵ ਹੈ, ਲਾਲ ਬੁੱਧ ਅਮਿਤਾਭ ਤੇ ਹਰਾ ਬੁੱਧ ਅਮੋਘ-ਸਿਧੀ ਹੈ। ਇਹ ਪੰਜੇ ਬੁੱਧ ਨਿਰਪੇਖ ਦੇ ਸਾਕਾਰ ਪਰਛਾਵੇਂ ਹਨ। ਆਦਿ ਬੁੱਧ ਵੈਰੋਚਨ ਬ੍ਰਹਿਮੰਡ ਦਾ ਕੇਂਦਰੀ ਖੇਤਰ ਹੈ, ਜਿਸ ਵਿਚ ਜੰਬੂਦੀਪ ਯਾਨਿ ਕਿ ਭਾਰਤ ਹੈ ਜਦੋਂ ਕਿ ਬਾਕੀ ਦੇ ਚਾਰ ਬੁੱਧ ਬ੍ਰਹਿਮੰਡ ਦੀਆਂ ਬਾਕੀ ਚਾਰ ਦਿਸ਼ਾਵਾਂ ਸੰਭਾਲਦੇ ਹਨ। ਇਸ ਪੱਖ ਨੂੰ ਵਿਚਾਰਦਿਆਂ ਗੁਰੂ ਗੋਬਿੰਦ ਸਿੰਘ ਦੁਆਰਾ ਨੀਲੇ ਰੰਗ ਦੀ ਚੋਣ ਦਿਲਚਸਪ ਹੈ, ਜਿਸ ਨੇ ਖ਼ਾਲਸਾ ਪੰਥ ਦੀ ਕੇਂਦਰੀ ਭੂਮਿਕਾ ਵੱਲ ਇਸ਼ਾਰਾ ਕੀਤਾ ਹੈ, ਜਿਸ ਨੇ ਸਮਾਜ ਅਤੇ ਮਨੁੱਖਤਾ ਦੀ ਸੇਵਾ ਨਿਭਾਈ ਹੈ।

    ਡਾ. ਈਵਾਂਜ਼ ਵੈਂਜ਼ *ਦ ਤਿਬਤਨ ਬੁੱਕ ਆਫ਼ ਦ ਡੈੱਡ* (ਪੰ. 120) ਵਿਚ ਇਸ਼ਾਰਾ ਕਰਦਾ ਹੈ ਕਿ ਹਰੇਕ ਦੈਵੀ ਬੁੱਧ ਬ੍ਰਹਿਮੰਡ ਦੇ ਖ਼ਾਸ ਰੂਹਾਨੀ ਲੱਛਣਾਂ ਦਾ ਚਿਹਨਕ ਹੈ। "ਇਸ ਪ੍ਰਕਾਰ ਵੈਰੋਚਨ, ਉਹ ਬ੍ਰਹਿਮੰਡੀ ਸੱਤਾ ਹੈ, ਜੋ ਹਰ ਵਸਤ ਨੂੰ ਭੌਤਿਕ ਤੇ ਰੂਹਾਨੀ ਰੂਪ ਦਿੰਦੀ ਹੈ। ਵਜਰ-ਸੱਤਵ ਵਿਸ਼ਵੀ ਸੱਤਾ ਹੈ, ਜੋ ਊਚ-ਨੀਚ ਨੂੰ ਬਰਾਬਰ ਕਰਦੀ ਹੈ, ਬਦੀ ਖ਼ਤਮ ਕਰਦੀ ਹੈ, ਰਤਨ ਸੰਭਵ, ਇਛਿਤ ਵਸਤਾਂ ਪੈਦਾ ਕਰਦਾ ਹੈ, ਅਮਿਤਾਭ ਸਦਕਾ ਲੰਮੀ ਉਮਰ, ਗਿਆਨ ਪ੍ਰਾਪਤ ਹੁੰਦਾ ਹੈ, ਕਲਾ ਅਤੇ ਕਾਰੀਗਰੀ ਵਿਚ ਅਮੋਘ ਸਿੱਧੀ ਪ੍ਰਾਪਤ ਹੁੰਦੀ ਹੈ। ਵਜਰ-ਸੱਤਵ ਵਿਚ ਸਾਰੇ ਦੇਵ ਸਮਾ ਜਾਂਦੇ ਹਨ।"

    ਨੀਲਾ ਦੈਵੀ ਬੁੱਧ, ਵੈਰੋਚਨ, ਸਾਰੇ ਪੰਜੇ ਧਿਆਨੀ ਬੁੱਧਾਂ ਦਾ ਸਰਦਾਰ ਹੈ। (ਪੰ. 16)

    ਇਥੇ ਇਹ ਵੀ ਦੱਸ ਦੇਈਏ ਕਿ ਮੈਡੋਨਾ, ਬ੍ਰਹਿਮੰਡੀ ਮਾਤਾ ਰਾਣੀ ਨੇ ਬਾਈਜ਼ੈਨਟਾਈਨ ਆਰਟ ਵਿਚ ਹਮੇਸ਼ ਨੀਲਾ ਬਾਣਾ ਧਾਰਨ ਕੀਤਾ ਹੁੰਦਾ ਹੈ।

ਰੰਗ ਦੇ ਭੌਤਿਕ ਪੱਖ ਦੀ ਮਹੱਤਤਾ ਇਸਦੀ ਵੱਖਰੀ ਪਛਾਣ ਤਕ ਸੀਮਤ ਨਹੀਂ। ਜਾਨਵਰਾਂ ਦੇ ਰੰਗਾਂ ਦੀ ਜੀਵ-ਵਿਗਿਆਨਕ ਮਹੱਤਤਾ ਹੈ, ਇਹ ਜਣਨ ਪ੍ਰਕ੍ਰਿਆ ਉਪਰ ਅਸਰੰਦਾਜ਼ ਹੁੰਦੇ ਹਨ, ਜੀਵਨ ਦੇ ਰੂਪਾਂ, ਜੀਵਨ ਲਈ ਸੰਘਰਸ਼ ਕਿਸੇ ਸ਼ਕ ਦੇ ਮੁਥਾਜ ਨਹੀਂ। ਜਿਉਂਦੇ ਰਹਿਣ ਵਾਸਤੇ ਸੰਘਰਸ਼ ਦੌਰਾਨ ਰਹੱਸਮਈ ਰੰਗਾਂ ਦੀ ਵਰਤੋਂ ਹਮਲਾ ਕਰਨ ਵਕਤ ਅਤੇ ਹਮਲੇ ਤੋਂ ਬਚਾਉ ਵਕਤ ਕੀਤੀ ਜਾਂਦੀ ਹੈ। ਜੀਵ-ਜਗਤ ਵਿਚ ਰੰਗਾਂ ਦੀ ਵਰਤੋਂ ਤਾੜਨਾ ਦੇਣ ਵਕਤ ਕੀਤੀ ਜਾਂਦੀ ਹੈ, ਹਮਲਾ ਕਰਨ ਵੇਲੇ ਚੁਣਿਆ ਰੰਗ ਰਹੇ ਤੇ ਬਚਾਉ ਕਰਨ ਵਕਤ ਯਾਦ ਰਹੇ। ਇੱਕੋ ਨਸਲ ਦੇ ਜੀਵ ਆਪਣੇ ਬਚਾਉ ਵਾਸਤੇ ਝੁੰਡਾਂ ਵਿਚ ਰਹਿੰਦੇ ਹਨ ਕਿਉਂਕ ਵੱਧ ਗਿਣਤੀ ਕਾਰਨ ਉਹ ਸੁਰੱਖਿਅਤ ਰਹਿਣਗੇ, ਨਾਲਦਿਆਂ ਦੀ ਸਹਾਇਤਾ ਕਰ ਸਕਣਗੇ, ਸੁਰੱਖਿਅਤ ਥਾਂ 'ਤੇ ਪੁੱਜ ਸਕਣਗੇ, ਬੱਚੇ, ਅਨਜਾਣ ਸਾਥੀ ਪੁਰਾਣਿਆਂ ਦੇ ਸਾਥ ਦਾ ਲਾਭ ਲੈ ਕੇ ਸਿੱਖਣਗੇ। ਸੈਨਿਕ ਅਤੇ ਸਿਵਿਲ ਜੀਵਨ ਵਿਚ ਯੁੱਗਾਂ ਤੋਂ ਮਨੁੱਖ ਆਪਣੇ ਹਿਤਾਂ ਦੀ ਪੂਰਤੀ ਲਈ ਰੰਗਾਂ ਦੀ ਜੈਵਿਕ ਵਰਤੋਂ ਕਰਦਾ ਆਇਆ ਹੈ। ਅਕਾਲੀਆਂ ਦੇ ਗੂੜ੍ਹੇ ਨੀਲੇ ਬਾਣੇ ਨੇ ਸੌ ਸਾਲ ਪਹਿਲਾਂ ਅਫ਼ਗ਼ਾਨ ਦੁਸ਼ਮਣਾਂ ਦੇ ਦਿਲਾਂ ਵਿਚ ਦਹਿਲ ਪਾਈ ਰੱਖਿਆ ਸੀ ਜਿਸਦਾ ਜ਼ਿਕਰ ਪਸ਼ਤੋ ਦੇ ਚਸ਼ਮਦੀਦਾਂ ਨੇ ਵਾਰਤਕ ਅਤੇ ਕਵਿਤਾ ਵਿਚ ਕੀਤਾ ਹੈ।[27]

ਸੰਗੀਤ ਵਾਂਗ ਰੰਗ ਵੀ ਸਾਡੀ ਮਨੋਦਸ਼ਾ ਉਪਰ ਸ਼ਕਤੀਸ਼ਾਲੀ ਪ੍ਰਭਾਵ ਪਾਉਂਦੇ ਹਨ। ਕੁਝ ਰੰਗ ਸਾਡੀ ਮਾਨਸਕ ਤੇ ਭੌਤਿਕ ਦਸ਼ਾ ਨੂੰ ਉਤੇਜਤ ਕਰਦੇ ਹਨ ਜਦੋਂ ਕਿ ਕੁਝ ਨਿਰਾਸਤਾ ਪੈਦਾ ਕਰ ਸਕਦੇ ਹਨ। ਰੰਗ ਸਾਨੂੰ ਨਿੱਘ ਦੇ ਸਕਦੇ ਹਨ, ਠੰਢਕ ਦੇ ਸਕਦੇ ਹਨ, ਥਰਮਾਮੀਟਰ ਨੂੰ ਧੋਖਾ ਦੇ ਕੇ ਉਸ ਨੂੰ ਝੂਠਾ ਸਾਬਤ ਕਰ ਸਕਦੇ ਹਨ। ਹਜ਼ਾਰਾਂ ਬੰਦਿਆਂ ਦੇ ਫ਼ੈਕਟਰੀ ਵਿਚ ਕੀਤੇ ਜਾਂਦੇ ਅਕਾਊ ਕੰਮ ਰੰਗਾਂ ਸਦਕਾ ਪੌਪ ਸੰਗੀਤ ਵਾਂਗ ਨਰਮ ਹੋ ਜਾਂਦੇ ਹਨ। ਰੰਗ ਦਾ ਸਾਡੇ ਜੀਵਨ ਉਪਰ ਜ਼ਬਰਦਸਤ ਪ੍ਰਭਾਵ ਹੈ ਭਾਵੇਂ ਕਿ ਆਦਮੀ ਨੂੰ ਇਸਦਾ ਪਤਾ ਬਹੁਤ ਦੇਰ ਬਾਦ ਲੱਗਾ।

ਮਨੋਵਿਗਿਆਨਕ ਅਸਰ ਪਾਉਣ ਲਈ ਰੰਗ ਪੱਟੀ ਦੋ ਹਿੱਸਿਆਂ ਵਿਚ ਵੰਡ ਲਈ ਗਈ ਹੈ, ਲਾਲ, ਸੰਗਤਰੀ ਤੇ ਪੀਲਾ ਇਕ ਪਾਸੇ ਜੋ ਨਿੱਘ ਦਿੰਦਾ ਹੈ, ਖ਼ੁਸ਼ੀ, ਉੱਲਾਸ ਦਿੰਦਾ ਹੈ ਤੇ ਹਰਾ, ਨੀਲਾ, ਵੈਂਗਣੀ ਹਿੱਸਾ ਠੰਢ ਪਾਉਂਦਾ ਹੈ, ਧਰਵਾਸ ਦਿੰਦਾ ਹੈ, ਲਾਲ ਪੀਲੇ ਤੋਂ ਬਹੁਤ ਪਰ੍ਹੇ ਹਟ ਜਾਈਏ ਤਾਂ ਅੰਤਰ ਧਿਆਨ ਕਰ ਦਿੰਦਾ ਹੈ। ਇਹ ਅਸਰ ਦੋ ਕਾਰਨਾਂ ਸਦਕਾ ਹੁੰਦੇ ਹਨ: (1) ਅੱਖ ਦੀ ਦ੍ਰਿਸ਼ਟੀ ਸਮਰੱਥਾ ਅਤੇ ਖ਼ਾਸ ਰੰਗਾਂ ਨੂੰ ਪਛਾਣਨ ਦੀ ਪੀੜ੍ਹੀਆਂ ਪੁਰਾਣੀ ਆਦਤ। ਉਦਾਹਰਣ ਲਈ ਤੀਹ ਹਜ਼ਾਰ ਸਾਲ ਪਹਿਲੋਂ ਆਦਮੀ ਨੇ ਆਪਣੀ ਸਹੂਲਤ ਵਾਸਤੇ ਅੱਗ ਦੀ ਵਰਤੋਂ ਕਰਨੀ ਸਿੱਖ ਲਈ ਸੀ। ਮਨੋਰੰਜਨ ਵਾਸਤੇ ਵੀ ਉਹ ਧੂਣੀ ਦੁਆਲੇ ਬੈਠਦਾ। ਅੱਗ

27. ٹول توڑز نخوبر چکے نہنگ دے    دی سیکانو دو اکال کڈو وا چنگے وچ گان دے
ਸਿੱਖ ਜੰਗ ਵਿਚ 'ਅਕਾਲ' 'ਅਕਾਲ' ਦਾ ਨਾਅਰਾ ਲਾਉਂਦੇ ਹਨ। ਸਾਰੇ ਦੇ ਸਾਰੇ ਪੱਕੇ ਨਿਹੰਗ (ਮਗਰਮੱਛ) ਹਨ।

ਪ੍ਰਤੀ ਖਿਚ ਅਤੇ ਪ੍ਰੇਮ ਉਸਦੇ ਅਰਧ ਚੇਤਨ ਮਨ ਵਿਚ ਅੱਜ ਵੀ ਮੌਜੂਦ ਹੈ। ਅੱਗ ਦੇ ਲਾਲ, ਸੰਗਤਰੀ ਅਤੇ ਪੀਲੇ ਰੰਗ ਉਸਨੂੰ ਨਿੱਘ ਅਤੇ ਖੇੜਾ ਬਖ਼ਸ਼ਦੇ ਹਨ।

ਹਰੇ ਤੇ ਨੀਲੇ ਰੰਗ ਦੀਆਂ ਵੇਵਲੈਂਥਾਂ ਛੋਟੀਆਂ ਹੋਣ ਕਰਕੇ ਅੱਖ ਉਨ੍ਹਾਂ ਉੱਤੇ ਧਿਆਨ ਘੱਟ ਕੇਂਦਰਿਤ ਕਰਦੀ ਹੈ। ਉਹ ਸੂਖਮ, ਹਲਕੀਆਂ ਧੁੰਦਲੀਆਂ ਹਨ, ਮਨ ਨੂੰ ਆਰਾਮ ਦਿੰਦੀਆਂ ਹਨ। ਸਾਂਖ ਦਰਸ਼ਨ ਦੀ ਭਾਸ਼ਾ ਵਿਚ ਕਿਹਾ ਗਿਆ ਹੈ, ਉਹ ਸਾਤਵਿਕ ਗੁਣਾਂ ਨਾਲ ਭਰਪੂਰ ਹਨ ਜਦੋਂ ਕਿ ਪਹਿਲੀ ਸ਼੍ਰੇਣੀ ਤਾਮਸਿਕ ਗੁਣਾਂ ਵਾਲੀ ਹੈ। ਕੁਦਰਤ ਨੇ ਹਰੇ ਅਤੇ ਨੀਲੇ ਰੰਗ ਦਾ ਛੱਟਾ ਹਰ ਥਾਂ ਦਿੱਤਾ ਹੋਇਆ ਹੈ। ਹਰੇ ਰੰਗ ਦਾ ਸੰਬੰਧ ਅਸੀਂ ਸ਼ਾਂਤ ਵਾਦੀਆਂ ਨਾਲ ਜੋੜਿਆ ਹੋਇਆ ਹੈ ਜਿਸ ਦਾ ਪ੍ਰਭਾਵ ਮਨ ਉੱਤੇ ਵਿਸਰਾਮ ਵਾਲਾ ਪੈਂਦਾ ਹੈ, ਸੁਖਪ੍ਰਦਾ ਹੈ ਤੇ ਨੀਲਾ, ਅਸਮਾਨ ਦਾ ਰੰਗ ਕੁਦਰਤ ਦੇ ਅਨੰਤ ਦਿਸਹੱਦਿਆਂ ਤਕ ਦਾ ਪਸਾਰ ਹੈ ਜਿਹੜਾ ਕੇਵਲ ਅੱਖਾਂ ਲਈ ਨਹੀਂ, ਮਨ ਲਈ ਵੀ ਆਰਾਮਦਾਇਕ ਹੈ, ਸ਼ਾਂਤੀਪ੍ਰਦਾ ਹੈ। ਨੀਲਾ ਰੰਗ ਪਾਣੀ ਦੀ ਠੰਢਕ ਨਾਲ ਵੀ ਸੰਬੰਧਿਤ ਹੈ, ਮਨ ਨੂੰ ਕੇਂਦਰਿਤ ਕਰਦਾ ਹੈ, ਆਪਾ ਚੀਨਦਾ ਹੈ।

ਆਧੁਨਿਕ ਹਸਪਤਾਲਾਂ ਨੂੰ ਅਜਿਹੇ ਰੰਗ ਕੀਤੇ ਜਾਂਦੇ ਹਨ ਜਿਹੜੇ ਤੰਦਰੁਸਤ ਕਰਨ ਲਈ ਸਹਾਈ ਹੋਣ। ਬਾਹਰੋਂ ਹਸਪਤਾਲ ਸਫ਼ੈਦ ਹੋਵੇ। ਅਪ੍ਰੇਸ਼ਨ ਥਿਏਟਰ ਹਰੇ ਨੀਲੇ ਹੋਣ ਜਿਥੇ ਮਰੀਜ਼ਾਂ ਨੂੰ ਆਰਾਮ ਰਹੇ ਜਿਸ ਸਦਕਾ ਬੇਹੋਸ਼ ਕਰਨ ਵਕਤ ਆਸਾਨੀ ਰਹੇ। ਭੋਜਨ ਉਪਰ ਹੋਈਆਂ ਖੋਜਾਂ ਨੇ ਦੱਸਿਆ ਹੈ ਕਿ ਪੀਲੇ ਆੜੂ, ਸੰਗਤਰੇ ਸਾਡੀ ਭੁਖ ਵਿਚ ਵਾਧਾ ਕਰਦੇ ਹਨ। ਪੁਰਾਤਨ ਸਮਿਆਂ ਤੋਂ ਹਿੰਦੂ ਰਸੋਈ ਵਿਚ ਹਲਦੀ, ਕੇਸਰ ਮਸਾਲਿਆਂ ਦੀ ਭਰਪੂਰ ਵਰਤੋਂ ਹੁੰਦੀ ਆ ਰਹੀ ਹੈ।

ਪਰ ਭੌਤਿਕ ਪੱਖ ਤੋਂ ਰੰਗ ਮਨੁੱਖੀ ਅੱਖ ਉਪਰ ਅਨਿਯਮਿਕ ਅਸਰ ਪਾਉਂਦੇ ਹਨ। ਧਿਆਨ ਅਤੇ ਸੁਫ਼ਨੇ ਵਿਚ ਮਨ ਦੀ ਅੱਖ ਉਪਰਲੀਆਂ ਆਕ੍ਰਿਤੀਆਂ, ਭੂਤ ਪ੍ਰੇਤਾਂ, ਦੇ ਰੰਗਾਂ ਬਾਰੇ ਕੀ ਕਹੀਏ ? ਰੰਗ ਉਥੇ ਭੌਤਿਕ ਮਨੁੱਖੀ ਅੱਖ ਜਾਂ ਸੂਰਜ ਦੀਆਂ ਕਿਰਨਾਂ ਨੂੰ ਜਜ਼ਬ ਕਰਨ ਜਾਂ ਤਿਆਗਣ ਵਰਗੀ ਵਿਧੀ ਨਾਲ ਨਹੀਂ ਪ੍ਰਗਟ ਹੁੰਦੇ। ਮੁੰਡਕ ਉਪਨਿਸ਼ਦ (V) ਦਾ ਕਥਨ ਹੈ— ਪਰਪੰਚ ਜਗਤ ਜੋ ਅਹੰ ਦਾ ਸੋਧਿਆ ਰੂਪ ਹੈ, ਗਾਂ ਦੇ ਚਾਰ ਖੁਰਾਂ ਵਾਂਗ ਹੈ। ਸ਼ੰਕਰਾਚਾਰੀਆ ਇਸ ਦੀ ਵਿਆਖਿਆ ਵਿਚ ਟੀਕਾ ਕਰਦਿਆਂ ਕਹਿੰਦਾ ਹੈ, "ਪਹਿਲਾ ਖੁਰ ਵਸਤੂਪਰਕ ਸੰਸਾਰ ਹੈ, ਵੈਸ਼ਵਨਰ ਇਸਦਾ ਖੇਤਰ ਜਾਗਰਣ ਅਵਸਥਾ ਹੈ। ਇਸ ਦੀ ਚੇਤਨਾ ਬਾਹਰਮੁਖੀ ਹੈ।"[28] ਇਸ ਖੇਤਰ ਵਿਚ ਭੌਤਿਕ ਰੰਗ ਮੌਜੂਦ ਹਨ ਜਿਨ੍ਹਾਂ ਨੂੰ ਅੱਖ ਦੇਖ ਸਕਦੀ ਹੈ। ਉਪਨਿਸ਼ਦ ਦਾ ਅੱਗੇ ਕਥਨ ਹੈ : "ਅਹੰ ਦਾ ਦੂਜਾ ਚਰਣ ਪ੍ਰਕਾਸ਼ ਹੈ, ਤੇਜਸ। ਇਹ ਸੁਪਨ ਅਵਸਥਾ ਹੈ। ਚੇਤਨਾ ਅੰਤਰਮੁਖੀ ਹੋ ਗਈ ਹੈ।" ਇਹ ਸੂਖਮ, ਪ੍ਰਕਾਸ਼ਵਾਨ, ਪ੍ਰੇਤਾਤਮਾਵਾਂ ਦਾ ਦ੍ਰਵ ਸੰਸਾਰ ਹੈ ਜਿਹੜਾ ਯਾਦਾਂ ਦੇ ਪਟਾਰੇ ਦਾ ਦਰਵਾਜ਼ਾ ਖੋਲ੍ਹਦਾ ਹੈ, ਦੈਵੀ

---

28. स्वप्नस्थानोऽन्नप्रज्ञः सप्ताङ्ग एकोनविंषतिमुखः
प्रविविक्तभुक् तैजसो द्वितीय पादः।
(ਸਵਪਨਸਥਾਨੋ ਅਨੰਪ੍ਰਗਯਃ ਸਪਤਾਂਗ ਏਕੋਨ ਵਿੰਸ਼ਤਿ ਮੁਖਃ
ਪ੍ਰਵਿਵਕਤਭੁਕ੍ ਤੈਜਸੋ ਦਵਿਤੀਯਃ ਪਾਦਃ।) *(Mandukyopanisad, IV)*

ਰੂਪਾਂ ਦੀਆਂ ਨਸਲੀ ਅਰਧਚੇਤਨ ਪਰਤਾਂ ਖੁਲ੍ਹਦੀਆਂ ਹਨ ਜਿਨ੍ਹਾਂ ਦੀਆਂ ਜੜ੍ਹਾਂ ਬ੍ਰਹਿਮੰਡੀ ਅਚੇਤਨ ਵਿਸ਼ਵਾਤਮਾ, ਪਰਮਾਤਮਾ ਵਿਚ ਹਨ। ਅਹੰ ਦੇ ਇਸ ਹਿੱਸੇ ਵਿਚ ਚੇਤਨਾ ਦੀਆਂ ਪਰਤਾਂ ਵਿਚ ਮਾਨਸਿਕ ਰੰਗ ਮੌਜੂਦ ਹਨ। ਮੁੰਡਕ ਉਪਨਿਸ਼ਦ ਵਿਚ ਇਹੋ ਦਰਜ ਹੈ। ਇਉਂ ਨਿਰਪੇਖ ਰੱਬ ਦੇ ਗਿਆਨ ਮੀਮਾਂਸਕ ਪੱਖ ਦਾ ਮਾਨਸਿਕ ਮਹੱਤਵ ਰੰਗਾਂ ਨੇ ਹਾਸਲ ਕਰ ਲਿਆ ਹੈ। ਇਸ ਕਾਰਨ ਸਦਕਾ ਰੰਗ ਬੋਧ, ਹਿੰਦੂ ਮੂਰਤੀਕਲਾ ਅਤੇ ਮਿਥਿਹਾਸ ਦਾ ਅੰਤਰੀਵੀ ਹਿੱਸਾ ਬਣ ਗਏ। ਗੁਰੂ ਗੋਬਿੰਦ ਸਿੰਘ ਨੇ ਜਦੋਂ ਆਪਣਾ ਦੈਵੀ ਸਰੂਪ ਹਾਸਲ ਕੀਤਾ, ਉਨ੍ਹਾਂ ਸਾਹਮਣੇ ਇਹੋ ਸਮਰੂਪ ਕਾਰਨ ਮੌਜੂਦ ਸਨ।

ਇਨ੍ਹਾਂ ਮਾਨਸਿਕ ਰੰਗਾਂ ਦਾ ਸ੍ਰੇਸ਼ਟ ਸਬੂਤ ਉਨ੍ਹਾਂ ਮਨੁੱਖਾਂ ਦਾ ਅਨੁਭਵ ਹੈ, ਜੋ ਜੋਗ ਵਿਧੀ ਰਾਹੀਂ ਜਾਂ ਕਿਸੇ ਹੋਰ ਪਰਾ-ਮਾਨਸਿਕ ਅਨੁਭਵ ਰਾਹੀਂ ਹੇਠਲੇ ਸਰੀਰਕ ਪੱਧਰ, ਚੇਤਨ ਪੱਧਰ ਤੋਂ ਪਰ੍ਹੇ, ਭੌਤਿਕ ਰੌਸ਼ਨੀ ਤੋਂ ਪਾਰ ਚਲੇ ਗਏ ਜਿਥੇ ਭੌਤਿਕ ਰੰਗ ਅਨਿਯਮਿਤ ਹਨ। ਅਪਰੰਪਾਰ ਤਕ ਪੁੱਜਣਾ ਸੰਭਵ ਹੈ, ਇਸ ਬਾਰੇ ਨਿਰਸੰਦੇਹ ਕਿਹਾ ਜਾ ਚੁੱਕਾ ਹੈ।

ਮੈਟਾਮਾਰਫ਼ੋਸਿਸ ਵਿਚ ਅਪੂਲੀਅਸ ਦਾ ਕਥਨ ਹੈ :

> ਮੈਂ ਮੌਤ ਦੀਆਂ ਹੱਦਾਂ ਤੋਂ ਪਾਰ ਉਚਾ ਉਡਿਆ।
> ਜਿਥੇ ਵਿਛੜੀਆਂ ਰੂਹਾਂ ਦਾ ਵਾਸਾ ਹੈ, ਮੈਂ ਉਸ ਦਹਿਲੀਜ਼ ਤਕ ਪੁੱਜਾ।
>
> *(Apulieus, Metamorphoses (tr.), Ch. XI, p. 22)*

ਸਥੂਲ ਭੌਤਿਕ ਸਤਰ ਤੋਂ ਚੇਤਨ ਸੂਤ੍ਰ ਵਿਚ ਤਬਦੀਲ ਹੋਣ ਦਾ ਹੁਨਰ ਸ਼ਿਰੋਮਣੀ ਜੋਗ ਮੱਤ ਰਾਹੀਂ ਤਿੱਬਤ ਦੇ ਮੱਠਾਂ ਵਿਚ ਸਿਖਾਇਆ ਜਾਂਦਾ ਸੀ, ਹੁਣ ਤਕ ਫੋ-ਵਾ ਦੇ ਨਾਮ ਹੇਠ ਸਿਖਾਇਆ ਜਾ ਰਿਹਾ ਹੈ।[29] ਇਸ ਸਬੂਤ ਦੇ ਆਧਾਰ 'ਤੇ ਇਕ ਪੁਰਾਤਨ ਤਿੱਬਤੀ ਬੀਬੀ ਬਾਰਦੋ ਥੋਡੋਲ ਦੀਆਂ ਲਿਖਤਾਂ ਹਨ ਜੋ ਪੁਰਾਣੀਆਂ ਸਿਖਿਆਵਾਂ ਉਪਰ ਆਧਾਰਿਤ ਤਾਂ ਹਨ ਹੀ, ਪਹਿਲੀ ਵੇਰ ਅੱਠਵੀਂ ਸਦੀ ਵਿਚ ਨਾਲੰਦਾ ਦੇ ਪ੍ਰੋਫ਼ੈਸਰ ਪਦਮਸੰਭਵ ਦੀ ਨਿਗਰਾਨੀ ਅਧੀਨ ਕਲਮਬੰਦ ਕੀਤੀਆਂ ਗਈਆਂ। ਹੁਣ *ਦ ਤਿਬਤਨ ਬੁੱਕ ਆਫ਼ ਦ ਡੈੱਡ* ਨਾਂ ਦੇ ਅੰਗਰੇਜ਼ੀ ਅਨੁਵਾਦ ਵਿਚ ਪ੍ਰਾਪਤ ਹਨ ਜਿਸਦਾ ਸੰਪਾਦਨ ਔਕਸਫ਼ੋਰਡ ਯੂਨੀਵਰਸਿਟੀ ਦੇ ਡਾ. ਏਵਾਜ਼-ਵੈਂਜ਼ ਨੇ ਪੂਰੀ ਮਿਹਨਤ ਨਾਲ ਕੀਤਾ ਹੈ। ਇਹ ਅਸਾਧਾਰਨ ਕਿਤਾਬ 1927 ਵਿਚ ਪਹਿਲੀ ਵਾਰ ਪ੍ਰਕਾਸ਼ਿਤ ਹੋਈ ਜਿਸ ਵਿਚ ਮਨੁੱਖੀ ਆਤਮਾ ਦੇ ਉਨ੍ਹਾਂ ਅਨੁਭਵਾਂ ਦਾ ਬਾਰੀਕ ਤੇ ਵਿਸਤ੍ਰਿਤ ਵਰਣਨ ਹੈ ਜਦੋਂ ਆਤਮਾ, ਜਾਂ ਬੋਧੀਆਂ ਅਨੁਸਾਰ ਚੇਤਨਾ, ਮੌਤ ਉਪਰੰਤ ਉਦੋਂ ਤਕ ਯਾਤਰਾ ਕਰਦੀ ਹੈ ਜਦੋਂ ਤਕ ਉਹ ਭੌਤਿਕ ਜਗਤ ਵਿਚ ਪੁਨਰ-ਜਨਮ ਨਹੀਂ ਲੈ ਲੈਂਦੀ। ਇਨ੍ਹਾਂ ਸ਼ਾਨਦਾਰ, ਸਚਿੱਤਰ ਦ੍ਰਿਸ਼ਾਂ ਵਿਚ ਜਦੋਂ ਸਰੀਰ ਰਹਿਤ ਆਤਮਾ ਦੇਖਦੀ ਹੈ, ਉਥੇ ਰੰਗਾਂ ਦੇ ਦ੍ਰਿਸ਼ ਸਭ ਤੋਂ ਵਿਲੱਖਣ ਅਤੇ ਮਹੱਤਵਪੂਰਨ ਹਨ। ਮੌਤ ਪ੍ਰਕ੍ਰਿਆ, ਜਨਮ ਪ੍ਰਕ੍ਰਿਆ ਤੋਂ ਉਲਟ ਹੈ, ਇਕ ਵਿਚ ਆਤਮਾ ਦਾ ਭੌਤਿਕ

---

29. W.Y. Evans Wentz, *Tibetan Yoga and Secret Doctrines,* pp. 169-170.

ਸਰੀਰ ਤਿਆਗਣ ਤੋਂ ਬਾਦ ਤਿਬਤੀਆਂ ਅਨੁਸਾਰ ਜਨਮ ਲੈਣ ਦੀ ਅਵਸਥਾ ਜਿਸਨੂੰ ਉਹ ਬਾਰਦੋ ਕਹਿੰਦੇ ਹਨ, ਪੰਜਾਬੀ ਵਿਚ ਇਸ ਵਾਸਤੇ ਇਹੋ ਸ਼ਬਦ ਦੋ ਬਾਰ ਹੈ, ਯਾਨੀ ਕਿ ਦੋ ਦਰਵਾਜ਼ੇ। ਇਸ ਬਾਰਦੋ ਵਿਚ, ਬਿਲਕੁਲ ਵਿਪਰੀਤ ਤਰੀਕੇ, ਆਤਮਾ ਨੂੰ ਉਹ ਸਾਰਾ ਕੁਝ ਯਾਦ ਆਉਂਦਾ ਹੈ ਜੋ ਉਸਨੇ ਪਿਛਲੇ ਜੀਵਨ ਵਿਚ ਕੀਤਾ, ਜਨਮ ਵੇਲੇ ਪਰਮਾਤਮਾ ਦੀ ਰਚਨਾ ਤੋਂ ਅਲਹਿਦਾ ਹੋ ਕੇ ਵਿਅਕਤੀ ਬਣਿਆ, ਦ੍ਰਿਸ਼ਟੀ ਵਿਚ ਸਭ ਸੁਰਗ ਨਰਕ, ਦਹਿਲ, ਫ਼ਤਵੇ, ਸਜ਼ਾਵਾਂ, ਇਨਾਮ, ਪਰਾਭੌਤਿਕ ਅਵਤਾਰ ਦੇਵ, ਅਸੁਰ, ਪ੍ਰੇਤ, ਦਾਨਵ, ਚੁੜੇਲਾਂ ਤੇ ਪਰੀਆਂ, ਅਨੰਤਕਾਲ ਤੋਂ ਮਨੁੱਖੀ ਮਨ ਨੇ ਰਹੱਸਮਈ, ਵਚਿਤਰ ਸਾਹਿਤ ਪੈਦਾ ਕੀਤਾ, ਇਨ੍ਹਾਂ ਪ੍ਰਸੰਗਾਂ ਰਾਹੀਂ ਬਾਰਦੋ ਅਨੁਭਵ ਦਾ ਬਿਆਨ ਦਰਜ ਕੀਤਾ ਹੈ। ਮੌਤ ਹੋਣ ਉਪਰੰਤ ਤੁਰੰਤ ਆਤਮਾ ਆਪਣੇ ਮੂਲ ਸ੍ਰੋਤ ਵਿਚ ਛਲਾਂਗ ਲਾਉਂਦੀ ਹੈ, ਨਿਰਗੁਣ ਪਰਮੇਸਰ ਵਿਚ, ਇਹ ਆਪਣੇ ਕਰਮਾਂ ਦੇ ਭਾਰ ਅਨੁਸਾਰ ਧਰਤੀ ਵਲ ਹੇਠਾਂ ਨੂੰ ਡਿਗਣਾ ਸ਼ੁਰੂ ਕਰਦੀ ਹੈ। ਇਸ ਸਫ਼ਰ ਦੌਰਾਨ ਆਪਣੇ ਕਰਮ ਅਨੁਸਾਰ ਹੋਂਦ ਦੀਆਂ ਅਨੇਕ ਪਰਤਾਂ ਵਿੱਚੋਂ ਦੀ ਗੁਜ਼ਰਦੀ ਹੈ, ਫਿਰ ਧਰਤੀ ਉੱਤੇ ਉਸ ਗਰਭ ਵਿਚ ਪ੍ਰਵੇਸ਼ ਕਰਦੀ ਹੈ ਜਿਸਦੀ ਉਹ ਹੱਕਦਾਰ ਹੈ। ਮੌਤ ਉਪਰੰਤ ਵਿਛੜੀ ਰੂਹ ਨੂੰ ਤਿਬਤੀ ਗ੍ਰੰਥਾਂ ਵਿਚ ਇਹ ਸਿੱਖਿਆ ਦਿੱਤੀ ਹੈ :

ਓ ਅਜਨਮੀ ਰੂਹ, ਜਿਸ ਸ਼ੁੱਧ ਸਤਿ ਦੀ ਸ਼ੁੱਧ ਰੌਸ਼ਨੀ ਵਿੱਚੋਂ ਦੀ ਲੰਘ ਰਹੀ ਹੈਂ, ਇਸ ਨੂੰ ਪਛਾਣ। ਓ ਅਜਨਮੀ ਰੂਹ, ਤੇਰੀ ਤਤਕਾਲੀ ਬੁੱਧੀ ਵਾਸਤਵ ਵਿਚ ਖ਼ਾਲੀ ਹੈ, ਅਜੇ ਅਰੂਪ ਹੈ, ਅਜੇ ਤੂੰ ਰੰਗ ਰੂਪ ਵਿਚ ਬੰਨ੍ਹੀ ਨਹੀਂ ਗਈ।[30]

ਜਗਮਗਾਉਂਦੀ ਰੰਗਹੀਣ ਨਿਰਪੇਖ ਸੱਤਾ ਗੁਰੂ ਗੋਬਿੰਦ ਸਿੰਘ ਦੇ ਚਿੱਟੇ ਬਾਜ਼ ਰਾਹੀਂ ਦਿਖਾਈ ਗਈ ਹੈ।[31] ਕੇਵਲ ਨਿਪੁੰਨ ਜੋਗੀ, ਨਿਹਕਲੰਕ ਸਾਧੂ, ਨਾਮ ਸਿਮਰਨ ਦਾ ਪੱਕਾ ਅਭਿਆਸੀ ਇਸ ਜਗਮਗਾਉਂਦੀ ਰੌਸ਼ਨੀ ਦੇ ਦੇਸ ਵਿਚ ਰਹਿਣ ਦੇ ਸਮਰੱਥ ਹੈ। ਕਰਮਾਂ ਵਿਚ ਬੱਝੀ ਆਤਮਾ ਆਮ ਤੌਰ 'ਤੇ ਪਰਮੇਸਰ ਵਿਚ ਰਹਿਣ ਦੇ ਸਮਰੱਥ ਨਹੀਂ ਹੁੰਦੀ ਕਿਉਂਕਿ ਇਸ ਨੂੰ ਆਪਣੇ ਵੱਖਰੇ ਹੋਣ ਦਾ ਅਹਿਸਾਸ ਹੋ ਜਾਂਦਾ ਹੈ ਜਿਸ ਕਾਰਨ ਇਹ ਦੁਜੈਲੇ ਰੌਸ਼ਨ ਖੇਤਰ ਵਿਚ ਹੇਠ ਉਤਰ ਆਉਂਦੀ ਹੈ ਜਿਸ ਤਰ੍ਹਾਂ ਕਿ ਤਿਬਤੀ ਗ੍ਰੰਥ ਦਸਦੇ ਹਨ। "ਬਾਰਦੋ ਦੀ ਦੂਜੀ ਅਵਸਥਾ ਵਿਚ ਇਸ ਪ੍ਰਕਾਰ ਦੇ ਸਰੀਰ ਨੂੰ ਭ੍ਰਾਂਤੀਪੂਰਨ ਲਿਸ਼ਕਾਰਾ ਕਿਹਾ ਜਾਂਦਾ ਹੈ।[32] ਸੰਸਕ੍ਰਿਤ ਵਿਚ ਇਸ ਨੂੰ ਮਾਇਆ ਰੂਪ ਕਹਿੰਦੇ ਹਨ, ਬ੍ਰਹਮਵਾਦੀਆਂ ਨੇ ਇਸਨੂੰ ਸੂਖਮ ਸਰੀਰ ਕਿਹਾ ਹੈ। ਬੋਧੀਆਂ ਲਈ ਇਹ ਰੂਪਲੋਕ ਹੈ, ਹਿੰਦੂਆਂ ਦਾ ਦੇਵਲੋਕ, ਸਾਮੀ ਧਰਮਾਂ, ਈਸਾਈਆਂ

---

30. Evans Wentz, *Tibetan Book of the Dead,* p. 95.
31. ਡਾਢੀ ਮੁਸ਼ੱਕਤ ਅਤੇ ਭਾਰੀ ਖ਼ਰਚ ਕਰਕੇ ਲਗਭਗ 1695 ਈ. ਵਿਚ ਮੱਧ ਏਸ਼ੀਆ ਦੇ ਗ਼ਜ਼ਨੀ ਸ਼ਹਿਰ ਤੋਂ ਜਿਹੜਾ ਸਫ਼ੈਦ ਬਾਜ਼ ਖੋਜ ਕੇ ਲਿਆਂਦਾ ਗਿਆ, ਗੁਰੂ ਗੋਬਿੰਦ ਸਿੰਘ ਪਾਸ ਉਹੀ ਸੀ।
32. Evans Wentz (tr.), *op.cit.,* p. 100.

ਯਹੂਦੀਆਂ ਦਾ ਇਹ ਪਰਲੋਕ ਹੈ। ਇਹ ਦੇਵ ਸੰਸਾਰ ਹੈ ਜਿਸ ਵਿਚ ਧਿਆਨੀ ਬੁੱਧ ਰਹਿੰਦੇ ਹਨ, ਦੈਵੀ ਰੂਪ ਹਨ, ਇਹੋ ਗੁਰੂ ਨਾਨਕ ਦੇਵ ਦਾ ਸੱਚਖੰਡ ਹੈ ਜਿਥੇ ਨਿਰੰਕਾਰ ਦਾ ਵਾਸਾ ਹੈ।[33] ਇਸ ਖੇਤਰ ਵਿੱਚੋਂ ਜਦੋਂ ਨਿਕਲ ਕੇ ਹੇਠਾਂ ਆਉਂਦੀ ਹੈ, ਉਸ ਵਕਤ ਧੁਨੀਆਂ, ਰੌਸ਼ਨੀਆਂ ਅਤੇ ਕਿਰਨਾਂ ਦਾ ਅਨੁਭਵ ਹੁੰਦਾ ਹੈ।[34]

ਉਸ ਵੇਲੇ ਸਾਰੇ ਸੰਸਾਰ ਘੁੰਮ ਰਹੇ ਹੋਣਗੇ ਤੇ ਜੋ ਪ੍ਰਪੰਚਮਈ ਸੂਰਤਾਂ ਤੁਹਾਨੂੰ ਦਿਖਾਈ ਦੇਣਗੀਆਂ, ਦੇਵਤਿਆਂ ਅਤੇ ਧਰਮ ਆਤਮਾਵਾਂ ਦੀਆਂ ਹੋਣਗੀਆਂ। ਸਾਰਾ ਪੁਲਾੜ ਗੂੜ੍ਹਾ ਨੀਲਾ ਦਿਖਾਈ ਦੇਵੇਗਾ। ਧਾਤੂ ਗਰਭ ਕੇਂਦਰ ਵਿੱਚੋਂ ਫਿਰ ਤੁਹਾਡੇ ਸਾਹਮਣੇ ਸ਼ੁੱਧ ਲਿਸ਼ਕਦੇ ਭਗਵਾਨ ਵੈਰੋਚਨ ਦ੍ਰਿਸ਼ਟਮਾਨ ਹੋਣਗੇ। ਆਦਿ ਰੂਪ ਵਿਚ ਦ੍ਰਵ ਦਾ ਇਹ ਮਿਸ਼ਰਣ ਨੀਲੀ ਰੌਸ਼ਨੀ ਵਿਚ ਪ੍ਰਗਟ ਹੋਵੇਗਾ।[35]

ਤਿਬਤੀ ਗ੍ਰੰਥ ਅਨੁਸਾਰ ਇਸੇ ਪ੍ਰਕਾਰ ਸੂਖਮ ਦ੍ਰਿਸ਼ਟੀ ਅੱਗੇ ਦੈਵੀ ਆਕਾਰਾਂ ਦੇ ਭਿੰਨ ਭਿੰਨ ਰੂਪ ਦਿਸਣਗੇ, ਵਿਛੜੀ ਰੂਹ ਅਨੇਕ ਰੰਗਾਂ ਨਮੂਨਿਆਂ ਦੇ ਮਾਨਸਿਕ ਆਕਾਰ ਬਾਰਦੋ ਅਵਸਥਾ ਵਿਚ ਦੇਖੇਗੀ। ਮਹਾਯਾਨੀ ਬੋਧੀਆਂ ਨੇ ਇਹ ਆਭਾ ਚਾਰ ਮੂਲ ਰੰਗਾਂ ਦੇ ਸੁਮੇਲ ਵਿਚ ਪਛਾਣੀ ਹੈ : ਨੀਲਾ, ਪੀਲਾ, ਹਰਾ ਅਤੇ ਲਾਲ। ਕਰਮਾਂ ਦੇ ਗੁਣਾਂ ਔਗੁਣਾਂ ਦੇ ਸੁਮੇਲ ਅਨੁਸਾਰ ਵਿਅਕਤੀਗਤ ਆਤਮਾ ਦਾ ਚੇਤਨ ਮਿਸ਼ਰਣ ਵੱਖ-ਵੱਖ ਪ੍ਰਕਾਰ ਦੀ ਆਭਾ ਸਿਰਜਦਾ ਹੈ।

ਗੁਰੂ ਗੋਬਿੰਦ ਸਿੰਘ ਨੇ ਬਾਕੀ ਰੰਗਾਂ ਮੁਕਾਬਲੇ ਨੀਲੇ ਨੂੰ ਕਿਉਂ ਪ੍ਰਥਮਿਕਤਾ ਦਿੱਤੀ, ਸਾਨੂੰ ਉਸਦਾ ਸੁਰਾਗ਼ ਲੱਗ ਜਾਂਦਾ ਹੈ। ਇਵੇਂ ਹੀ ਉਨ੍ਹਾਂ ਦੇ ਬਾਜ਼ ਦਾ ਸਫ਼ੈਦ ਰੰਗ, ਕਲਗ਼ੀ ਦੇ ਹੀਰਿਆਂ ਦੀ ਚਮਕ ਦਮਕ ਵੈਰੋਚਨ ਦਾ 'ਸਫ਼ੈਦ ਰੰਗ' ਹੈ। 'ਸਫ਼ੈਦ ਰੰਗ' ਸ਼ਬਦ ਅਨੁਵਾਦਕ ਦੇ ਵਰਤੇ ਹੋਏ ਹਨ, ਅਸਲ ਸ਼ਬਦ ਚੁੰਧਿਆ ਦੇਣ ਵਾਲੀ, ਚਕਾਚੌਂਧ ਕਰਨ ਵਾਲੀ ਰੌਸ਼ਨੀ ਹੈ।

ਜੜਾਊ ਕਲਗ਼ੀ ਦਾ ਤੇਜ ਪ੍ਰਕਾਸ਼ ਗੁਰੂ ਗੋਬਿੰਦ ਸਿੰਘ ਦੀ ਤਿਕੋਨੀ ਨੀਲੀ ਦਸਤਾਰ ਦਾ ਮੁਹਾਂਦਰਾ ਸਿਰਜਦਾ ਹੈ। ਇਹ ਕਿਸ ਚੀਜ਼ ਦਾ ਪ੍ਰਤੀਕ ਹੈ, ਇਸੇ ਸਵਾਲ ਦਾ ਜਵਾਬ ਅਸੀਂ ਇਥੇ ਤਲਾਸ਼ ਰਹੇ ਹਾਂ।

ਜੋਗ ਮੁਦ੍ਰਾਵਾਂ ਰਾਹੀਂ ਪਰਾਭੌਤਿਕ ਸੰਵੇਦਨਾਵਾਂ ਅਤੇ ਦ੍ਰਿਸ਼ ਕਿਵੇਂ ਸਾਕਾਰ ਹੋ ਜਾਂਦੇ ਹਨ, ਇਹ ਅਸੀਂ ਪਿੱਛੇ ਦਸ ਆਏ ਹਾਂ। ਫਿਰ ਅਸੀਂ ਇਹੋ ਜਿਹੀਆਂ ਸਮਰੂਪ ਪਰਤੱਖਣਾਵਾਂ ਤੇ ਦ੍ਰਿਸ਼ਾਂ ਦੀ ਚੀਰਫਾੜ ਬਾਰਦੋ ਅਵਸਥਾ ਵਿਚ ਵੀ ਕਰ ਚੁੱਕੇ ਹਾਂ। ਜੋਗ ਸਾਧਨਾ ਦੌਰਾਨ ਜਦੋਂ ਮੰਜ਼ਲ ਪ੍ਰਾਪਤ ਹੋ ਜਾਵੇ ਜਿਸ ਨੂੰ 'ਸਿਧੀ' ਆਖਦੇ ਹਨ ਉਹ ਸ਼ਕਤੀ ਹੈ ਜੋ ਮਾਨਸਿਕ ਸ਼ਕਤੀਆਂ ਤੋਂ ਪਰ੍ਹੇ ਹੈ, ਅਪਰੰਪਾਰ ਹੈ। ਪਤੰਜਲੀ ਆਪਣੇ ਯੋਗ ਸੂਤਰ ਵਿਚ ਸਿਧੀਆਂ ਦੀ ਪ੍ਰਾਪਤੀ ਬਾਰੇ ਦਸਦਾ ਹੈ ਕਿ ਇਹ ਜਨਮ ਸਮੇਂ ਹੀ ਪ੍ਰਾਪਤ ਹੋ ਸਕਦੀਆਂ ਹਨ ਜਾਂ ਔਸ਼ਧੀਆਂ ਦਾ ਸੇਵਨ ਕਰਨ ਨਾਲ ਜਾਂ

---

33. ਸਚ ਖੰਡਿ ਵਸੈ ਨਿਰੰਕਾਰੁ ॥... ਤਿਥੈ ਖੰਡ ਮੰਡਲ ਵਰਭੰਡ ॥
    ਜੇ ਕੋ ਕਥੈ ਤ ਅੰਤ ਨ ਅੰਤ ॥ ਤਿਥੈ ਲੋਅ ਲੋਅ ਆਕਾਰ ॥ *(ਜਪੁ, ਪੰ. 8)*
34. Evans Wentz (tr.), *op.cit.,* p. 102.
35. *Ibid.*, pp. 105-06.

ਜਾਪ ਕਰਨ ਨਾਲ, ਤਪ ਕਰਨ ਨਾਲ ਜਾਂ ਗਿਆਨ ਦੇ ਪ੍ਰਕਾਸ਼ ਨਾਲ ਹਾਸਲ ਹੋ ਸਕਦੀਆਂ ਹਨ।[36] ਵੈਦਿਕ ਸੋਮਰਸ, ਅਫ਼ੀਮ, ਭੰਗ ਅਤੇ ਮਦਿਰਾ ਦਾ ਸੇਵਨ ਪੁਰਾਤਨ ਭਾਰਤੀ ਪਰੰਪਰਾ ਵਿਚ ਮੌਜੂਦ ਹੈ, ਸਾਧੂ ਇਨ੍ਹਾਂ ਪਦਾਰਥਾਂ ਰਾਹੀਂ ਸਮਾਧੀ ਵਿਚ ਜਾ ਕੇ ਪਰਾਭੌਤਿਕ ਦ੍ਰਿਸ਼ ਦੇਖ ਸਕਦੇ ਸਨ। ਇਸ ਨੂੰ 'ਮੰਤ੍ਰ ਸਿਧੀ' ਵੀ ਕਿਹਾ ਗਿਆ। ਸਮਾਧੀ ਲਾਣ ਵਾਸਤੇ ਔਸ਼ਧੀਆਂ ਦੀ ਵਰਤੋਂ ਕੇਵਲ ਹਿੰਦੂ ਸਾਧੂ ਨਹੀਂ ਕਰਦੇ ਸਨ। ਦੱਖਣੀ ਅਮਰੀਕਾ ਦੇ ਰੈੱਡ ਇੰਡੀਅਨਜ਼ ਪੁਰਾਤਨ ਕਾਲ ਤੋਂ ਜਾਣਦੇ ਸਨ ਕਿ ਇਕ ਖ਼ਾਸ ਪ੍ਰਕਾਰ ਦਾ ਦੇਸੀ ਥੋਹਰ ਹੈ ਜਿਸ ਦੀਆਂ ਜੜ੍ਹਾਂ ਖਾਧੀਆਂ ਜਾਣ ਤਾਂ ਸਮਾਧੀ ਲਗ ਜਾਂਦੀ ਹੈ। ਇਸ ਨੂੰ ਉਹ ਬਹੁਤ ਉਚੀ ਅਵਸਥਾ ਸਮਝਦੇ ਸਨ ਜਿਸ ਦੀ ਸਹਾਇਤਾ ਨਾਲ ਭਵਿਖਬਾਣੀ ਕੀਤੀ ਜਾ ਸਕਦੀ ਹੈ। ਇਸ ਥੋਹਰ ਦੇ ਬੂਟੇ ਦਾ ਵਿਧੀਵਤ ਅਧਿਐਨ ਜਰਮਨ ਰਸਾਇਣ ਸ਼ਾਸਤ੍ਰੀ ਲੁਡਵਿਗ ਲਿਊਨ ਨੇ 1886 ਵਿਚ ਕੀਤਾ ਜਿਸ ਦੇ ਨਾਮ 'ਤੇ ਇਸ ਬੂਟੇ ਦਾ ਤਕਨੀਕੀ ਨਾਮ 'ਅਨਹਲੋਨੀਅਮ ਲਿਊਵੀਨੀ' ਰੱਖਿਆ ਗਿਆ। ਗੋਲਾਕਾਰ ਪੱਤਿਆਂ ਵਾਲੇ ਇਸ ਥੋਹਰ ਦਾ ਨਸ਼ੀਲਾ ਪਦਾਰਥ ਵੱਖ ਕਰਕੇ ਹੁਣ ਮਿਸਕਾਲੀਨ ਰਸਾਇਣ ਬਣਾ ਲਿਆ ਹੈ। ਹੁਣੇ ਹੁਣੇ ਇਸ ਸਮਾਧੀ-ਰਸਾਇਣ ਦੇ ਗੁਣ ਪਰਖੇ ਗਏ ਹਨ ਕਿ ਇਹ ਕਿਵੇਂ ਮਨੁੱਖੀ ਦਿਮਾਗ਼ ਉਪਰ ਅਸਰ ਪਾਉਂਦਾ ਹੈ। ਦਿਮਾਗ਼ ਵਿਚ ਅਨੇਕ ਦ੍ਰਵ ਪ੍ਰਣਾਲੀਆਂ ਕਾਰਜਸ਼ੀਲ ਰਹਿੰਦੀਆਂ ਹਨ ਜਿਨ੍ਹਾਂ ਸਦਕਾ ਇਹ ਕ੍ਰਿਆਸ਼ੀਲ ਰਹਿੰਦਾ ਹੈ। ਇਨ੍ਹਾਂ ਵਿੱਚੋਂ ਕੁਝ ਦ੍ਰਵ ਅਜਿਹੇ ਹਨ ਜਿਹੜੇ ਦਿਮਾਗ਼ ਦੇ ਸੈਲਾਂ ਨੂੰ ਗੁਲੂਕੋਜ਼ ਭੇਜਦੇ ਹਨ। ਮਿਸਕਾਲੀਨ ਗੁਲੂਕੋਜ਼ ਦੀ ਸਪਲਾਈ ਰੋਕ ਦਿੰਦੀ ਹੈ ਜਿਸਦੀ ਦਿਮਾਗ਼ ਨੂੰ ਨਿਰੰਤਰ ਲੋੜ ਹੈ ਤਾਂ ਕਿ ਠੀਕ ਠਾਕ ਕੰਮ ਕਰਦਾ ਰਹੇ। ਇਹ ਨਸ਼ੀਲਾ ਪਦਾਰਥ ਮਿਸਕਾਲੀਨ ਜਦੋਂ ਗੁਲੂਕੋਜ਼ ਪੁਜਣ ਨਹੀਂ ਦਿੰਦਾ, ਤਦ ਦਿਮਾਗ਼ ਵਿਚ ਕਲਪਣਾ ਆਉਂਦੀ ਹੈ ਜੋ ਅਸਾਧਾਰਨ ਹੁੰਦੀ ਹੈ ਤੇ ਪਰਾ-ਮਾਨਸਿਕ ਦ੍ਰਿਸ਼ ਪਰਗਟ ਹੁੰਦੇ ਹਨ। ਇਨ੍ਹਾਂ ਤੱਥਾਂ ਨੂੰ ਵਿਚਾਰਿਆ ਤਾਂ ਦੇਖਿਆ ਕਿ ਰਸਾਇਣਕ ਕ੍ਰਿਆ ਦਿਮਾਗ਼ ਵਿਚ ਗੜਬੜ ਪੈਦਾ ਕਰਦੀ ਹੈ, ਤੰਤੂ ਪ੍ਰਬੰਧ ਵਿਚ ਨੁਕਸ ਪੈਦਾ ਹੁੰਦੇ ਹਨ। ਹੁਣੇ ਹੁਣੇ ਆਲਡਸ ਹਕਸਲੇ ਨੇ ਆਪਣੇ ਉਪਰ ਆਪ ਮਿਸਕਾਲੀਨ ਦੀ ਵਰਤੋਂ ਕੀਤੀ ਤੇ ਇਸ ਨਸ਼ੇ ਨੇ ਕਿਹੋ ਜਿਹੇ ਦ੍ਰਿਸ਼ ਦਿਖਾਏ, ਉਨ੍ਹਾਂ ਦਾ ਦਿਲਚਸਪ ਵਰਣਨ ਰਿਕਾਰਡ ਕੀਤਾ ਹੈ।[37] ਲੇਖਕ ਨੇ ਤਰਕਸੰਗਤ ਮੰਨਣਯੋਗ ਤਰੀਕੇ ਨਾਲ ਦਾਅਵਾ ਕੀਤਾ ਹੈ ਕਿ ਇਹ ਦ੍ਰਿਸ਼ ਬਿਲਕੁਲ ਉਨ੍ਹਾਂ ਦ੍ਰਿਸ਼ਾਂ ਵਰਗੇ ਹਨ ਜਿਨ੍ਹਾਂ ਦਾ ਜ਼ਿਕਰ ਮੱਧਕਾਲੀ ਈਸਾਈ ਮੱਤ ਜਾਂ ਹੋਰ ਮੱਤਾਂ ਦੇ ਸੰਤਾਂ ਨੇ ਅਨੁਭਵ ਰਾਹੀਂ ਕੀਤਾ ਸੀ। ਇਨ੍ਹਾਂ ਮੁਕਾਬਲਿਆਂ ਅਤੇ ਸ਼ਨਾਖ਼ਤਾਂ ਵਿਚ ਕੁਝ ਅਪਵਾਦ ਵੀ ਹਨ। ਦਲੀਲ ਦਿੱਤੀ ਗਈ ਹੈ ਕਿ ਔਸ਼ਧੀ ਮਨ ਨੂੰ ਇਸ ਤਰ੍ਹਾਂ ਤਿਆਰ ਕਰ ਸਕਦੀ ਹੈ ਕਿ ਮਨ ਸਮਾਧੀ ਵਰਗਾ ਰਹੱਸਮਈ ਅਨੁਭਵ ਪ੍ਰਾਪਤ ਕਰ ਸਕੇ ਪਰ

---

36. Purohit Swami (tr.), *Aphorisms of Yoga*, p. 79.
जतौशधीमंत्रतपः समाधीजा सिध्ययः।।
(ਜਤੌਸ਼ਧੀਮੰਤ੍ਰਤਪਹ ਸਮਾਧੀਜਾ ਸਿੱਧਯਯਹ॥) *(Patanjali's Yogasutra, IV. 1)*
37. Aldous Huxley, *The Doors of Perception*.

ਦੋਵੇਂ ਚੀਜ਼ਾਂ, ਯਾਨੀ ਕਿ ਸਮਾਧੀ ਅਤੇ ਨਸ਼ਾ ਇਕ ਦੂਜੇ ਦੇ ਬਦਲ ਜਾਂ ਪੂਰਕ ਨਹੀਂ ਹੋ ਸਕਦੇ। ਰਹੱਸ ਅਨੁਭਵ ਸਤਿ ਨਾਲ ਇਕਸੁਰਤਾ ਦਾ ਜਾਗ੍ਰਣ ਹੈ, ਸਾਧਾਰਨ ਜਾਭਾਂ ਦਾ ਭੇੜ ਨਹੀਂ। ਰਹੱਸ ਅਨੁਭਵ ਦੇ ਕੁਝ ਲੱਛਣ ਹਨ: (1) ਇਸ ਵਿਚ ਸੁਗ਼ਾਤ ਵਰਗਾ ਮਾਹੌਲ ਹੈ, ਉਸ ਦਇਆ ਦੀ ਪ੍ਰਾਪਤੀ ਹੈ ਜਿਹੜੀ ਠੋਸੀ ਨਹੀਂ ਗਈ, ਉਪਰੋਂ ਸਹਿਜ ਸੁਭਾਅ ਹਾਸਲ ਹੋਈ; (2) ਇਹ ਪਰਮੇਸਰ ਨਾਲ ਵਿਅਕਤੀ ਦਾ ਮਿਲਾਪ ਹੈ ਜਿਸ ਸਦਕਾ ਜੀਵਨ ਪਵਿਤਰ ਰਹੇਗਾ। ਔਸ਼ਧੀ ਨਾਲ ਪ੍ਰਾਪਤ ਕੀਤੇ ਭਰਮ ਭੁਲੇਖੇ ਦੋਵਾਂ ਗੁਣਾਂ ਤੋਂ ਸੱਖਣੇ ਹਨ। ਤਾਂ ਵੀ ਮਿਸਕਾਲੀਨ ਅਤੇ ਅਜਿਹੀਆਂ ਹੋਰ ਦਵਾਈਆਂ ਨਾਲ ਕੁਝ ਵਿਸ਼ੇਸ਼ ਅਨੁਭਵ ਪੈਦਾ ਹੁੰਦੇ ਹਨ, ਇਸ ਸੱਚ ਤੋਂ ਕੋਈ ਮੁਨਕਿਰ ਨਹੀਂ। ਹੁਣ ਆਲਡਸ ਹਕਸਲੇ ਨੇ ਇਕ ਹੋਰ ਛੋਟੀ ਕਿਤਾਬ[38] ਲਿਖੀ ਹੈ ਜਿਸ ਵਿਚ ਨਸ਼ੇ ਕਾਰਨ ਪੈਦਾ ਹੁੰਦੇ ਅਨੁਭਵਾਂ ਦਾ ਜਿਸਮਾਨੀ ਕਾਰਨ ਲੱਭਿਆ ਹੈ, ਪਹਿਲੀ ਧਾਰਣਾ ਹੋਰ ਪੱਕੀ ਹੋਈ ਹੈ। ਇਨ੍ਹਾਂ ਸਤਰਾਂ ਦਾ ਲੇਖਕ 1931-33 ਵਿਚ ਜਦੋਂ ਕੈਂਬਰਿਜ ਦਾ ਵਿਦਿਆਰਥੀ ਸੀ, ਉਸਨੇ ਆਪਣੇ ਅਧਿਆਪਕ ਡਾ. ਬਰੋਦ ਤੋਂ ਸੁਣਿਆ ਸੀ ਕਿ ਮਨੁੱਖੀ ਦਿਮਾਗ਼, ਤੰਤੂ ਪ੍ਰਬੰਧ ਅਤੇ ਗਿਆਨ ਇੰਦਰੀਆਂ ਦਾ ਕੰਮ ਰਿਣਾਤਮਕ ਹੈ, ਉਸਾਰੂ ਨਹੀਂ, ਹਰ ਸ਼ਖ਼ਸ ਹਰ ਵਕਤ ਬ੍ਰਹਿਮੰਡੀ ਮਨ ਨਾਲ ਇਕਸੁਰ ਹੋਇਆ ਕਰਦਾ ਹੈ ਪਰ ਦਿਮਾਗ਼ ਅਤੇ ਉਸਦੇ ਸਹਾਇਕ ਅੰਗ ਗਿਆਨ ਦੇ ਅਨੰਤ ਭੰਡਾਰ ਨੂੰ ਖੋਰਦੇ ਰਹਿੰਦੇ ਹਨ। ਇਸ ਗੱਲ ਦਾ ਪਤਾ ਗੁਰਬਾਣੀ ਸੁਣਦਿਆਂ ਲੇਖਕ ਨੂੰ ਬਚਪਨ ਵਿਚ ਹੀ ਲੱਗ ਗਿਆ ਸੀ।[39] ਦਵਾਈਆਂ ਦੇ ਸੇਵਨ ਨਾਲ ਸਮਾਧੀ ਲਾਉਣੀ, ਦਿਬ ਦ੍ਰਿਸ਼ਟੀ ਪ੍ਰਾਪਤ ਕਰਨ ਦਾ ਚਮਤਕਾਰ ਹੋਣ ਦੀ ਥਿਊਰੀ ਸਮਝ ਆਉਂਦੀ ਹੈ। ਹਕਸਲੇ ਆਖਦਾ ਹੈ ਕਿ ਦਵਾਈਆਂ ਨਾਲ ਹਾਸਲ ਦੈਵੀ ਅਨੁਭਵ ਬਿਲਕੁਲ ਉਹੀ ਹਨ ਜਿਸ ਨਾਲ ਪਤੰਜਲੀ ਵੀ ਸਹਿਮਤ ਹੋ ਜਾਵੇ। ਸਾਧਾਰਨ ਚੇਤਨ ਮਨ ਉਪਰ ਜਦੋਂ ਜਬਰਨ ਦਬਾਉ ਪਾ ਕੇ ਬੰਦਸ਼ਾਂ ਲਾਈਆਂ ਜਾਂਦੀਆਂ ਹਨ ਭਾਵੇਂ ਵਰਤ ਰਖ ਕੇ, ਆਪਣੇ ਆਪ ਨੂੰ ਦੁਖ ਵਿਚ ਪਾ ਕੇ, ਤਪ ਕਰ ਕੇ, ਰੂਹਾਨੀ ਅਨੁਸ਼ਾਸਨ ਰਾਹੀਂ ਜਾਂ ਨਸ਼ਿਆਂ ਨਾਲ, ਤਦ ਬ੍ਰਹਿਮੰਡੀ ਮਨ ਦੇ ਗੁਪਤ ਖੇਤਰ ਪ੍ਰਗਟ ਹੁੰਦੇ ਹਨ ਜੋ ਇਕਦਮ ਖਰੇ ਹੁੰਦੇ ਹਨ, ਬਿਲਕੁਲ ਉਸੇ ਤਰ੍ਹਾਂ ਅਸਲੀ ਜਿਵੇਂ ਸਾਧਾਰਨ ਹਾਲਤਾਂ ਵਿਚ ਬੰਦਾ ਵਾਚਦਾ ਹੈ। ਉਸਦੀ ਦਲੀਲ ਹੈ ਕਿ ਸਰੀਰਕ ਤੱਥ ਰੂਹਾਨੀ ਮਾਇਨਿਆਂ ਨੂੰ ਰੱਦ ਨਹੀਂ ਕਰਦੇ। ਉਸ ਨੇ ਰੂਹਾਨੀ ਅਤੇ ਜਿਸਮਾਨੀ ਅਨੁਭਵਾਂ ਦੇ ਅੰਕੜਿਆਂ ਦਾ ਵਿਗਿਆਨਕ ਡੈਟਾ ਤਿਆਰ ਕੀਤਾ ਹੈ। ਇਹ ਸਭ ਠੀਕ ਪਰ ਅਸੀਂ ਤਾਂ ਇਥੇ ਕੇਵਲ ਇਹ ਜਾਣਨ ਲਈ ਯਤਨਸ਼ੀਲ ਹਾਂ ਕਿ ਦੈਵੀ ਗੁਰੂ ਗੋਬਿੰਦ ਸਿੰਘ ਦੀ ਹੀਰੇ ਜੜਿਤ ਕਲਗ਼ੀ ਤੋਂ ਜਿਹੜੀ ਚੁੰਧਿਆਉਂਦੀ ਰੌਸ਼ਨੀ ਪ੍ਰਗਟਦੀ ਸੀ, ਉਸਦਾ ਕੀ ਮਹੱਤਵ ਹੈ?

ਪਰੋਖ ਸੰਸਾਰ ਦੇ ਇਹ ਦ੍ਰਿਸ਼ ਮਨੁੱਖੀ ਮਨ ਦੇ ਅਸਥਿਰ ਉਹ ਦਿਸਹੱਦੇ ਹਨ ਜਿਹੜੇ ਇਕ ਦੂਜੇ ਵਿਰੁੱਧ ਆਹਮੋ-ਸਾਹਮਣੇ ਤੈਨਾਤ ਹਨ, ਇਨ੍ਹਾਂ ਖੇਤਰਾਂ ਦਾ ਰੁਖ਼ ਜਿਹੜੇ ਭੌਤਿਕ ਪ੍ਰਪੰਚ ਦੀ ਦਿਸ਼ਾ ਵੱਲ ਹੈ, ਜੋ ਰੱਬ ਦੀ ਦਿਸ਼ਾ ਤੋਂ ਉਲਟ ਵੱਲ ਨੂੰ

38. *Heaven and Hell.*

39. ਮਨ ਮਹਿ ਆਪਿ ਮਨ ਅਪੁਨੇ ਮਾਹਿ॥ *(ਗਉੜੀ ਸੁਖਮਨੀ ਮ: ੫, ਪੰ. 279)*

ਹੈ, ਆਦਮੀਆਂ ਨੇ ਜਿਹੜੇ ਅਣਗਿਣਤ ਅਨੁਭਵਾਂ ਦੇ ਨਮੂਨੇ ਸਿਰਜੇ, ਕੀ ਉਨ੍ਹਾਂ ਵਿਚ ਕਿਸੇ ਨੁਕਤੇ ਦੀ ਕੋਈ ਸਾਂਝ ਵੀ ਹੈ?

ਰੌਸ਼ਨੀ ਦਾ ਅਨੁਭਵ ਸਭ ਤੋਂ ਵੱਡਾ ਤੇ ਅਹਿਮ ਹੈ। ਜਿਨ੍ਹਾਂ ਨੇ ਮਨ ਦੇ ਦਿਸਹੱਦਿਆਂ ਦੀ ਯਾਤਰਾ ਕੀਤੀ ਤੇ ਹਰ ਦ੍ਰਿਸ਼ ਦੇਖਿਆ, ਉਥੇ ਹਰੇਕ ਥਾਂ ਜਗਮਗਾਹਟ ਹੈ ਤੇ ਇਹ ਚਾਨਣ ਸਹਿਜ ਸੁਭਾਇ ਅੰਦਰੋਂ ਪੈਦਾ ਹੋਇਆ ਹੈ।[40]

ਦੈਵੀ ਰੌਸ਼ਨੀ ਅਤੇ ਰੰਗ ਸਭ ਆਤਮ ਦ੍ਰਸ਼ਟਾਵਾਂ ਵਿਚਕਾਰ ਇੱਕੋ ਜਿਹੇ ਹਨ। ਹਰੇਕ ਕੇਸ ਵਿਚ ਰੌਸ਼ਨੀ ਅਤੇ ਰੰਗ ਨਾਲ ਮਹੱਤਵਪੂਰਨ ਉਚੇ ਮੰਡਲ ਦੀ ਪਛਾਣ ਹੋ ਜਾਂਦੀ ਹੈ। ਆਤਮ ਪ੍ਰਕਾਸ਼ਿਤ ਵਸਤਾਂ ਜੋ ਅਸੀਂ ਮਨ ਦੇ ਦਿਸਹੱਦਿਆਂ 'ਤੇ ਦੇਖਦੇ ਹਾਂ ਉਨ੍ਹਾਂ ਦਾ ਕੋਈ ਅਰਥ ਹੈ, ਇਹ ਅਰਥ ਉਨਾ ਹੀ ਗੂੜ੍ਹਾ, ਉਨਾ ਹੀ ਪ੍ਰਬਲ ਹੈ ਜਿੰਨੇ ਇਸ ਦੇ ਰੰਗ ਮਹੱਤਵਪੂਰਨ ਹਨ। ਪਰਮਸੱਤਾ ਨਾਲ ਇਕਸੁਰ ਹੋਣਾ ਹੈ ਕਿਉਂਕਿ ਮਨ ਦੇ ਦਿਸਹੱਦਿਆਂ 'ਤੇ ਵਸਤਾਂ ਕਿਸੇ ਹੋਰ ਵਾਸਤੇ ਨਹੀਂ, ਆਪਣੇ ਆਪ ਵਾਸਤੇ ਮੌਜੂਦ ਹਨ।[41]

ਕਹਿਣ ਦਾ ਤਾਤਪਰਜ ਹੈ ਉਨ੍ਹਾਂ ਦੀ ਉਥੇ ਕੋਈ ਚਿਹਨਕ ਕੀਮਤ ਨਹੀਂ ਹੁੰਦੀ। ਫਿਰ ਲੇਖਕ ਉਸ ਅੰਕੜਾ-ਸੰਗ੍ਰਹਿ ਨੂੰ ਪਰਖਣ ਲਈ ਪਿੱਛੇ ਮੁੜਦਾ ਹੈ ਜਿਹੜਾ ਦੂਜੇ ਸੰਸਾਰਾਂ ਦੀਆਂ ਸਾਂਸਕ੍ਰਿਤਕ ਪਰੰਪਰਾਵਾਂ ਨੇ ਸਾਡੇ ਵਾਸਤੇ ਛੱਡਿਆ ਹੈ, "ਉਹ ਸੰਸਾਰ ਜਿਥੇ ਦੇਵਤੇ ਵਸਦੇ ਹਨ, ਮੋਇਆਂ ਦੀਆਂ ਰੂਹਾਂ ਹਨ, ਜਿਥੇ ਮਨੁੱਖ ਆਪਣੀ ਮਾਸੂਮੀਅਤ ਦੀ ਆਦਿ ਅਵਸਥਾ ਵਿਚ ਹੈ।"

"(ਇਹ ਬਿਰਤਾਂਤ ਪੜ੍ਹਦਿਆਂ), ਅਸੀਂ ਤੁਰੰਤ, ਬਣਾਉਟੀ ਅਤੇ ਸੁਭਾਵਿਕ ਦ੍ਰਿਸ਼-ਅਨੁਭਵਾਂ, ਸੁਰਗਾਂ, ਧਰਮ ਅਤੇ ਲੋਕਧਾਰਾ ਦੇ ਪਰੀ ਦੇਸਾਂ ਵਿਚਕਾਰ ਨੇੜਿਉਂ ਘਿਰ ਜਾਂਦੇ ਹਾਂ। ਦੈਵੀ ਰੌਸ਼ਨੀ, ਦੈਵੀ ਰੰਗਾਂ ਦੇ ਮਿਸ਼ਰਣ ਤੇ ਉਨ੍ਹਾਂ ਦਾ ਦੈਵੀ ਮਹੱਤਵ, ਇਹ ਕਿਸੇ ਦੂਜੇ ਸੁਨਹਿਰੀ ਯੁੱਗ ਦੇ ਦੈਵੀ ਸੰਸਾਰ ਦੇ ਲੱਛਣ ਹਨ। ਹਰੇਕ ਥਾਂ ਦੈਵੀ ਰੌਸ਼ਨੀ ਲਿਸ਼ਕਦੀ ਹੈ, ਇਹੋ ਜਿਹੀਆਂ ਵਾਦੀਆਂ ਤੇ ਮੈਦਾਨ ਹਨ ਜਿਨ੍ਹਾਂ ਦੀ ਸੁੰਦਰਤਾ ਸ਼ਬਦ ਵਰਣਨ ਨਹੀਂ ਕਰ ਸਕਦੇ। ਯੂਨਾਨੀ ਰੋਮਨ ਪਰੰਪਰਾ ਵਿਚ ਸਾਨੂੰ ਇਲੀਸੀਅਨ ਮੈਦਾਨ ਵਿਚ ਹਿਸਪੇਰੀ ਦੇਸ ਦਾ ਬਾਗ਼ ਦਿਸਦਾ ਹੈ, ਲਿਊਕ ਦਾ ਪਰੀਸਤਾਨ ਹੈ ਜਿਸਦਾ ਅਨੁਵਾਦ ਏਚਿਲੀ ਕੀਤਾ ਗਿਆ ਸੀ। ਕਿਤੇ ਦੂਰ ਪੂਰਬ ਵਿਚ ਮੇਮਨੋਮ, ਰੌਸ਼ਨ ਦੇਸ ਵਿਚ ਚਲਾ ਗਿਆ ਸੀ। ਓਡੀਸਿਅਸ ਅਤੇ ਪੈਨੀਲੋਪ ਵਿਰੋਧੀ ਦਿਸ਼ਾ ਵਲ ਚਲ ਪਏ ਤੇ ਇਟਲੀ ਵਿਚ ਸਿਰਕੇ ਨੇ ਅਮਰਾਪਦ ਦਾ ਅਨੰਦ ਮਾਣਿਆ। ਸੈਲਟਸ ਦੀ ਲੋਕਧਾਰਾ ਵਿਚ ਬਰਾਬਰ ਅਦਭੁਤ ਜਾਦੂਈ ਪਿਆਰੇ ਟਾਪੂ ਪ੍ਰਗਟ ਹੁੰਦੇ ਹਨ। ਜਾਪਾਨ ਵਿਚ ਇਹੋ ਕੁਝ ਵਾਪਰਦਾ ਹੈ। ਪੱਛਮ ਵਿਚ ਦੂਰ ਐਵਾਲੋਨ ਅਤੇ ਪੂਰਬ ਵਿਚ ਦੂਰ ਹੋਰੇਸਾਂ ਵਿਚਕਾਰ ਇਕ ਦੇਸ ਉਤਰਕੁਰੂ ਹੈ, ਉਹ ਹਿੰਦੂਆਂ ਦਾ ਬ੍ਰਹਮਲੋਕ ਹੈ। ਅਸੀਂ ਰਾਮਾਇਣ ਵਿਚ ਪੜ੍ਹਿਆ, ਉਸ ਦੇਸ ਦੇ ਖੇਤਾਂ ਨੂੰ ਉਨ੍ਹਾਂ ਝੀਲਾਂ ਦਾ ਪਾਣੀ ਸਿੰਜਦਾ ਹੁੰਦਾ ਜਿਨ੍ਹਾਂ ਵਿਚ ਸੁਨਹਿਰੀ ਕੰਵਲ ਖਿੜੇ ਹੁੰਦੇ। ਹਜ਼ਾਰਾਂ ਦਰਿਆ

---

40. Aldous Huxley, *The Doors of Perception,* p. 13.
41. *Ibid.*, pp. 18-19.

ਵਗਦੇ ਹਨ, ਪੱਤਿਆਂ ਦਾ ਰੰਗ ਹੀਰਿਆਂ ਮੋਤੀਆਂ ਪੰਨਿਆਂ ਵਰਗਾ ਹੈ, ਝੀਲਾਂ ਚੜ੍ਹਦੇ ਸੂਰਜ ਵਾਂਗ ਲਿਸ਼ਕਦੀਆਂ ਹਨ, ਤਲ ਉਪਰ ਲਾਲ ਤੇ ਸੁਨਹਿਰੀ ਕੰਵਲ ਤੈਰਦੇ ਹਨ। ਦੇਸ਼ ਦੀਆਂ ਹੱਦਾਂ ਹੀਰਿਆਂ ਜਵਾਹਰਾਤਾਂ ਦੀਆਂ ਕੰਧਾਂ ਨਾਲ ਉਸਾਰੀਆਂ ਹੋਈਆਂ ਹਨ, ਸੌਣ ਵਾਸਤੇ ਨੀਲੇ ਕੰਵਲਾਂ ਦੇ ਬਿਸਤਰ ਹਨ। ਦਰਿਆਵਾਂ ਕਿਨਾਰੇ ਰੇਤ ਦੀ ਥਾਂ ਹੀਰੇ ਲਾਲ ਅਤੇ ਸੋਨ ਕਣੀਆਂ ਖਿਲਰੀਆਂ ਪਈਆਂ ਹਨ, ਚਮਕਦੇ ਸੋਨੇ ਦੇ ਦਰਖ਼ਤਾਂ ਦੀਆਂ ਪਾਲਾਂ ਹਨ। ਸਾਰੀਆਂ ਧਾਰਮਕਿ ਪਰੰਪਰਾਵਾਂ ਦੇ ਦੇਸ ਲਗਭਗ ਇਸੇ ਤਰ੍ਹਾਂ ਦੇ ਹੋਇਆ ਕਰਦੇ ਹਨ। ਹਰੇਕ ਸੁਰਗ ਦੁਆਲੇ ਰਤਨ ਜਵਾਹਰ ਖਿਲਰੇ ਪਏ ਹੁੰਦੇ ਹਨ।[42]

ਮਹਾਯਾਨ ਦੇ ਅਮਿਤਯਾਧਿਆਨ ਸੂਤ੍ਰ, ਬੋਧ ਸੁਰਗ ਸੁਖਵਤੀ ਨਾਮ ਦਾ ਨਿਰਮਲ ਦੇਸ ਹੈ। ਉਸਦੀਆਂ ਕੰਧਾਂ ਲਿਸ਼ਕਦੇ ਸੋਨੇ ਅਤੇ ਚਾਂਦੀ ਦੀਆਂ ਹਨ। ਝੀਲਾਂ ਦੇ ਕਿਨਾਰੇ ਹੀਰਿਆਂ ਨਾਲ ਮੜ੍ਹੇ ਹੋਏ ਹਨ। ਸ਼ੁੱਧ ਸੋਨੇ ਦੇ ਕੰਵਲ ਫੁੱਲ ਤੈਰਦੇ ਹਨ ਜਿਹੜੇ ਸ੍ਵੈ-ਪ੍ਰਕਾਸ਼ ਨਾਲ ਜਗਮਗਾਉਂਦੇ ਹਨ :

ਇਹ ਸੁਖਵਤੀ ਦੇਸ਼, ਹੇ ਅਨੰਦ ਉਨ੍ਹਾਂ ਦਰਖ਼ਤਾਂ ਨਾਲ ਭਰਿਆ ਹੋਇਆ ਹੈ ਜਿਨ੍ਹਾਂ ਉਪਰ ਰਤਨ-ਫਲ ਹਨ ਅਤੇ ਇਹ ਰਤਨ-ਫਲ ਅਨੰਦ ਅਨੇਕ ਰੰਗਾਂ ਦੇ ਹਨ। ਸੱਤ ਰੰਗਾਂ ਦੇ ਰਤਨ ਹਨ। ਅੱਗੋਂ ਇਹ ਸੱਤ ਰੰਗ ਆਪਸ ਵਿਚ ਵਿਭਿੰਨ ਮਿਸ਼ਰਣ ਬਣਾ ਕੇ ਵੰਨ ਸੁਵੰਨੀ ਆਭਾ ਪ੍ਰਗਟਾਉਂਦੇ ਹਨ, ਸੋਨੇ ਰੰਗੇ, ਚਾਂਦੀ ਰੰਗੇ, ਨੀਲਮ, ਹੀਰੇ, ਲਾਲ, ਮੋਤੀ, ਮੂੰਗੇ, ਪੰਨੇ ਹਨ, ਆਲੇ-ਦੁਆਲੇ ਸੁਨਹਿਰੀ ਜਾਲ ਵਲਿਆ ਹੋਇਆ ਹੈ, ਕੀਮਤੀ ਵਸਤਾਂ, ਫਲ ਫੁੱਲ ਜਾਲ ਦੁਆਲੇ ਲਿਪਟੇ ਹੋਏ ਹਨ, ਇਕ ਹੀਰੇ ਰਤਨ ਵਿੱਚੋਂ ਛੱਤੀ ਲੱਖ ਕ੍ਰੋੜ ਕਿਰਨਾਂ ਫੁਟਦੀਆਂ ਹਨ ਅਤੇ ਅਨੰਦ ਇਸ ਬੁੱਧ ਦੇਸ ਵਿਚ ਪਰਬਤ ਨਹੀਂ ਹਨ, ਬਸ ਬੋਧ ਮੈਦਾਨ ਹਨ। ਹਰੇਕ ਪਾਸੇ ਰਤਨ ਜਵਾਹਰ... ਸੁਖਵਤੀ ਵਿਚ ਨਦੀਆਂ ਵੀ ਕਈ ਕਿਸਮ ਦੀਆਂ ਹਨ। ਉਨ੍ਹਾਂ ਵਿਚ ਤੈਰਦੇ ਫੁੱਲਾਂ ਦੇ ਗੁਛਿਆਂ ਵਿਚ ਵੀ ਮੋਤੀ ਹਨ। ਇਨ੍ਹਾਂ ਨਦੀਆਂ ਦੇ ਵਹਿਣ ਦੀ ਅਵਾਜ਼ ਵੀ ਇਸ ਤਰ੍ਹਾਂ ਦੀ ਮੰਗਲਮਈ ਹੈ ਜਿਵੇਂ ਸਾਜ਼ ਵਜਦੇ ਹੋਣ, ਇਕ ਸਾਜ਼ ਨਹੀਂ ਕਰੋੜਾਂ ਸਾਜ਼ ਪ੍ਰਬੀਣਤਾ ਨਾਲ ਦੈਵੀ ਸੁਰਾਂ ਛੇੜਦੇ ਹਨ। ...ਅਤੇ ਅਨੰਦ ਦਰਿਆਵਾਂ ਦੇ ਦੋਵਾਂ ਕਿਨਾਰਿਆਂ ਉਪਰ ਖ਼ੁਸ਼ਬੂਦਾਰ ਰਤਨ-ਪੇੜਾਂ ਦੀਆਂ ਕਤਾਰਾਂ ਹਨ। ... ਅਨੰਦ ਇਸੇ ਕਾਰਨ ਸਦਕਾ ਤਾਂ ਇਸਨੂੰ ਸੁਖਵਤੀ ਕਹਿੰਦੇ ਹਨ। ਇਸ ਦੇਸ ਵਿਚ ਰਹਿੰਦਾ ਬਾਸ਼ਿੰਦਾ ਜਿਸ ਵਸਤੂ ਦੀ ਇਛਾ ਕਰੇ ਮਿਲ ਜਾਂਦੀ ਹੈ। ਜੇ ਉਹ ਚਾਹੁਣ ਸਾਨੂੰ ਮਹਿਲ ਚਾਹੀਦਾ ਹੈ, ਇਸ ਰੰਗ ਦਾ ਚਾਹੀਦਾ ਹੈ, ਇਸ ਤਰ੍ਹਾਂ ਦੀ ਉਸਾਰੀ, ਇਉਂ ਸਜ ਧਜ, ਹਜ਼ਾਰਾਂ ਉਚੇ ਮੀਨਾਰ ਹੋਣ, ਏਨਾ ਲੰਮਾ ਏਨਾ ਚੌੜਾ ਹੋਏ, ਅੰਦਰ ਸ਼ਾਨਦਾਰ ਕਾਲੀਨ ਹੋਣ, ਆਰਾਮਦਾਇਕ ਨਰਮ, ਕੂਲੇ ਆਸਣ ਹੋਣ, ਬਸ ਇਹ ਸੋਚੋ ਮਹਿਲ ਹਾਜ਼ਰ। ਇਨ੍ਹਾਂ ਮਹਿਲਾਂ ਦੁਆਲੇ 49 ਹਜ਼ਾਰ ਅਪਸਰਾਵਾਂ, ਪਰੀਆਂ ਘੁੰਮਦੀਆਂ ਖੇਡਦੀਆਂ ਫਿਰਦੀਆਂ ਦਿਲ ਬਹਿਲਾਣ ਲਈ ਤਿਆਰ ਹਨ।[43]

ਇਸਲਾਮੀ ਬਹਿਸ਼ਤ ਦਾ ਵਰਣਨ ਜਦੋਂ ਕੋਈ ਕੁਰਾਨ ਵਿਚ ਪੜ੍ਹਦਾ ਹੈ, ਉਹ ਇਹ ਦੇਖ ਕੇ ਦੰਗ ਰਹਿ ਜਾਂਦਾ ਹੈ ਕਿ ਬੋਧ ਪ੍ਰਸੰਗਾਂ ਨਾਲ ਇਸਲਾਮੀ ਪ੍ਰਸੰਗ ਕਿਸ

42. *Ibid.*, pp. 21-23.
43. E. Conze (ed.), *Buddhist Texts Through the Ages,* pp. 202-06.

ਹੈਰਾਨੀਜਨਕ ਢੰਗ ਨਾਲ ਮਿਲਦੇ ਜੁਲਦੇ ਹਨ। ਅਰਬਾਂ ਦਾ ਭਾਰਤ ਨਾਲ ਵਪਾਰ ਹੋਇਆ ਕਰਦਾ ਸੀ ਜਿਸ ਨਾਲ ਹਿੰਦੂ ਤੇ ਬੋਧ ਪਰੰਪਰਾਵਾਂ ਭਾਰਤ ਤੋਂ ਸੀਰੀਆ, ਮੱਧ ਪੂਰਬ ਵੱਲ, ਮੱਧ ਏਸ਼ੀਆ ਦੇ ਬੋਧ ਕੇਂਦਰਾਂ ਤੋਂ ਗਈਆਂ, ਇਹ ਬੋਧ ਕੇਂਦਰ ਈਸਾ ਤੋਂ ਪਹਿਲਾਂ ਖ਼ੂਬ ਵਿਕਸਿਤ ਸਨ। ਇਕ ਹਜ਼ਾਰ ਈਸਵੀ ਵਿਚ ਜਦੋਂ ਭਾਰਤ ਉਪਰ ਮੁਸਲਮਾਨਾਂ ਦੇ ਹਮਲੇ ਸ਼ੁਰੂ ਹੋਏ, ਇਸ ਮੇਲ ਜੋਲ ਨੂੰ ਬੜੀ ਵੱਡੀ ਸੱਟ ਵੱਜੀ। ਪਰ ਇਹ ਵੀ ਸੰਭਵ ਹੈ ਕਿ ਬਹਿਸ਼ਤ ਵਿਚਲੀਆਂ ਹੂਰਾਂ ਦਾ ਜਿਵੇਂ ਜ਼ਿਕਰ ਹਜ਼ਰਤ ਮੁਹੰਮਦ ਸਾਹਿਬ ਕਰਦੇ ਹਨ, ਇਹ ਉਨ੍ਹਾਂ ਦਾ ਆਪਣਾ ਇਲਹਾਮੀ ਅਨੁਭਵ ਹੋਵੇ, ਉਨ੍ਹਾਂ ਜਿਹੀ ਵਡੀ ਸ਼ਖ਼ਸੀਅਤ ਦਾ ਖ਼ੁਦ ਦਾ ਵੀ ਇਹ ਵਿਭੂਸ਼ਣ ਹੋ ਸਕਦਾ ਹੈ।

ਮਨੁੱਖਤਾ ਦੇ ਇਹ ਸੁਰਗ ਹੀਰਿਆਂ ਮੋਤੀਆਂ ਦੀ ਚਮਕ ਦਮਕ, ਰੰਗਾਂ ਦੀ ਦੈਵੀ ਆਭਾ ਨਾਲ ਭਰਪੂਰ ਹਨ। ਇਹ ਗਹਿਰੇ ਮਾਨਸਿਕ ਦ੍ਰਿਸ਼ ਅਨੁਭਵ ਵਿੱਚੋਂ ਅਕਸਮਾਤ ਪੈਦਾ ਹੋਏ ਹਨ ਜੋ ਧਾਰਮਿਕ ਸਾਹਿਤ ਅਤੇ ਲੋਕਧਾਰਾ ਨੇ ਹਰ ਦੇਸ਼, ਹਰ ਨਸਲ, ਹਰ ਯੁਗ, ਹਰ ਮੌਸਮ ਨੇ ਸੰਭਾਲੇ। ਦੂਰ-ਦੁਰਾਡੇ ਦੇ ਇਹ ਦੇਸ਼ ਜਿਨ੍ਹਾਂ ਵਿਚਕਾਰ ਮਨੁੱਖੀ ਮਨ ਨੇ, ਬੌਧਿਕਤਾ ਨੇ ਕੰਧਾਂ ਉਸਾਰ ਰੱਖੀਆਂ ਹਨ, ਉਸੇ ਪ੍ਰਕਾਰ ਅਸਲੀ ਹਨ ਜਿਵੇਂ ਸਾਡੇ ਘਰ ਵਿਚ ਪਏ ਮੇਜ਼ ਕੁਰਸੀਆਂ ਜਾਂ ਸਾਡੇ ਗਵਾਂਢੀ। ਇਹ ਅਫ਼ਲਾਤੂਨੀ ਚਿੰਤਨ ਹੈ, ਦੈਵੀ ਅਨੁਭਵ, "ਉਨ੍ਹਾਂ ਲੋਕਾਂ ਦਾ ਮਾਨਸਿਕ ਅਨੁਭਵ ਜਿਹੜੇ ਅਮਿਤੋਜ ਅਤੇ ਆਦਮੀ ਵਿਚਕਾਰ ਪੁਲ ਦਾ ਕੰਮ ਕਰਦੇ ਹਨ।[44]

ਹੁਸਨਲ ਚਰਾਗ ਰੱਬ, ਸਿੱਖ ਗੁਰੂ ਸਾਹਿਬਾਨ ਦੀ ਆਧਾਰਸ਼ਿਲਾ ਹੈ ਜਿਸ ਕਾਰਨ ਵਡਕਾਰੀ ਗੁਰੂ ਗ੍ਰੰਥ ਸਾਹਿਬ ਵਿਚ ਦੈਵੀ ਦ੍ਰਿਸ਼ਾਂ ਦੀ ਘਾਟ ਨਹੀਂ। ਰਾਗ ਸੋਰਠ ਵਿਚ ਭਗਤ ਨਾਮਦੇਵ ਦਾ ਕਥਨ ਹੈ, "ਜੋ ਮੈਂ ਦੇਖਿਆ ਉਸਦਾ ਜ਼ਿਕਰ ਕਰਦਾ ਹਾਂ। ਉਥੇ ਰੌਸ਼ਨੀ ਦੇ ਲਿਸ਼ਕਾਰੇ ਅਤੇ ਅਖੰਡ ਕੀਰਤਨ ਹੈ, ਹੀਰੇ ਲਾਲਾਂ ਦੇ ਫੁੱਲ ਅੱਖਾਂ ਚੁੰਧਿਆਣ ਵਾਲੀ ਰੌਸ਼ਨੀ ਛੱਡ ਰਹੇ ਹਨ।

**ਜਬ ਦੇਖਾ ਤਬ ਗਾਵਾ॥...**
**ਜਹ ਝਿਲਿ ਮਿਲਿ ਕਾਰੁ ਦਿਸੰਤਾ॥**
**ਤਹ ਅਨਹਦ ਸਬਦ ਬਜੰਤਾ॥...**
**ਰਤਨ ਕਮਲ ਕੋਠਰੀ॥**
**ਚਮਕਾਰ ਬੀਜੁਲ ਤਹੀ॥** *(ਸੋਰਠਿ, ਨਾਮਦੇਵ, ਪੰ. 656-57)*

ਪ੍ਰਸਿੱਧ ਸ਼ਬਦ, 'ਸੋਦਰੁ' ਵਿਚ ਦੇਵ ਲੋਕ ਦੇ ਸਪਸ਼ਟ ਹਵਾਲੇ ਹਨ ਜਿਥੇ ਦਰਿਆਵਾਂ ਤੇ ਹਵਾਵਾਂ ਦਾ ਸੰਗੀਤ ਵਜਦਾ ਹੈ, ਜਿਵੇਂ ਬੋਧੀਆਂ ਦੇ ਅਮਿੱਤਯਾ ਧਿਆਨ ਸੂਤਰ ਵਿਚ।[45] ਸ਼ਬਦ ਬ ਸ਼ਬਦ ਗੁਰੂ ਨਾਨਕ ਦੇਵ, ਦੈਵੀ ਮਹਿਲਾਂ ਵਿਚ ਅਜਿਹੇ ਹੀ ਅਣਗਿਣਤ ਜੜਾਊ ਹੀਰੇ ਮੋਤੀ ਪੰਨਿਆਂ ਦਾ ਵਰਣਨ ਕਰਦੇ ਹਨ।

---

44. Aldous Huxley, *Heaven and Hell,* p. 38.
45. ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ॥ *(ਆਸਾ ਮਹਲਾ ੧, ਪੰ. 8)*

ਗਹਿਣਿਆਂ ਨਾਲ ਸਜੀਆਂ ਸੋਹਣੀਆਂ ਮਨਮੋਹਣੀਆਂ ਪਰੀਆਂ ਹਨ ਜੋ ਪ੍ਰਭੂ ਦੇ ਗੁਣ ਗਾ ਰਹੀਆਂ ਹਨ। ਇਸ ਪਾਸੇ ਕਿਤੇ ਰੁਕ ਨਾ ਜਾਈਂ, ਇਹ ਤੇਰੀ ਮੰਜ਼ਿਲ ਨਹੀਂ।[46]

ਰਹੱਸ ਅਨੁਭਵ ਰਾਹੀਂ ਪਰਮੇਸਰ ਨਾਲ ਮਿਲਾਪ ਹੋਰ ਚੀਜ਼ ਹੈ, ਮਿਲਾਪ ਦਾ ਦ੍ਰਿਸ਼ ਦੇਖਣਾ ਹੋਰ ਚੀਜ਼। ਦ੍ਰਿਸ਼ ਵਿਚ ਦ੍ਰਸ਼ਟਾ ਅਤੇ ਦ੍ਰਿਸ਼ਟਮਾਨ ਵਿਚਲਾ ਦਵੈਤ ਹੈ ਜਦੋਂ ਕਿ ਦੈਵੀ ਅਨੁਭਵ ਆਤਮ ਅਤੇ ਵਸਤੂ ਵਰਗਾ ਨਿਖੇੜ ਨਹੀਂ, ਭਗਵਦਗੀਤਾ ਅਨੁਸਾਰ ਅਦਵੰਦਵ ਹੈ। ਸਵਰਗਾਂ ਦਾ ਦ੍ਰਿਸ਼ਟਮਾਨ ਜਗਤ ਕੇਵਲ ਦੂਰੋਂ ਦੇਖਿਆਂ ਸਾਫ਼ ਦ੍ਰਿਸ਼ ਹੈ ਜਿਥੋਂ ਪ੍ਰਭੂ ਦੀ ਸ਼ਾਨ ਦੇ ਦੀਦਾਰ ਹੁੰਦੇ ਹਨ ਤੇ ਇਹ ਦ੍ਰਿਸ਼ ਅਹੰ ਦੇ ਭੌਤਿਕ ਅਨੁਭਵ ਤੋਂ ਉਚੇਰੇ ਪੱਧਰ ਦੇ ਹਨ।

ਧਰਮੀ ਮਨੁੱਖ, ਸਿੱਖ ਲਈ ਇਨ੍ਹਾਂ ਦ੍ਰਿਸ਼ਟਮਾਨ ਅਨੁਭਵਾਂ ਦੀ ਵਰਤੋਂ ਮਹੱਤਵਪੂਰਨ ਹੈ।

ਕੀਮਤੀ ਪੱਥਰ ਹੀਰੇ, ਪੰਨੇ ਮੋਤੀ, ਲਾਲ, ਜਵਾਹਰ, ਰਤਨ ਆਦਿਕ ਯੁੱਗਾਂ ਤੋਂ ਆਪਣੇ ਗੁਣਾਂ ਸਦਕਾ ਮਨੁੱਖਾਂ ਨੂੰ ਆਕਰਸ਼ਿਤ ਕਰਦੇ ਆਏ ਹਨ, ਇਸ ਕਰਕੇ ਨਹੀਂ ਕਿ ਉਹ ਦੁਰਲਭ ਹਨ, ਪ੍ਰਾਪਤ ਕਰਨੇ ਮੁਸ਼ਕਲ ਹਨ, ਸਗੋਂ :

> ਇਹ ਅਚੇਤਨ ਨੂੰ ਉਹੀ ਕੁਝ ਯਾਦ ਕਰਵਾਂਦੇ ਹਨ ਜਿਸ ਨੂੰ ਮਾਣਨ ਲਈ ਦਿਲ ਉਤਸੁਕ ਹੈ, ਦੈਵੀ ਸੰਸਾਰ ਨਾਲ ਅਬੋਧ ਦੀ ਸਾਂਝ ਏਨੀ ਅਦਭੁਤ ਹੈ ਕਿ ਲੌਕਿਕ ਸੰਸਾਰ ਵਲ ਧਿਆਨ ਘੱਟ ਜਾਂਦਾ ਹੈ, ਚੇਤਨ ਹੋ ਕੇ ਉਸ ਸੰਸਾਰ ਨੂੰ ਅਨੁਭਵ ਵਿਚ ਲਿਆਉਣ ਲਗਦੇ ਹਾਂ ਜਿਹੜਾ ਸਾਡੇ ਅਚੇਤਨ ਵਿਚ ਹਮੇਸ਼ ਮੌਜੂਦ ਹੈ।[47]

ਗੁਰੂ ਗੋਬਿੰਦ ਸਿੰਘ ਜੀ ਦੀ ਲਿਸ਼ਕਦੀ ਕਲਗ਼ੀ ਦਾ ਚਿਹਨਕ ਮਾਇਨਾ ਵੀ ਹੈ, ਪ੍ਰਗਟ ਰੂਪ ਵੀ, ਦੋਵੇਂ ਹਨ। ਇਸ ਦਾ ਚਿਹਨਕ ਮਾਇਨਾ ਹੈ ਕਿ ਦੈਵੀ ਗੁਰੂ ਗੋਬਿੰਦ ਸਿੰਘ, ਮਨ ਦੇ ਪਾਰਲੇ ਦੇਸ ਦਾ ਵਾਸੀ ਹੈ ਤੇ ਅਕਾਲਪੁਰਖ ਦੀ ਅਨੰਤ ਸੱਤਾ ਵਿਚ ਓਤਪੋਤ ਹੈ। ਵਿਅਕਤੀਗਤ ਚੇਤਨ ਨੂੰ ਰੱਬ ਨਾਲ ਗੁਰੂ ਇਉਂ ਮਿਲਾ ਦਿੰਦਾ ਹੈ ਜਿਵੇਂ ਤੈਰਨ ਤੋਂ ਅਨਜਾਣ ਤੇਜ਼ ਦਰਿਆ ਵਿਚ ਡੁਬਦੇ ਮੁਸਾਫ਼ਰ ਨੂੰ ਮਲਾਹ ਬਚਾ ਕੇ ਕਿਨਾਰੇ ਲਾ ਦਿੰਦਾ ਹੈ।[48] ਦੂਜੇ, ਕਲਗ਼ੀ ਦੇ ਹੀਰੇ ਆਪਣੇ ਆਪ ਪ੍ਰਕਾਸ਼ਵਾਨ ਹਨ, ਦੈਵੀ ਪ੍ਰਕਾਸ਼ ਦੇ ਸਰੋਤ ਜਿਸ ਕਰਕੇ ਗੁਰੂ ਕਲਗ਼ੀ ਪਹਿਨਣ ਦਾ ਹੱਕਦਾਰ ਹੈ ਜਦੋਂ ਕਿ ਆਮ ਰਾਜੇ ਕਲਗ਼ੀ ਪਰਜਾ ਉਪਰ ਰੋਅਬ ਜਮਾਉਣ ਲਈ ਪਹਿਨਦੇ ਹਨ ਤੇ ਦਿਖਾਵਾ ਇੰਜ ਕਰਦੇ ਹਨ ਜਿਵੇਂ ਰਾਜ ਕਰਨ ਦਾ ਉਹਨਾਂ ਦਾ ਕੋਈ ਦੈਵੀ

---

46. ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥...
ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ *(ਸਿਰੀਰਾਗੁ ਮਹਲਾ ੧, ਪੰ. 14)*
47. Aldous Huxley, *op.cit.,* p. 27.
48. (ੳ) ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥
*(ਆਸਾ ਮਹਲਾ ੧, ਪੰ. 437)*
(ਅ) ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ ॥
*(ਬਿਹਾਗੜਾ ਮਹਲਾ 8, ਪੰ. 539)*

ਅਧਿਕਾਰ ਹੈ। ਧਰਤੀ ਉਪਰ ਰਾਜਾ ਕੇਵਲ ਗੁਰੂ ਹੈ, ਸੱਚਾ ਪਾਦਸ਼ਾਹ[49] ਤੇ ਰੱਬ ਕੇਵਲ ਇਕੱਲਾ ਸੁਤੰਤਰ ਮਹਾਰਾਜਾ ਹੈ, ਬਾਕੀ ਸੰਸਾਰ ਦੇ ਰਾਜੇ ਝੂਠੇ ਦਿਖਾਵੇ ਦੇ ਹਨ।[50]

ਹੁਣ ਉਸ ਨੀਲੇ ਘੋੜੇ ਵਲ ਧਿਆਨ ਦੇਈਏ ਜਿਸ ਉਪਰ ਇਲਾਹੀ ਗੁਰੂ ਗੋਬਿੰਦ ਸਿੰਘ ਸਵਾਰ ਹਨ।

ਇਸ ਸਵਾਲ ਨੂੰ ਤਿੰਨ ਪੱਖਾਂ ਤੋਂ ਵਿਚਾਰਾਂਗੇ। ਨੀਲਾ ਘੋੜਾ ਤਕਨੀਕੀ ਤੌਰ 'ਤੇ ਕੀ ਇਕ ਵਾਹਨ ਹੈ ਜਿਵੇਂ ਹਿੰਦੂ ਦੇਵਤਿਆਂ, ਬੋਧੀਸਤਵਾਂ ਅਤੇ ਜੈਨ ਤੀਰਥਾਂਕਰਾਂ ਦੇ ਆਪੋ-ਆਪਣੇ ਵਾਹਨ ਹਨ ? ਗੁਰੂ ਗੋਬਿੰਦ ਸਿੰਘ ਵਲੋਂ ਨੀਲਾ ਰੰਗ ਵਧੀਕ ਪਸੰਦ ਕਰਨ ਦੇ ਆਮ ਕਾਰਨ ਤੋਂ ਇਲਾਵਾ ਕੀ ਇਹ ਕੋਈ ਖ਼ਾਸ ਕਾਰਨ ਸੀ ਕਿ ਆਪਣੇ ਦੈਵੀ ਸਰੂਪ ਵਾਸਤੇ ਉਹ ਨੀਲਾ ਘੋੜਾ ਸਵਾਰੀ ਵਾਸਤੇ ਚੁਣਦੇ ? ਇਸ ਪ੍ਰਸੰਗ ਵਿਚ ਨੀਲੇ ਘੋੜੇ ਦਾ ਚਿਹਨਕ ਮਹੱਤਵ ਕੀ ਹੈ ?

ਭਾਰਤੀ ਹਿੰਦੂ ਪਰੰਪਰਾ ਅਨੁਸਾਰ ਦੈਵੀ ਵਿਅਕਤੀਆਂ ਦੇ ਵਾਹਨ ਉਨ੍ਹਾਂ ਦਾ ਆਪਣਾ ਆਪਾ ਪਸ਼ੂ ਸਰੀਰ ਵਿਚ ਪ੍ਰਗਟਿਆ ਹੋਇਆ ਹੈ। ਹਿੰਦੂ ਮੂਰਤੀਕਲਾ, ਬੁਤਤ੍ਰਾਸ਼ੀ, ਪੇਂਟਿੰਗ ਆਰਟ ਰਾਹੀਂ ਦੈਵੀ ਹਸਤੀਆਂ ਦੀ ਪਛਾਣ ਉਨ੍ਹਾਂ ਦੇ ਵਾਹਨਾਂ ਰਾਹੀਂ ਕਰਵਾਈ ਗਈ ਹੈ। ਦੇਵਤਿਆਂ, ਤੀਰਥਾਂਕਰਾਂ, ਬੁੱਧਾਂ ਅਤੇ ਬੋਧੀਸਤਵਾਂ ਦੇ ਨੈਣ ਨਕਸ ਇੱਕੋ ਜਿਹੇ ਹੁੰਦੇ ਹਨ, ਜੇ ਉਨ੍ਹਾਂ ਨਾਲ ਉਨ੍ਹਾਂ ਦਾ ਵਾਹਨ ਨਾ ਦਿਸੇ ਤਾਂ ਪਤਾ ਈ ਨਾ ਲੱਗੇ ਕੌਣ, ਕਿਹੜਾ ਹੈ।

ਇਹ ਵਿਧਾ ਭਾਰਤੀ ਮੂਲ ਦੀ ਨਹੀਂ, ਪੁਰਾਣੇ ਵੇਲਿਆਂ ਵਿਚ 1500 ਪੂ.ਈ. ਦੇ ਪੁਰਾਤਨ ਮੈਸਾਪੋਟਾਮੀਆਂ ਤੋਂ ਆਈ। ਚੌਥੀ ਅਤੇ ਤੀਜੀ ਸਹੰਸਰਾਬਦੀ ਪੂਰਬ ਈਸਾ ਦੌਰਾਨ ਸਿੰਧ ਘਾਟੀ ਦੀ ਸੱਭਿਅਤਾ ਵਿਚ ਇਸ ਦੀ ਹੋਂਦ ਨਹੀਂ ਮਿਲਦੀ। ਚਿਤਰ ਦੀ ਤਕਨੀਕ ਤੋਂ ਜਾਂ ਫਿਰ ਪੂਰਬ ਵੱਲ ਦੀਆਂ ਪੁਰਾਤਨ ਗੁੰਝਲਦਾਰ ਲਿਖਤਾਂ ਤੋਂ ਵਾਹਨ ਦੀ ਪਰੰਪਰਾ ਦਾ ਪਤਾ ਲਗਦਾ ਹੈ। ਹੇਅਰੋਗਲਿਫ਼, ਤਸਵੀਰਕਸ਼ੀ ਅਤੇ ਹੱਥ-ਲਿਖਤਾਂ ਜਿਹੜੀਆਂ ਮੈਸੋਪੋਟਾਮੀਆਂ ਵੇਲੇ ਮਿਸਰ ਵਿਚ ਸੰਭਾਲੀਆਂ ਗਈਆਂ ਹਿਬਰੂ, ਫ਼ਨੀਸ਼ੀਅਨ ਲਿਖਤਾਂ ਦੇ ਅੱਖਰਾਂ ਦੀ ਬਣਤਰ ਤੋਂ ਪਤਾ ਲਗਦਾ ਹੈ ਕਿ ਪਹਿਲਾਂ ਇਹ ਵਸਤਾਂ ਦੇ ਚਿੱਤਰ ਸਨ ਜਿਹੜੇ ਧੁਨੀਆਂ ਪ੍ਰਗਟਾਉਣ ਲਈ ਵਰਤੀਂਦੇ ਸਨ। ਉਲਝਣ ਤੋਂ ਬਚਣ ਲਈ ਉਸ ਨਾਲ ਇਕ ਹੋਰ ਨਿਸ਼ਾਨੀ ਲਾ ਦਿੱਤੀ ਜਾਂਦੀ, ਜੋ ਅਰਥ ਸਪਸ਼ਟ ਕਰਨ ਹਿਤ ਹੁੰਦੀ। ਮੂਰਤਾਂ ਵਰਗੇ ਅੱਖਰਾਂ ਹੇਠ ਨਿਸ਼ਾਨੀ ਲਾ ਦੇਣ ਦਾ ਮਤਲਬ ਹੀ ਇਹੋ ਹੁੰਦਾ ਸੀ।[51]

ਪਰ ਗੁਰੂ ਗੋਬਿੰਦ ਸਿੰਘ ਨਾ ਸੁਰਗ ਦਾ ਦੇਵਤਾ ਹੈ ਨਾ ਉਸਦੀ ਨਿਸ਼ਾਨੀ,

---

49. ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਕੀ ਕਟੀਐ॥
*(ਰਾਮਕਲੀ, ਵਾਰ ਸਤੈ ਬਲਵੰਡਿ, ਪੰ. 967)*

50. ਕੋਊ ਹਰਿ ਸਮਾਨਿ ਨਹੀ ਰਾਜਾ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥ *(ਬਿਲਾਵਲੁ ਕਬੀਰ, ਪੰ. 856)*

51. Zimmer, *Myths and Symbols in Indian Art and Civilisation,* pp. 70-71.

ਜਿਵੇਂ ਹਿੰਦੂ ਦੇਵੀ ਦੇਵਤੇ, ਰਸਮੀ ਬੋਧੀਸਤਵ ਜਾਂ ਬੁੱਧ, ਜਾਂ ਤੀਰਥਾਂਕਰ ਹਨ। ਉਹ ਪਰਮੇਸ਼ਰ ਦੇ ਅਨੇਕ ਅਵਤਾਰਾਂ, ਜਿਵੇਂ ਵਿਸ਼ਣੂ ਦੇ ਦਸ ਅਵਤਾਰ ਹਨ, ਵਿੱਚੋਂ ਇਕ ਵੀ ਨਹੀਂ, ਨਾ ਹੀ ਕਲਪਬੁੱਧਾਂ ਵਿੱਚੋਂ ਹੈ। ਉਹ ਮਨੁੱਖੀ ਸਰੂਪ ਵਿਚ ਇਤਿਹਾਸਕ ਸ਼ਖ਼ਸੀਅਤ ਹੈ ਜਿਸਦਾ ਤੱਤ ਦੈਵੀ ਹੈ ਤੇ ਰੱਬ ਨੇ ਉਸਨੂੰ ਇਕ ਖ਼ਾਸ ਇਤਿਹਾਸਕ ਜ਼ਿੰਮੇਵਾਰੀ ਸੌਂਪੀ ਹੈ ਕਿ ਖ਼ਾਲਸਾ ਪੰਥ ਸਥਾਪਤ ਕਰੇ।[52] ਸਮੇਂ ਦੇ ਪ੍ਰਵਾਹ ਵਿਚ ਗੁਰੂ ਗੋਬਿੰਦ ਸਿੰਘ ਨੂੰ ਸਥਾਪਤ ਕਰ ਦਿੱਤਾ ਹੈ ਜਿਵੇਂ ਸੁਰਗ ਵਿਚ ਦੇਵਤੇ ਸਥਾਪਤ ਹਨ, ਜਿਸ ਦੇ ਧਰਤੀ ਉਪਰ ਵਸਦੇ ਮਨੁੱਖਾਂ ਵਾਲੇ ਗੁਣ ਵੀ ਹੋਣ ਪਰ ਉਸਦਾ ਦੈਵੀ ਸਰੂਪ ਹਮੇਸ਼ ਲਈ ਵਿਲੱਖਣ ਹੋ ਗਿਆ ਹੈ, ਪਰਮੇਸ਼ਰ ਦੀ ਸਦੈਵ ਹੋਂਦ ਵਿਚ ਉਹ ਵਖਰਾ ਪਹਿਚਾਨਿਆ ਜਾ ਸਕਦਾ ਹੈ। ਰੱਬ ਦੀ ਇਹ ਵਿਲੱਖਣ ਝਲਕ ਹੈ ਤੇ ਸੈਭੰ ਹੈ। ਪਟਨਾ ਸ਼ਹਿਰ ਵਿਚ ਜਨਮ ਲੈਣ ਤੋਂ ਪਹਿਲਾਂ ਜਾਂ ਨਾਂਦੇੜ ਜੋਤੀ ਜੋਤ ਸਮਾਣ ਤੋਂ ਬਾਦ ਬਹੁਤ ਸਾਰੇ ਦੇਵ-ਸਮੂਹ ਵਿੱਚੋਂ ਉਹ ਇਕ ਦੇਵਤਾ ਨਹੀਂ, ਰੱਬ ਦਾ ਹੱਥ ਰੂਹਾਨੀ ਮਨੋਰਥ ਸਿਧੀ ਵਾਸਤੇ ਮਨੁੱਖਾ ਸਰੂਪ ਵਿਚ ਪ੍ਰਗਟਿਆ ਹੈ ਜੋ ਨਿਰਵਿਘਨ ਆਪਣੇ ਆਦਰਸ਼ ਲਈ ਪ੍ਰਤੱਖ ਰੂਪ ਵਿਚ ਕਾਰਜਸ਼ੀਲ ਰਹੇਗਾ।[53] ਗੁਰੂ ਗੋਬਿੰਦ ਸਿੰਘ ਕੋਈ ਪ੍ਰਤਿਮਾ ਨਹੀਂ ਜਿਸ ਅੱਗੇ ਪੂਜਾ, ਅਰਚਨਾ ਜਾਂ ਪ੍ਰਾਰਥਨਾ ਕੀਤੀ ਜਾਵੇ, ਜਿਸ ਕਰਕੇ ਉਹ ਮੂਰਤੀ-ਕਲਾ ਜਾਂ ਹੋਰ ਦ੍ਰਿਸ਼ ਆਰਟ ਕਲਾਵਾਂ ਵਿਚ ਨਹੀਂ ਆਉਂਦਾ। ਆਪਣੇ ਲਈ ਜਾਂ ਆਪਣੇ ਦੈਵੀ ਸਰੂਪ ਨੂੰ ਸਿੱਧ ਕਰਨ ਦੀ ਜ਼ਰੂਰਤ ਨਹੀਂ। ਉਸਦਾ ਨੀਲਾ ਘੋੜਾ ਇਸ ਕਰਕੇ ਉਸਦਾ 'ਵਾਹਨ' ਨਹੀਂ।

ਗੁਰੂ ਗੋਬਿੰਦ ਸਿੰਘ ਦੇ ਖ਼ਿਆਲਾਂ ਜਾਂ ਵਿਉਂਤਾਂ ਬਾਰੇ ਨੀਲੇ ਰੰਗ ਦਾ ਮਹੱਤਵ ਅਸੀਂ ਪਹਿਲਾਂ ਬਿਆਨ ਕਰ ਚੁੱਕੇ ਹਾਂ। ਉਨ੍ਹਾਂ ਹੀ ਅਰਥਾਂ ਵਿਚ ਯਕੀਨਨ ਘੋੜੇ ਦੇ ਨੀਲੇ ਰੰਗ ਦਾ ਮਹੱਤਵ ਜੁੜਦਾ ਹੈ। ਆਰੀਆ ਨਸਲੀ ਚਿਹਨਵਾਦ ਅਤੇ ਮਨੁੱਖਤਾ ਦੇ ਵਿਸ਼ਵ-ਵਿਆਪਕ ਮਿਥਿਹਾਸ ਦੇ ਗਿਆਨ ਨਾਲ ਗੁਰੂ ਗੋਬਿੰਦ ਸਿੰਘ ਜਿਵੇਂ ਭਰਪੂਰ ਸਨ, ਨੀਲੇ ਰੰਗ ਦਾ ਘੋੜਾ ਚੁਣਨ ਵਾਸਤੇ ਉਨ੍ਹਾਂ ਦੇ ਮਨ ਵਿਚ ਹੋਰ ਵੀ ਅਨੇਕ ਖ਼ਿਆਲ ਵਿਚਰਦੇ ਰਹੇ ਹੋਣਗੇ।

ਸਨਾਤਨ ਹਿੰਦੂ ਸਾਹਿਤ ਵਿਚ ਵਿਸ਼ਣੂ ਦੇ ਭਵਿਖੀ ਅਵਤਾਰ 'ਕਲਕੀ' ਦਾ ਜ਼ਿਕਰ ਹੈ ਜੋ ਸੰਭਲ ਪਿੰਡ ਦੇ ਪ੍ਰਸਿਧ ਬ੍ਰਾਹਮਣ ਪਰਿਵਾਰ ਵਿਸ਼ਣੂਯਸ਼ ਵਿਚ ਜਨਮ ਲਵੇਗਾ ਜੋ[54] ਆਪਣੀ ਅਰੋਕ ਸ਼ਕਤੀ ਨਾਲ ਬੁਰਿਆਂ ਨੂੰ ਖ਼ਤਮ ਕਰੇਗਾ। ਉਹ ਵਿਸ਼ਣੂ ਦਾ ਦਸਵਾਂ ਅਤੇ ਆਖ਼ਰੀ ਅਵਤਾਰ ਹੋਏਗਾ। ਉਹ ਵਰਤਮਾਨ ਯੁੱਗ ਦੇ ਅਖ਼ੀਰ ਵਿਚ ਆਏਗਾ ਜਿਸ ਸਦਕਾ ਨਵਾਂ ਸੁਨਹਿਰੀ ਕਾਲ ਸਥਾਪਤ ਹੋਇਗਾ।

ਮਾਲਕ ਦੁਰਮੁਖ ਸਾਲ ਵਿਚ ਅਵਤਾਰ ਧਾਰੇਗਾ, ਚੰਦ੍ਰਮਾ ਮਹੀਨੇ ਦਾ ਚਾਨਣ ਪੱਖ ਹੋਏਗਾ,

---

52. ਪੰਥੁ ਪ੍ਰਚੁਰ ਕਰਬੇ ਕਹੁ ਸਾਜਾ॥ *(ਬਚਿਤ੍ਰ ਨਾਟਕ, ਦ. ਗ੍ਰੰ., ਪੰ. 57)*
53. ਜਬ ਜਬ ਬਾਰ ਇਕਾਦਸ ਆਵੈ, ਕੋਇ ਨਹੀ ਹਮ ਕੋ ਲਖ ਪਾਵੈ।
    ਪੰਥ ਖ਼ਾਲਸਾ ਖੇਤੀ ਮੇਰੀ, ਸਦਾ ਸੰਭਾਰ ਕਰਓ ਤਿਸ ਕੇਰੀ॥ *(ਸੌ ਸਾਖੀ MS)*
54. ਭਗਵਦਪੁਰਾਣ, XII, 2.18.

ਦਿਨ ਸ਼ਨੀਵਾਰ, ਸੂਰਜ ਅਸਤ ਹੋਣ ਤੋਂ ਤਿੰਨ ਘੜੀਆਂ ਪਿੱਛੋਂ ਵ੍ਰਿਧੀ ਯੋਗ ਵਿਚ ਰਾਕਸ਼ ਨੂੰ ਖ਼ਤਮ ਕਰਨ ਹੇਤ ਭੱਲ, ਵਿਸ਼ਣੂ, ਹਰੀ, ਕਲਕੀ ਦਾ ਸਰੂਪ ਪ੍ਰਾਪਤ ਕਰੇਗਾ।[55]

9ਵੀਂ ਅਤੇ 10ਵੀਂ ਸਦੀ ਦੌਰਾਨ ਮੱਧ ਏਸ਼ੀਆ ਵਿਚ ਇਸਲਾਮੀ ਹੜ੍ਹ ਨੇ ਬੋਧ ਮੱਤ ਨੂੰ ਨਿਗਲ ਲਿਆ ਤੇ ਤਬਾਹੀ ਮਚਾਉਂਦਾ ਭਾਰਤ ਦੇ ਉੱਤਰੀ ਦਰਵਾਜ਼ੇ ਤਕ ਆ ਪੁੱਜਾ। ਕਾਲਚੱਕਰ, ਜਿਸਨੂੰ 'ਵਜਰਯਾਨ' ਵੀ ਕਹਿੰਦੇ ਹਨ, ਮਹਾਯਾਨ ਬੁੱਧ ਮੱਤ ਵਿਚ ਇਕ ਪ੍ਰਣਾਲੀ ਵਜੋਂ ਵਿਕਸਿਤ ਹੋਇਆ ਜੋ ਕਾਲਚੱਕਰਤੰਤਰ ਗ੍ਰੰਥ ਵਿਚ ਦਰਜ ਮਿਲਦਾ ਹੈ। ਦਾਅਵਾ ਕੀਤਾ ਗਿਆ ਗੌਤਮ ਬੁੱਧ ਨੇ ਇਹ ਸਿੱਖਿਆ ਉੜੀਸਾ ਵਿਚ ਸੰਭਲ ਦੇ ਰਾਜੇ ਸੁਚੰਦ੍ਰ ਨੂੰ ਦਿੱਤੀ ਸੀ, ਇਹ ਉਹੀ ਸੰਭਲ ਸਥਾਨ ਹੈ ਜਿਥੇ ਸਨਾਤਨ ਪਰੰਪਰਾ ਅਨੁਸਾਰ ਕਲਕੀ ਨੇ ਅਵਤਾਰ ਧਾਰਨਾ ਸੀ। ਕਾਲਚੱਕਰਤੰਤਰ ਦਸਵੀਂ ਸਦੀ, 956 ਈ. ਵਿਚ ਲਿਖਿਆ ਗਿਆ, ਇਹੋ ਸਾਲ ਮੰਨਿਆ ਗਿਆ ਹੈ ਪਰ ਪੱਛਮੀ ਵਿਦਵਾਨਾਂ ਦਾ ਇਹ ਮੱਤ ਸਹੀ ਨਹੀਂ ਕਿ ਗ੍ਰੰਥ ਰਚਣ ਦੀ ਉਹੀ ਤਰੀਕ ਹੁੰਦੀ ਹੈ ਜਿਹੜੀ ਗ੍ਰੰਥ ਲਿਖਣ ਦੀ। ਹਿੰਦੂ ਗ੍ਰੰਥ ਹਜ਼ਾਰਾਂ ਸਾਲ ਪਹਿਲਾਂ ਰਚੇ ਗਏ ਪਰ ਲਿਖਣ ਕਾਲ ਬਹੁਤ ਪਿੱਛੋਂ ਦਾ ਹੈ। ਕਾਲਚੱਕਰਤੰਤਰ ਵਿਚ ਇਸਲਾਮ ਅਤੇ ਮੁਹੰਮਦ ਦਾ ਜ਼ਿਕਰ ਹੈ। ਇਹ ਇੰਨਾ ਕੁ ਹਿਸਾ ਮੰਨਿਆ ਜਾ ਸਕਦਾ ਹੈ ਕਿ ਪਿੱਛੋਂ ਦੀ ਕੀਤੀ ਮਿਲਾਵਟ ਹੈ, ਹੋਰ ਕੋਈ ਮਿਲਾਵਟ ਸਾਬਤ ਨਹੀਂ ਹੁੰਦੀ। ਇਸ ਵਕਤ ਦਸਵੀਂ ਸਦੀ ਵਿਚ ਅਸੀਂ ਤੇਲੋਪਾ ਨਾਮ ਦੇ ਇਕ ਸਿੱਧ ਦਾ ਜ਼ਿਕਰ ਪੜ੍ਹਦੇ ਹਾਂ ਜੋ ਮੱਧ ਏਸ਼ੀਆ ਦਾ ਸ਼ਾਇਦ ਕੋਈ ਤੁਰਕ ਸੀ ਜੋ ਇਸਲਾਮ ਦਾ ਕੱਟੜ ਵਿਰੋਧੀ ਸੀ। ਇਕ ਹੋਰ ਸਿੱਧ ਪਿੱਤੋ ਦਾ ਜ਼ਿਕਰ ਵੀ ਆਇਆ ਹੈ, ਤਿਬਤੀ ਵਿਦਵਾਨਾਂ ਅਨੁਸਾਰ ਇਨ੍ਹਾਂ ਦੋਵਾਂ ਸਿੱਧਾਂ ਨੇ ਕਾਲਚੱਕਰ ਸਿਧਾਂਤ ਦਾ ਪ੍ਰਚਾਰ ਕੀਤਾ।[56] ਕਾਲਚੱਕਰ ਦਾ ਸਿਧਾਂਤ ਧਿਆਨੀ ਬੁੱਧ ਦੇ ਸਿਧਾਂਤ ਦੁਆਲੇ ਘੁੰਮਦਾ ਹੈ, ਇਹ ਆਦਿ ਬੁੱਧ ਦੇ ਚਿੰਤਨ ਦਾ ਪ੍ਰਕਾਸ਼ ਹੈ, ਸੰਭਵ ਹੈ ਕਿ ਕਾਲਚੱਕਰ ਸਿਧਾਂਤ ਦਾ ਵਿਕਾਸ 'ਕਲਕੀ ਪੁਰਾਣ' ਪਰੰਪਰਾ ਦਾ ਮਿਸ਼ਰਣ ਹੋਵੇ। ਮਿਤੀਆਂ ਦਾ ਜ਼ਿਕਰ ਕਰਨ ਵੇਲੇ ਬਾਰਾਂ ਜਾਨਵਰਾਂ ਦੇ ਚੱਕਰ ਦੀ ਇਕ ਤੁਰਕੀ ਵਿਧੀ ਹੈ, ਉਸ ਉਪਰ ਨਾਲੰਦਾ ਮਹਾਯਾਨ ਬੁਧ ਮੱਤ ਦੀ ਪਿਉਂਦ ਚੜ੍ਹੀ ਹੈ। ਕਲਕੀ ਸਿਧਾਂਤ ਦਾ ਇਹ ਪਿਛਲੇਰਾ ਪੁਨਰ-ਉਥਾਨ

---

55. प्रवष्ते दुर्मुखे देवि द्वितीया मार्गषीर्शके। षुद्धायां षनिवारे च पूर्वाशाड्विधौषिवे।
 वषद्धियोगे रजन्यांच घटिका त्रितये षिवे। भल्लासुर वधार्थय कलिकरूप धरोहरिः।।
 (ਪ੍ਰਵ੍ਰਿਤੇ ਦੁਰਮੁਖੇ ਦੇਵ ਦਵਿਤਿਯਾ ਮਾਰਗਸ਼ੀਰਸਕੇ।
 ਸ਼ੁਦਾਯਾਂ ਸ਼ਨਿਵਾਰਿ ਚ ਪੂਰਵਾਸ਼ਾੜਵਿਧੌਸ਼ਿਵੇ।
 ਵ੍ਰਦਿਯੋਗੇ ਰਜਨਯਾਂਚ ਘਟਿਕਾ ਤ੍ਰਿਤਯੇ ਸ਼ਿਵੇ।
 ਭੱਲਾਸੁਰ ਵਧਾਰਥਯ ਕਲਿਕਰੂਪ ਧਰੋਹਰਿਹ॥) *(Saktisamagamtantra)*
56. *ਹਿਸਟਰੀ ਆਫ਼ ਇੰਡੀਅਨ ਬੁੱਧਿਜ਼ਮ* 1608 ਵਿਚ ਤਿੱਬਤਨ ਲਾਮਾ ਤਾਰਨਾਥ ਨੇ ਸੰਗ੍ਰਹਿਤ ਕੀਤੀ ਅਤੇ 1869 ਵਿਚ ਸ਼ੀ.ਫ਼ਨਰ ਨੇ ਅਨੁਵਾਦ ਕੀਤੀ। ਤਾਰਨਾਥ ਦਾ ਕਥਨ (ਪੰ. 281) ਹੈ ਕਿ ਉਸ ਦੇ ਮੁੱਖ ਸਰੋਤ *ਹਿਸਟਰੀ ਆਫ਼ ਕਸ਼ੇਮੇਂਦਰਭਦ੍ਰ*, *ਬੁੱਧਪੁਰਾਣ ਆਫ਼ ਇੰਦ੍ਰਦੱਤ* ਅਤੇ *ਹਿਸਟਰੀ ਆਫ਼ ਆਚਾਰੀਆਜ਼* ਸਨ, ਇਨ੍ਹਾਂ ਵਿੱਚੋਂ ਹੁਣ ਕੋਈ ਮੌਜੂਦ ਨਹੀਂ।

ਹੋਇਆ ਜੋ ਬੇਕਿਰਕ ਇਸਲਾਮ ਦੀ ਤਬਾਹੀ ਨੂੰ ਠੱਲ੍ਹ ਪਾਉਣ ਦੀ ਇਕ ਆਖ਼ਰੀ ਕੋਸ਼ਿਸ਼ ਸੀ।[57] ਮੂਰਤੀਆਂ ਅਤੇ ਚਿੱਤਰਕਲਾ ਵਿਚ ਕਲਕੀ ਅਵਤਾਰ ਇਕ ਮਨੁੱਖ ਦੇ ਰੂਪ ਵਿਚ ਚਿੱਤਰਿਆ ਹੈ ਜਿਸ ਦੇ ਹੱਥ ਵਿਚ ਨੰਗੀ ਤਲਵਾਰ ਹੈ, ਸਫ਼ੈਦ ਘੋੜੇ ਉਪਰ ਸਵਾਰ ਹੈ ਜਾਂ ਸਫ਼ੈਦ ਘੋੜੇ ਅੱਗੇ ਸਿਰ ਨਵਾਈ ਖਲੋਤਾ ਹੈ। ਗੁਰੂ ਗੋਬਿੰਦ ਸਿੰਘ ਦੇ ਕਰਤੱਬ ਅਤੇ ਪ੍ਰਤਾਪ ਜਦੋਂ ਉਨ੍ਹਾਂ ਖ਼ਾਲਸਾ ਪੰਥ ਪ੍ਰਗਟ ਕੀਤਾ, ਅਜਿਹੇ ਸਨ। ਉੱਤਰ-ਪੱਛਮੀ ਭਾਰਤ ਦੇ ਹਿੰਦੂਆਂ ਨੂੰ ਇਉਂ ਲਗਾ ਜਿਵੇਂ ਵਿਸ਼ਣੂ ਦਾ ਕਲਕੀ ਅਵਤਾਰ ਪ੍ਰਗਟਿਆ ਹੋਵੇ। ਇਸਲਾਮ ਦੇ ਝੰਡਾ ਬਰਦਾਰ ਮੱਧ ਏਸ਼ੀਆ ਦੇ ਤੁਰਕਾਂ ਸਾਹਮਣੇ ਜਿਹੜੀ ਹਿੰਦੂ ਪਰਜਾ ਸਾਹਸਤਹੀਣ ਹੋਈ ਨਿਰਾਸ ਬੈਠੀ ਸੀ, ਉਹ ਆਤਮ ਸਨਮਾਨ ਅਤੇ ਮਨੁੱਖੀ ਸ਼ਾਨ ਨਾਲ ਭਰ ਗਈ, ਸਾਰਾ ਮਾਹੌਲ ਚੜ੍ਹਦੀਕਲਾ ਦਾ ਹੋ ਗਿਆ। ਇਸ ਲਾਸਾਨੀ ਘਟਨਾ ਦਾ ਨੋਟਿਸ ਹਰੇਕ ਨੇ ਲਿਆ, ਹਿੰਦੂਆਂ ਨੇ ਵੀ, ਤੁਰਕਾਂ ਮੁਗ਼ਲਾਂ ਨੇ ਵੀ।

**ਇਉਂ ਉਠੇ ਸਿੰਘ ਭਭਕਾਰ ਕੈ ਸਭ ਜਗ ਡਰਪਾਨਾ।**

*(ਭਾਈ ਗੁਰਦਾਸ ਸਿੰਘ (II) VII-16, ਪੰ. 557)*

ਬੋਲ਼ੇ ਕਰ ਦੇਣ ਵਾਲੀ ਸਿੰਘ ਗਰਜਣਾ ਨਾਲ ਖ਼ਾਲਸਾ ਪੰਥ ਮੰਚ ਉਪਰ ਇਉਂ ਪ੍ਰਗਟਿਆ ਕਿ ਤੁਰਕ ਪੈਰਾਂ ਤਕ ਕੰਬ ਗਏ।

ਗੁਰੂ ਨੇ ਨਵੀਂ ਰਹਿਤ ਮਰਯਾਦਾ ਚਲਾਈ ਜਿਸ ਦੀ ਜੜ੍ਹ ਨੇਕੀ ਵਿਚ ਸੀ, ਜਿਸਨੇ ਬਦੀ ਅਤੇ ਪਾਪ ਵਿਰੁੱਧ ਅਣਥਕ ਜੰਗ ਲੜਨੀ ਸੀ ਤੇ ਜੋਗੀਆਂ ਵਾਂਗ ਨਾਮ ਸਿਮਰਨਾ ਸੀ। ਇਸ ਨਵੀਂ ਰਹਿਤ ਤੋਂ ਲੋਕ ਬਹੁਤ ਪ੍ਰਭਾਵਿਤ ਹੋਏ ਪਰ ਬੁਰਿਆਂ ਨੇ ਦੇਖਿਆ ਇਹ ਉਨ੍ਹਾਂ ਦੇ ਸਾਮਰਾਜ ਲਈ ਧਮਕੀ ਸੀ।[58]

ਇਸ ਤੋਂ 1200 ਸਾਲ ਪਹਿਲਾਂ, ਪੰਜਵੀਂ ਸਦੀ ਦੇ ਅਖ਼ੀਰ ਵਿਚ, ਹੂੰਨਾਂ ਨੇ ਭਾਰਤ ਉਪਰ ਦੂਜਾ ਹਮਲਾ ਕੀਤਾ। ਮੱਧਭਾਰਤ ਦੇ ਸ਼ਕਤੀਸ਼ਾਲੀ ਰਾਜੇ ਯਸੋਧਰਮਨ ਨੇ ਵਿਦੇਸ਼ੀ ਹਮਲਾਵਰ ਨੂੰ ਕਰਾਰੀ ਹਾਰ ਦਿੱਤੀ ਅਤੇ ਆਪਣੇ ਆਪ ਨੂੰ ਕਲਕੀ

---

57. ਦਸਮ ਗ੍ਰੰਥ ਵਿਚ ਕਾਲਚੱਕ੍ਰਤੰਤਰ ਅਤੇ ਕਲਕੀ ਪੁਰਾਣ ਵਿੱਚੋਂ ਕੁਝ ਸੁਤੰਤਰ ਅਨੁਵਾਦ ਮਿਲਦੇ ਹਨ। ਬਾਕੀ ਹਿੱਸੇ ਜਿਹੜੇ ਨਿਰਸੰਦੇਹ ਅਨੰਦਪੁਰ ਗੁਰੂ ਗੋਬਿੰਦ ਸਿੰਘ ਦੀ ਨਿਗਰਾਨੀ ਵਿਚ ਪੂਰੇ ਗ੍ਰੰਥ ਦੇ ਰੂਪ ਵਿਚ ਤਿਆਰ ਕਰਵਾਏ ਸਨ, ਗਿਆਨ ਦਾ ਵਿਸ਼ਵਕੋਸ਼ *ਵਿਦਿਆਧਰ* ਸੀ, ਜਿਸ ਦੀ ਹਰ ਲਿਖਤ, ਚੜ੍ਹੀ ਹੋਈ ਸਰਸਾ ਨਦੀ ਵਿਚ ਰੁੜ੍ਹ ਗਈ ਸੀ, ਜਦੋਂ 1704 ਈ. ਵਿਚ ਗੁਰੂ ਜੀ ਨੂੰ ਅਨੰਦਪੁਰ ਛੱਡਣਾ ਪਿਆ ਸੀ। ਇਸ ਗ੍ਰੰਥ ਦਾ ਭਾਰ ਮਣਾਂਮੂੰਹੀ ਸੀ। ਮੂਲਪਾਠ ਦੇ ਅੰਤ ਵਿਚ ਇਹ ਸ਼ਬਦ ਲਿਖੇ ਹੋਏ ਹਨ : "ਸੰਭਲ ਪਿੰਡ ਉਪਰ ਬਖ਼ਸ਼ਿਸ਼ ਹੋਵੇਗੀ, ਕਿਉਂਕਿ ਇਥੇ ਆਪਣੇ ਮੰਦਰ ਵਿਚ ਵਿਸ਼ਣੂ ਚਰਨ ਪਾਉਣਗੇ।"

    ਭਲ ਭਾਗ ਭਯਾ ਇਹ ਸੰਭਲ ਕੇ ਹਰਿਜੂ ਹਰਿ ਮੰਦਰ ਆਵਹਗੇ।

    *(ਕ੍ਰਿਸਨਾਵਤਾਰ, ਦ. ਗ੍ਰੰ., ਪੰ. 581)*

    ਗੁਰੂ ਗ੍ਰੰਥ ਅਤੇ ਭਾਈ ਗੁਰਦਾਸ ਦੀ ਬਾਣੀ ਵਿਚ ਚੁਰਾਸੀ ਸਿੱਧਾਂ ਦਾ ਜ਼ਿਕਰ ਅਨੇਕ ਵਾਰ ਆਇਆ ਹੈ, ਇਹ ਵਜਰਯਾਨ ਬੋਧਮਤਿ ਦੇ ਵਡੇਰੇ ਸਨ। ਇਨ੍ਹਾਂ ਬਾਰੇ ਹਵਾਲੇ ਕਾਲਚੱਕ੍ਰਤੰਤਰ ਵਿਚ ਹਨ। ਇਨ੍ਹਾਂ ਚੁਰਾਸੀ ਸਿੱਧਾਂ ਵਿਚ ਕੁਝ ਨਾਮ ਤੁਰਕੀ ਦੇ ਪ੍ਰਤੀਤ ਹੁੰਦੇ ਹਨ, ਜਿਵੇਂ ਹਨੀਫ਼ਾ ਅਤੇ ਕਨੀਫ਼ਾ।

58. *ਗੁਰਪ੍ਰਤਾਪਸੂਰਯ*, ਪੰ. III, XIX, 44.

ਮਸੀਹਾ ਘੋਸ਼ਿਤ ਕਰ ਦਿੱਤਾ ਜਾਂ ਲੋਕਾਂ ਨੇ ਉਸਨੂੰ ਅਜਿਹਾ ਅਵਤਾਰ ਸਮਝ ਲਿਆ।[59] ਪਰ ਗੰਦੇ ਮਲੇਛਾਂ ਤੋਂ ਅਛੂਹ, ਹਿੰਦੂਆਂ ਦਾ ਸੁਨਹਿਰੀ ਯੁਗ ਕਾਇਮ ਨਾ ਰਹਿ ਸਕਿਆ। ਸੋ ਕਲਕੀ ਅਵਤਾਰ ਯਸ਼ੋਧਰਮਨ ਭੁੱਲ ਭੁਲਾ ਦਿੱਤਾ ਗਿਆ ਤੇ ਭਵਿਖੀ ਕਲਕੀ ਅਵਤਾਰ ਦੀ ਉਮੀਦ ਬਣੀ ਰਹੀ ਕਿਉਂਕਿ ਵਿਦੇਸ਼ੀਆਂ ਦੇ ਜੂਲੇ ਹੇਠੋਂ ਨਿਕਲਣ ਦੀ ਕੋਈ ਉਮੀਦ ਹਿੰਦੂਆਂ ਨੂੰ ਦਿਸਦੀ ਨਹੀਂ ਸੀ। ਕਲਕੀ ਅਵਤਾਰ ਪ੍ਰਗਟ ਹੋਣ ਦੀ ਮਾਨਸਿਕ ਘੜੀ ਉਦੋਂ ਪ੍ਰਤੱਖ ਦਿਸਣੀ ਸ਼ੁਰੂ ਹੋਈ ਜਦੋਂ ਗੁਰੂ ਗੋਬਿੰਦ ਸਿੰਘ ਸਕ੍ਰਿਅ ਹੋ ਗਏ, ਇਉਂ ਲੱਗਣ ਲੱਗ ਗਿਆ ਕਿ ਵਿਸ਼ਣੂ ਦਾ ਆਖ਼ਰੀ ਤੇ ਦਸਵਾਂ ਅਵਤਾਰ ਗੁਰੂ ਗੋਬਿੰਦ ਸਿੰਘ ਹੈ। ਕੀ ਇਹ ਕੋਈ ਬ੍ਰਹਿਮੰਡੀ ਮੌਕਾ-ਮੇਲ ਨਹੀਂ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਸਵਾਂ ਤੇ ਆਖ਼ਰੀ ਗੁਰੂ ਸੀ ? ਉਨ੍ਹਾਂ ਨੂੰ ਸ਼ਰ੍ਹੇਆਮ ਕਲਗ਼ੀ-ਅਵਤਾਰ ਕਿਹਾ ਗਿਆ ਕਿਉਂਕਿ ਜੜਾਊ ਕਲਗ਼ੀ ਪਹਿਨਦੇ ਸਨ। ਕਲਗ਼ੀ ਅਤੇ ਕਲਕੀ ਸਮਰੂਪ ਧੁਨਾਂ ਵਾਲੇ ਸ਼ਬਦ ਹਨ।

ਇਹ ਪਤਾ ਹੀ ਹੈ ਕਿ ਗੁਰੂ ਗੋਬਿੰਦ ਸਿੰਘ ਨੂੰ ਇਹ ਵਿਚਾਰ ਅਤੇ ਪ੍ਰਭਾਵ ਨਾਪਸੰਦ ਸੀ। ਇਸ ਕਿਤਾਬ ਵਿਚ ਅਸੀਂ ਵਿਸਥਾਰ ਨਾਲ ਬਿਆਨ ਕਰ ਚੁੱਕੇ ਹਾਂ ਕਿ ਹਿੰਦੂ ਸਮਾਜ ਦਾ ਨੈਤਿਕ ਸੰਕਲਪ ਇਹ ਸੀ ਕਿ ਜਦੋਂ ਕਦੀ ਧਰਤੀ ਉਪਰ ਧਰਮ ਦਾ ਵਿਨਾਸ਼ ਹੁੰਦਾ ਹੈ, ਉਦੋਂ ਦੁਸ਼ਟਾਂ ਨੂੰ ਮਾਰਨ ਅਤੇ ਧਰਤੀ ਉਪਰ ਧਰਮੀ ਪੁਰਖਾਂ ਨੂੰ ਬਚਾਉਣ ਲਈ ਵਿਸ਼ਣੂ ਅਵਤਾਰ ਧਾਰਦਾ ਹੈ, ਧਰਮ ਮੁੜ ਸਥਾਪਤ ਹੁੰਦਾ ਹੈ। ਸਿੱਖ ਗੁਰੂ ਸਾਹਿਬਾਨ ਨੇ ਅਵਤਾਰਵਾਦ ਨੂੰ ਸਪਸ਼ਟ ਰੱਦ ਕੀਤਾ ਹੈ। ਉੱਤਰ-ਵੈਦਿਕ ਹਿੰਦੂ ਵਿਸ਼ਵ ਦਾ ਧੁਰਾ ਅਵਤਾਰਵਾਦ ਹੈ ਜਿਸਨੂੰ ਰੱਦ ਕਰਨ ਨਾਲ ਸਿੱਖ ਲਹਿਰ ਦਾ ਉਥਾਨ ਨਵੇਂ ਤੀਸਰ ਪੰਥ ਵਜੋਂ ਉਸਰਦਾ ਹੈ। ਕਲਕੀ ਅਵਤਾਰ ਜਿਸ ਦਾ ਤਣਾ ਹੈ, ਗੁਰੂ ਗੋਬਿੰਦ ਸਿੰਘ, ਉਸ ਅਵਤਾਰਵਾਦ ਦੀਆਂ ਉਲਝਣਾਂ ਤੋਂ ਭਲੀ ਪ੍ਰਕਾਰ ਸੁਚੇਤ ਸਨ। ਉਨ੍ਹਾਂ ਨੇ ਵਿਸ਼ਣੂ ਨਾਲ ਆਪਣੀ ਕਿਸੇ ਪ੍ਰਕਾਰ ਦੀ ਸਮਰੂਪਤਾ, ਸ਼ਨਾਖ਼ਤ ਤੋਂ ਇਨਕਾਰ ਕਰਨ ਦਾ ਐਲਾਨ ਇਨ੍ਹਾਂ ਸ਼ਬਦਾਂ ਨਾਲ ਕੀਤਾ :

> **ਕਿਸਨ ਬਿਸਨ ਕਬਹੂੰ ਨਹ ਧਿਆਊਂ ॥**
> **ਕਾਨ ਸੁਨੇ ਪਹਿਚਾਨ ਨ ਤਿਨ ਸੋ ॥** *(ਕ੍ਰਿਸਨਾਵਤਾਰ, ਦ. ਗ੍ਰੰ., ਪੰ. 310)*

ਇਸ ਸਿਧਾਂਤਕ ਕਾਰਨ ਤੋਂ ਇਲਾਵਾ ਇਕ ਹੋਰ ਕਾਰਨ ਸਦਕਾ ਵੀ ਮਜਬੂਰਨ ਕਲਕੀ ਬਾਰੇ ਅੰਦਾਜ਼ਿਆਂ ਤੇ ਸੁਫ਼ਨਿਆਂ ਨੂੰ ਨਿਰਉਤਸ਼ਾਹਿਤ ਕੀਤਾ। ਸ਼ੁਬਾਰਤ[60] ਅਨੁਸਾਰ ਹਿੰਦੂ ਮਾਨਸਿਕਤਾ ਕਲਚਰ ਦੇ ਦੋ ਸੋਮਿਆਂ ਸੰਨਿਆਸ ਅਤੇ ਮਸੀਹਾਈ ਦਾ ਹੈਰਾਨੀਕੁਨ ਮਿਸ਼ਰਣ ਹੈ। ਪ੍ਰਤੱਖ ਦਿਸਦੇ ਲੌਕਿਕ ਸੰਸਾਰ ਨੂੰ ਇਹ ਭ੍ਰਾਂਤੀ, ਮਾਇਆ ਆਖ ਕੇ ਰੱਦ ਕਰਦਾ ਹੈ, ਇਸ ਕਰਕੇ ਉਸਨੂੰ ਇਸ ਵਿਚ ਕੋਈ ਦਿਲਚਸਪੀ ਨਹੀਂ। ਇਹ ਉਹ ਬਦੀ ਹੈ ਜਿਸ ਵਿਚ ਨਾ ਚਾਹੁੰਦੇ ਹੋਏ ਰਹਿਣਾ ਪਏਗਾ ਕਿਉਂਕਿ ਮੁਕਤੀ ਪ੍ਰਾਪਤ ਕਰਨੀ ਹੈ ਤੇ ਪਰਮੇਸ਼ਰ ਨਾਲ ਇਕ-ਮਿਕ ਹੋਣਾ ਹੈ। ਹਿੰਦੂ ਦੀ ਤੀਬਰ

---

59. Jayaswal, "The Kalki", *Indian Antiquary*, p. 145.
60. F.n. 13, Ch. IV, *ante*.

ਇਛਾ ਹੈ ਕਿ ਉਸਦਾ ਸਮਾਜਿਕ ਸੰਗਠਨ ਮਜ਼ਬੂਤ ਰਹੇ, ਗ਼ੈਰ-ਹਿੰਦੂ, ਮਲੇਛ ਇਸ ਵਿਚ ਵਿਘਨਕਾਰੀ ਨਾ ਹੋਣ, ਆਸਵੰਦ ਹੈ ਕਿ ਪਵਿਤਰ ਭਾਰਤ ਭੂਮੀ ਵਿੱਚੋਂ ਗ਼ੈਰ-ਹਿੰਦੂ ਬਦ-ਸ਼ਕਤੀਆਂ ਵਿਰੁੱਧ 'ਕਲਕੀ' ਆਏਗਾ। ਇਉਂ ਹਿੰਦੂ ਪੂਰਨ ਉਦਾਸੀ ਵਿਚ ਪੂਰਨ ਆਸਵੰਦ ਹੈ ਕਿ ਬੁਰੇ ਦਿਨਾਂ ਬਾਦ ਚੰਗੇ ਦਿਨ ਆਉਣਗੇ। ਇਨ੍ਹਾਂ ਖ਼ਿਆਲਾਂ ਕਾਰਨ ਉਹ ਆਤਮ ਰੱਖਿਆ ਕਰਨ ਯੋਗ ਨਹੀਂ ਰਹਿੰਦਾ। ਖ਼ਾਲਸਾ ਪੰਥ ਕਲਚਰ ਦੀ ਨਵੀਂ ਮਾਨਸਿਕਤਾ ਲਬਰੇਜ਼ ਕਰੇਗਾ ਜੋ ਨਾਇਕ ਦੀ ਭੂਮਿਕਾ ਨਿਭਾਏਗਾ, ਇਸ ਤੋਂ ਵੀ ਅਗੇ, 'ਕਲਕੀ' ਦੀ ਉਡੀਕ ਵਿਚ ਦੂਰ ਦਿਸਹੱਦਿਆਂ ਵਲ ਨਹੀਂ ਦੇਖੇਗਾ।

ਗੁਰੂ ਗੋਬਿੰਦ ਸਿੰਘ ਦੀ ਸਵਾਰੀ ਘੋੜੇ ਦਾ ਨੀਲਾ ਰੰਗ ਇਸ ਪ੍ਰਕਾਰ ਦੇ ਚਿਹਨਕ ਮਾਇਨਿਆਂ ਦਾ ਲਖਾਇਕ ਹੈ। ਹਿੰਦੂ ਸਮਾਜਿਕ ਤਾਣਾ-ਪੇਟਾ ਮੁੜ ਸਥਾਪਤ ਕਰਨ ਲਈ, ਸੰਸਾਰ ਵਿਚ ਹਰੇਕ ਯੁਗ ਵਾਂਗ ਦਖ਼ਲ ਦੇਣ ਲਈ ਗੁਰੂ, ਵਿਸ਼ਣੂ ਦਾ ਅਵਤਾਰ ਨਹੀਂ ਹੈ। ਉਸ ਨੇ ਜੀਵਨ ਦੀ ਤੀਜੀ ਰਹਿਤ ਮਰਯਾਦਾ ਸਥਾਪਤ ਕੀਤੀ ਅਤੇ ਸਿਖਾਈ। ਇਸ ਕਾਰਨ ਸਦਕਾ ਉਨ੍ਹਾਂ ਨੇ ਸਫ਼ੈਦ ਘੋੜੇ ਨੂੰ ਸਵਾਰੀ ਵਜੋਂ ਨਹੀਂ ਚੁਣਿਆ। ਆਤਮ ਨਿਰਭਰ ਹੋ ਕੇ ਇਕ ਦੂਜੇ ਦੀ ਸਹਾਇਤਾ ਕਰ ਕੇ ਸਮਾਜਿਕ ਪ੍ਰਗਤੀ ਅਤੇ ਸਿਆਸੀ ਸੁਤੰਤਰਤਾ ਹਾਸਲ ਕਰਨੀ ਹੈ ਜਿਸ ਵਾਸਤੇ ਸਿੱਖ ਧਰਮ ਅਪਨਾਉਣਾ ਜ਼ਰੂਰੀ ਹੈ।

ਤਕਨੀਕੀ ਤੌਰ 'ਤੇ ਜੇ ਵਾਹਨ ਨਹੀਂ ਤਾਂ ਰੰਗ ਤੋਂ ਇਲਾਵਾ ਗੁਰੂ ਦੀ ਸਵਾਰੀ, ਘੋੜੇ ਦਾ ਚਿਹਨਕ ਮਹੱਤਵ ਕੀ ਹੈ?

ਗੁੰਝਲਦਾਰ ਹਿੰਦੂ ਵਿਚਾਰਧਾਰਾ ਵਿਚ, ਇਸ ਦੇ ਮਿਥਿਹਾਸ, ਧਾਰਮਿਕ ਰਸਮਾਂ ਵਿਚ ਘੋੜੇ ਦੀ ਅਹਿਮ ਭੂਮਿਕਾ ਹੈ। ਮੂਲ ਰੂਪ ਵਿਚ ਘੋੜਾ ਦੈਵੀ ਪਸ਼ੂ ਹੈ, ਉਚੇਸ਼ਵਰ। ਦੇਵਾਂ ਅਤੇ ਦੈਂਤਾਂ ਨੇ ਰਲ ਕੇ ਜਦੋਂ ਬ੍ਰਹਿਮੰਡੀ ਸਮੁੰਦਰ ਰਿੜਕਿਆ, ਬਾਕੀ ਰਤਨਾਂ ਨਾਲ ਘੋੜਾ ਵੀ ਨਿਕਲਿਆ।

ਵਿਸ਼ਵ ਉਤਪੰਨ ਕਰਨ ਵਾਲੇ ਬ੍ਰਹਮਾ ਨੇ ਪਹਿਲਾਂ ਆਪਣੀ ਇਛਾ ਅਨੁਸਾਰ ਘੋੜਾ ਘੜਨ ਲਈ ਯੱਗ ਰਚਿਆ, ਇਸ ਪਾਸ ਰਹੱਸਮਈ ਧੁਨਾਂ ਸਨ ਇਸ ਕਰਕੇ ਇਸ ਨੂੰ ਸਮੁੰਦਰ ਦੀਆਂ ਡੂੰਘੀਆਂ ਤਹਿਆਂ ਵਿਚ ਸੁਰੱਖਿਅਤ ਛੁਪਾਈ ਰੱਖਿਆ। ਸਮੁੰਦਰ ਮੰਥਨ ਹੋਇਆ, ਮਜਬੂਰਨ ਘੋੜਾ ਪ੍ਰਗਟ ਹੋਇਆ, ਇੰਦਰ ਨੇ ਇਸ ਉਪਰ ਆਪਣਾ ਦਾਅਵਾ ਜਤਾਇਆ। ਪਰ ਆਖ਼ਰ ਦੇਵਤੇ ਨੇ ਫ਼ੈਸਲਾ ਕੀਤਾ ਕਿ ਇਹ ਮਨੁੱਖਾਂ ਨੂੰ ਦਿੱਤਾ ਜਾਵੇ ਪਰ ਜਾਣੀ-ਜਾਣ ਦੇਵਤੇ ਨੇ ਮਨੁੱਖਾਂ ਨੂੰ ਸਪੁਰਦ ਕਰਨ ਤੋਂ ਪਹਿਲਾਂ ਇਸ ਦੇ ਖੰਭ ਕੁਤਰ ਦਿੱਤੇ। (ਅਸਵ ਚਿਕਿਤਸਾ, I-8), ਤਾਂ ਕਿ ਕਿਤੇ ਅਨਾੜੀ ਨਾਸਵਾਨ ਬੰਦੇ ਮਨਮਰਜ਼ੀ ਨਾਲ ਹਵਾਈ ਜਹਾਜ਼ ਵਾਂਗ ਇਸਦੀ ਦੁਰਵਰਤੋਂ ਨਾ ਕਰਨ ਲਗ ਜਾਣ, ਦੂਜੇ ਇਸ ਜਾਨਵਰ ਨੂੰ ਮਨੁੱਖ ਦੀ ਸੇਵਾ ਕਰਨ ਲਈ ਮਜਬੂਰਨ ਧਰਤੀ ਉੱਤੇ ਰੱਖਣਾ ਸੀ। ਇਸਨੂੰ ਸਿਧਾਣ ਦੀ ਸੇਵਾ ਇਕ ਸਾਧੂ ਨੂੰ ਸੌਂਪੀ ਗਈ ਜਿਸ ਨੇ ਇਸ ਨੂੰ ਚਾਵਲਾਂ ਦਾ ਚਾਰਾ ਖੁਆਇਆ। ਘੋੜੇ ਨੂੰ ਇਸ ਕਰਕੇ ਸ਼ਾਲੀਹੋਤ ਵੀ ਕਹਿੰਦੇ ਹਨ, ਚਾਵਲ ਖਾਣ ਵਾਲਾ।

ਜਿਵੇਂ ਅਸੀਂ ਦੇਖ ਆਏ ਹਾਂ, ਕਲਯੁਗ ਦੇ ਅਖ਼ੀਰ ਵਿਚ ਚਿੱਟੇ ਘੋੜੇ 'ਤੇ ਸਵਾਰ ਹੋ ਕੇ ਵਿਸ਼ਨੂ ਆਪਣਾ ਦਸਵਾਂ ਅਤੇ ਆਖ਼ਰੀ ਅਵਤਾਰ ਧਾਰ ਕੇ ਪ੍ਰਗਟ ਹੋਵੇਗਾ।

ਰਿਗਵੇਦ ਵਿਚ ਘੋੜਾ ਜਾਣਿਆ ਪਛਾਣਿਆ ਪਸ਼ੂ ਹੈ, ਰਥ ਜੁਤੇ ਘੋੜਿਆਂ ਦੇ ਹਵਾਲੇ ਹਨ ਪਰ ਸਿਪਾਹੀ ਘੋੜਾ ਬੀੜ ਕੇ ਸਵਾਰੀ ਕਰਦੇ ਹੋਣ, ਅਜਿਹਾ ਕਿਤੇ ਨਹੀਂ ਜ਼ਿਕਰ। ਜੰਗ ਦੇ ਮੈਦਾਨ ਤਕ ਯੋਧਾ ਘੋੜੇ 'ਤੇ ਜਾਏਗਾ, ਇਹ ਏਨਾ ਕੀਮਤੀ ਪਸ਼ੂ ਹੈ ਕਿ ਜੰਗ ਵਿਚ ਇਸ ਦੀ ਜਾਨ ਲਈ ਖ਼ਤਰਾ ਨਹੀਂ ਸਹੇੜਨਾ। ਆਪਣੇ ਗ੍ਰੰਥ ਰਾਜ ਤ੍ਰੰਗਿਣੀ (1150 ਈ.) ਵਿਚ ਕੱਲ੍ਹਣ ਘੋੜਸਵਾਰਾਂ ਦੇ ਖ਼ੂਬ ਹਵਾਲੇ ਦਿੰਦਾ ਹੈ, ਸੰਸਕ੍ਰਿਤ ਵਿਚ ਅਸਵਾਰਹ ਤੇ ਹਿੰਦੀ ਵਿਚ ਅਸਵਾਰ ਲਿਖਿਆ। ਵਿਜਈ ਯੋਧੇ ਘੋੜਿਆਂ ਦੀ ਪੂਰੀ ਜਾਣਕਾਰੀ ਹੈ ਉਹ ਕਿਤੇ ਅਜਿਹਾ ਸਬੂਤ ਨਹੀਂ ਦਿੰਦਾ ਕਿ ਇਨ੍ਹਾਂ ਦੀ ਯੁੱਧ ਵਿਚ ਵਰਤੋਂ ਹੁੰਦੀ ਸੀ।[61] ਇਸਦਾ ਨਤੀਜਾ ਇਹ ਹੋਇਆ ਕਿ ਯੁੱਧ ਦਾ ਖੇਤਰ ਕੇਵਲ ਮੈਦਾਨ ਹੁੰਦੇ, ਜਿਸ ਨਾਲ ਹਿੰਦੂਆਂ ਨੂੰ ਭਾਰੀ ਨੁਕਸਾਨ ਉਠਾਣਾ ਪਿਆ, ਜਦੋਂ ਗਿਆਰ੍ਹਵੀਂ ਸਦੀ ਪਿੱਛੋਂ ਆਕਸਿਸ ਦਰਿਆ ਪਾਰੋਂ ਤੇਜ਼ ਰਫ਼ਤਾਰ ਘੋੜਸਵਾਰਾਂ ਨੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਆਉਣ ਵਾਲੀਆਂ ਸਦੀਆਂ ਵਿਚ ਹਿੰਦੂਆਂ ਨੂੰ ਭਾਰੀ ਹਾਰਾਂ ਦਾ ਸਾਹਮਣਾ ਕਰਨਾ ਪਿਆ, ਜਦੋਂ ਤਕ 17ਵੀਂ ਸਦੀ ਵਿਚ ਸਿੱਖ ਗੁਰੂ ਸਾਹਿਬਾਨ ਨੇ ਸਿੱਖਾਂ ਵਿਚ ਘੋੜੇ ਪਾਲਣ ਅਤੇ ਸਵਾਰੀ ਦਾ ਸ਼ੌਕ ਨਹੀਂ ਜਗਾ ਦਿੱਤਾ। ਇਸ ਦੇ ਫਲਸਰੂਪ 18ਵੀਂ ਸਦੀ ਦੇ ਪਿਛਲੇ ਅੱਧ ਵਿਚ ਇਹ ਵਿਦੇਸ਼ੀ ਮੰਗੋਲਾਂ, ਤੁਰਕਾਂ ਅਤੇ ਅਫ਼ਗਾਨਾਂ ਵਿਰੁੱਧ ਜੰਗ ਦੇ ਮੈਦਾਨ ਵਿਚ ਬਰਾਬਰ ਦਾ ਮੁਕਾਬਲਾ ਕਰਨ ਲੱਗੇ।

ਉੱਤਰੀ ਭਾਰਤ ਵਿਚ ਸਿੱਖਾਂ ਦੀ ਚੜ੍ਹਤ ਤੋਂ ਪਹਿਲਾਂ ਘੋੜਾ ਬੇਸ਼ਕ ਮਨੁੱਖ ਦੀ ਸੇਵਾ ਕਰਨ ਦੈਵੀ ਇੰਦਰਲੋਕ ਤੋਂ ਧਰਤੀ ਉਪਰ ਆਇਆ ਸੀ, ਉਹ ਜੰਗ ਜਾਂ ਅਮਨ ਵਿਚ ਬੰਦੇ ਦਾ ਵਫ਼ਾਦਾਰ ਮਿੱਤਰ ਨਹੀਂ ਰਿਹਾ, ਜਿਸ ਕਰਕੇ ਉਸਦੀ ਭੂਮਿਕਾ ਬਾਦਸ਼ਾਹਾਂ ਦੀ ਸ਼ਾਨੋਸ਼ੌਕਤ ਵਾਸਤੇ ਜਾਂ ਬਲੀ ਦੀ ਰਸਮ ਤਕ ਸੀਮਤ ਰਹੀ, ਜਿਵੇਂ ਕਿ ਅਸ਼ਵਮੇਧ ਯੱਗ, ਘੋੜੇ ਦਾ ਮਾਲਕ ਅਸ਼ਵਪਤੀ, ਹਯਾਗ੍ਰਿਵ ਘੋੜੇ ਦੀ ਧੌਣ ਦੇ ਵਾਲ ਇਹ ਸਭ ਉਦੋਂ ਦੇ ਸ਼ਬਦ ਹਨ ਜਦੋਂ ਪਸ਼ੂ ਪੂਜਾ ਹੋਇਆ ਕਰਦੀ ਸੀ। ਹਿੰਦੂਆਂ ਵਿਚ ਕੁਝ ਫ਼ਿਰਕੇ ਹਰ ਕਿਸਮ ਦੇ ਜਾਨਵਰ ਦਾ ਮਾਸ ਖਾ ਲੈਂਦੇ ਹਨ ਜੋ ਸਾਡੇ ਗਵਾਂਢੀ ਚੀਨੀਆਂ ਵਾਂਗ ਸੱਪ, ਬਾਂਦਰ ਇਥੋਂ ਤਕ ਕਿ ਮਨੁੱਖ ਦਾ ਮਾਸ ਵੀ ਖਾ ਲੈਂਦੇ ਹਨ ਪਰ ਘੋੜੇ ਦਾ ਮਾਸ ਨਹੀਂ ਖਾਂਦੇ, ਜਿਸ ਨਾਲ ਉਨ੍ਹਾਂ ਦਾ ਸੰਬੰਧ ਜੀਵ ਪੂਜਾ ਦੇ ਕਾਲ ਨਾਲ ਜਾ ਜੁੜਦਾ ਹੈ। ਫ਼ਰਾਂਸ ਵਿਚ ਫ਼ਲੈਂਡਰਜ਼ ਦੇ ਮੈਦਾਨ ਵਿਚ ਪਹਿਲੀ ਸੰਸਾਰ ਜੰਗ (1914-18) ਦੌਰਾਨ ਭੁਖਮਰੀ ਦੇ ਦਿਨਾਂ ਵਿਚ ਵੀ ਸਿੱਖ ਸਿਪਾਹੀਆਂ ਨੇ ਘੋੜੇ ਦਾ ਮਾਸ ਇਹ ਕਹਿ ਕੇ ਖਾਣ ਤੋਂ ਇਨਕਾਰ ਕਰ ਦਿੱਤਾ ਸੀ ਕਿ "ਭੁਖ ਸਦਕਾ ਚਾਹੇ ਮੌਤ ਹੋ ਜਾਵੇ, ਸਿਪਾਹੀ ਆਪਣੇ ਯੁੱਧ ਵਿਚਲੇ ਸਾਥੀ ਦਾ ਮਾਸ ਨਹੀਂ ਖਾਏਗਾ।" ਯੋਰਪੀ ਯੁੱਧ ਅਖਾੜੇ ਵਿੱਚੋਂ ਪਰਤੇ ਸਿੱਖ ਸਿਪਾਹੀਆਂ

61. ਆਪਣੀ ਕਹਾਣੀ ਵਿਚਲੇ ਪਾਪ ਨਾਲ ਛੂਹਣ ਦੇ ਡਰੋਂ ਕਾਵਿ ਪ੍ਰੇਰਣਾ ਲੜਖੜਾ ਗਈ ਹੈ। ਘਬਰਾਈ ਘੋੜੀ ਵਾਂਗ ਅੜ ਗਈ ਹੈ। ਮੇਰੇ ਹੱਕਣ ਤੇ ਅੱਗੋਂ ਤੁਰਨੋਂ ਇਨਕਾਰੀ ਹੈ। *(ਵੀ. 416)*

ਨੇ ਇਹੋ ਜਿਹੀਆਂ ਅਨੇਕ ਕਹਾਣੀਆਂ ਆਪਣੇ ਨਾਲ ਲਿਆਂਦੀਆਂ ਜੋ ਇਸ ਪੱਖ 'ਤੇ ਪ੍ਰਕਾਸ਼ ਪਾਉਂਦੀਆਂ ਹਨ ਕਿ ਇਕ ਸਿੱਖ ਦਾ ਆਮ ਕਰਕੇ ਤੇ ਹਿੰਦੂ ਦਾ ਖ਼ਾਸ ਕਰਕੇ ਘੋੜੇ ਨਾਲ ਕੀ ਰਿਸ਼ਤਾ ਹੈ।

ਇਹ ਬ੍ਰਾਹਮਣੀ ਦੇਵਤੇ ਹਯਾਗ੍ਰਿਵ ਨੇੜੇ ਲੈ ਜਾਂਦਾ ਹੈ ਜੋ ਬਾਦ ਵਿਚ ਮਹਾਯਾਨੀ ਬੋਧੀਆਂ ਨੇ ਵਲਾਹਕ ਵਜੋਂ ਅਪਨਾ ਲਿਆ। ਹਯਾਗ੍ਰਿਵ ਦਾ ਮਾਇਨਾ ਹੈ ਜੁਤਿਆ ਹੋਇਆ ਜਾਂ ਬੀੜਿਆ ਹੋਇਆ ਘੋੜਾ ਤੇ ਵਲਾਹਕ ਮਾਇਨੇ ਬੱਦਲ ਦਾ ਸਵਾਰ। ਇਹ ਦੋਵੇਂ ਵਿਚਾਰ ਉਸ ਸਥਿਤੀ ਦੇ ਸੰਕੇਤਕ ਹਨ ਜਦੋਂ ਮੁਸੀਬਤ ਵਿਚ ਫਸੇ ਬੰਦੇ ਨੂੰ ਦੈਵੀ ਸਹਾਇਤਾ ਮਿਲਦੀ ਹੈ। ਇਹ ਮਨੁੱਖੀ ਜਾਂ ਗ਼ੈਰ-ਮਨੁੱਖੀ ਕਿਸੇ ਪਵਿੱਤਰ ਦੇਵ ਦੇ ਅਵਤਾਰ ਨਹੀਂ ਹਨ, ਹਰ ਮਨੁੱਖੀ ਸੰਘਰਸ਼ ਵਿਚ ਦੈਵੀ ਸ਼ਕਤੀ ਦਾ ਗਾਹੇ ਬਗਾਹੇ ਪੈਦਾ ਹੁੰਦਾ ਸਰੋਕਾਰ ਹੈ। ਵਿਸ਼ਨੂ ਪੁਰਾਣ ਵਿਚ ਹਯਾਗ੍ਰਿਵ ਦਾ ਜ਼ਿਕਰ ਕ੍ਰਿਸ਼ਨ ਦੇ ਵਿਰੋਧੀ ਵਜੋਂ ਆਇਆ ਹੈ, ਦੈਵੀ ਭਾਗਵਤਪੁਰਾਣ ਵਿਚ ਉਹ ਦੈਵੀ ਵਿਸ਼ਨੂ ਖ਼ੁਦ ਹੈ ਜਿਸ ਦੇ ਧੜ ਉਪਰ ਮਨੁੱਖੀ ਸਿਰ ਦੀ ਥਾਂ ਘੋੜੇ ਦਾ ਸਿਰ ਹੈ। ਪੁਰਾਣੇ ਮਹਾਯਾਨ ਗ੍ਰੰਥ ਵਿਚ ਅਵਿਲੋਕਿ ਤੇ ਸ਼ਵਰਗੁਣ-ਕਰਣਦੇਵਯੂਹਾ[62], ਪਰ ਬੋਧੀਸਤਵ ਨੂੰ ਅਵਿਲੋਕੀਤਈਸ਼ਵਰਗਣ, ਬੱਦਲ ਦੇ ਘੋੜੇ ਵਜੋਂ ਪ੍ਰਗਟ ਹੋ ਕੇ ਪ੍ਰੇਤਾਂ ਦੀ ਜਕੜ ਵਿਚਲੇ ਟਾਪੂ ਉਪਰ ਫਸੇ ਜਹਾਜ਼ ਦੇ ਮਲਾਹਾਂ, ਯਾਤਰੀਆਂ ਨੂੰ ਬਚਾਉਣ ਲਈ ਆਉਂਦਾ ਹੈ।

ਘੋੜੇ ਦੀ ਖ਼ਾਸ ਮਾਨਸਿਕ ਬਣਤਰ ਉਸਨੂੰ ਬਾਕੀ ਦੇ ਪਾਲਤੂ ਪਸ਼ੂਆਂ ਤੋਂ ਵਖਰਿਆਉਂਦੀ ਹੈ, ਇਸਦਾ ਤੇਜਸਵੀ ਵਿਹਾਰ ਇਸ ਨੂੰ ਆਦਮੀ ਦੇ ਸੰਘਰਸ਼, ਖ਼ਾਸ ਕਰ ਯੁੱਧ ਵਿਚ ਸਾਥੀ ਬਣਾਉਂਦਾ ਹੈ।

ਬੁਰੇ ਦਿਨਾਂ ਵਿਚ, ਸੰਕਟ ਵਿਚ, ਖ਼ਾਲਸਾ ਪੰਥ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਗੁਰੂ ਗੋਬਿੰਦ ਸਿੰਘ ਬਾਬਤ :

ਉਸ ਨੇ ਆਪਣੇ ਸਿੱਖਾਂ ਨੂੰ ਦ੍ਰਿੜ੍ਹ ਆਤਮ ਵਿਸ਼ਵਾਸੀ ਨਾਇਕ ਬਣਾਇਆ। ਉਸ ਨੇ ਕੇਵਲ ਸਿੱਖਾਂ ਦੀ ਮਾਨਸਿਕਤਾ ਨਹੀਂ ਬਦਲੀ, ਸਮਾਜ ਸ਼ਾਸਤ੍ਰੀਆਂ ਦੇ ਅੰਦਾਜ਼ੇ ਤੋਂ ਉਲਟ ਭੌਤਿਕ ਤੌਰ 'ਤੇ ਉਸ ਨੇ ਸਿੱਖਾਂ ਦੀ ਜਿਸਮਾਨੀ ਬਣਤਰ ਬਲਵਾਨ ਕੀਤੀ। ਸਿੱਖਾਂ ਨੂੰ ਸਰੀਰਕ ਸੁੰਦਰਤਾ ਦੇ ਮਾਡਲ ਅਤੇ ਸ਼ਾਨਦਾਰ ਵਿਹਾਰ ਕਰਨ ਵਾਲੇ ਮਨੁੱਖਾਂ ਵਜੋਂ ਜਾਣਿਆ ਗਿਆ। ਕੌਮੀ ਆਚਰਣ ਦੀ ਸੁਰ ਵਿਚ ਹੈਰਾਨੀਜਨਕ ਤਬਦੀਲੀ ਆਈ। ਉਹ ਲੋਕ ਵੀ ਬਦਲ ਗਏ ਜਿਨ੍ਹਾਂ ਨੂੰ ਮਨੁੱਖਤਾ ਦੀ ਰਹਿੰਦ-ਖੂੰਦ ਸਮਝਿਆ ਜਾਂਦਾ ਸੀ, ਜਾਦੂਈ ਛੜੀ ਨੇ ਜਿਵੇਂ ਉਨ੍ਹਾਂ ਨੂੰ ਅਦਭੁਤ ਅਤੇ ਧਨੀ ਬਣਾ ਦਿੱਤਾ ਹੋਵੇ। ਝਾੜੂ ਬਰਦਾਰ, ਨਾਈ, ਦੁਕਾਨਦਾਰ ਜਿਨ੍ਹਾਂ ਨੇ ਪੁਸ਼ਤਾਂ ਤੋਂ ਕਿਰਪਾਨ ਛੁਹੀ ਤਕ ਨਹੀਂ ਸੀ, ਅਖੌਤੀ ਉਚ ਜਾਤੀਆਂ ਅੱਗੇ ਕਮੀਣ ਸਨ, ਗੁਰੂ ਗੋਬਿੰਦ ਸਿੰਘ ਦੀ ਲੀਡਰਸ਼ਿਪ ਵਿਚ ਜਾਂਬਾਜ਼ ਯੋਧੇ ਹੋ ਗਏ, ਕਦੀ ਡਰੇ ਨਹੀਂ, ਗੁਰੂ ਦੇ ਇਕ ਇਸ਼ਾਰੇ 'ਤੇ ਮੌਤ ਦੇ ਜਬਾੜੇ ਵਿਚ ਕੁੱਦਣ ਲਈ ਤਿਆਰ ਹੋ ਗਏ।[63]

---

62. अविलो कितेश्वर गुण करण्डव्यूह।
    (ਅਵਿਲੋ ਕਿਤੇਸ਼ਵਰ ਗੁਣ ਕਰਣੰਡਵਿਯੂਹ।)
63. Teja Singh Ganda Singh, *A Short History of the Sikhs*, Vol. I, pp. 71-72.

ਪਸ਼ੂ ਪੱਧਰ 'ਤੇ ਇਸ ਚੜ੍ਹਦੀ ਕਲਾ ਦਾ ਪ੍ਰਤੀਕ ਘੋੜਾ ਹੈ, ਇਸ ਚੜ੍ਹਤ ਬਾਰੇ ਇਕੱਲਾ ਜਾਂ ਸੰਗਤ ਵਿਚ, ਸਿੱਖ ਹਰ ਰੋਜ਼ ਅਰਦਾਸ ਕਰਦਾ ਹੈ, "ਸਿੱਖਾਂ ਦਾ ਮਨ ਨੀਵਾਂ ਮੱਤ ਉਚੀ, ਮੱਤ ਕਾ ਰਾਖਾ ਆਪ ਵਾਹਿਗੁਰੂ। ਨਾਨਕ ਨਾਮ ਚੜ੍ਹਦੀ ਕਲਾ।"[64]

ਹਿੰਦੂ ਚਿਹਨਵਾਦ ਵਿਚ ਘੋੜਾ ਸਰੀਰ ਹੈ, ਸਵਾਰ ਰੂਹ ਹੈ, ਸਿੱਖ ਰਹਿਤ ਮਰਯਾਦਾ ਅਨੁਸਾਰ ਸਰੀਰ ਨੂੰ ਸਿਹਤਵੰਦ, ਰਿਸ਼ਟ-ਪੁਸ਼ਟ ਰੱਖਣਾ ਧਰਮ ਦਾ ਅੰਗ ਹੈ।

**ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥**

*(ਬਿਹਾਗੜੇ ਕੀ ਵਾਰ ਮ: ੪, ਪੰ. 554)*

ਗੁਰੂ ਗੋਬਿੰਦ ਸਿੰਘ ਦੀ ਸਵਾਰੀ, ਘੋੜੇ ਦੇ ਚਿਹਨਕ ਅਰਥ ਇਹ ਹਨ। ਆਦਮੀ ਦੇ ਧਰਤੀ ਉਪਰਲੇ ਸੰਘਰਸ਼ ਵਿਚ ਗੁਰੂ ਨਿਰੰਤਰ ਰੂਹਾਨੀ ਪ੍ਰਤਿਨਿਧ ਹੈ, ਅਤੇ ਧਰਮ ਦਾ ਮੁਰੀਦ ਕਦੇ ਢਹਿੰਦੀ ਕਲਾ ਵਿਚ ਨਹੀਂ ਰਹਿੰਦਾ :

**ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥**
**ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥**
**ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥**

*(ਗਉੜੀ ਬੈਰਾਗਣਿ ਮ: ੪, ਪੰ. 168)*

ਦੁਖਾਂ ਮੁਸੀਬਤਾਂ ਦੇ ਸਮੇਂ ਦੌਰਾਨ ਖ਼ਾਲਸਾ ਪੰਥ ਦੇ ਮੈਂਬਰ ਆਪਣੀ ਸਦੈਵ ਚੜ੍ਹਦੀ ਕਲਾ ਵਜੋਂ ਪਛਾਣੇ ਜਾਇਆ ਕਰਨਗੇ।

ਆਖ਼ਰ ਵਿਚ ਸਿੱਖਾਂ ਨੂੰ ਜਾਣ ਲੈਣਾ ਚਾਹੀਦਾ ਹੈ ਕਿ ਸਾਰੇ ਸੰਵੇਦਨਸ਼ੀਲ ਲੋਕ ਅਤੇ ਪਸ਼ੂ ਪੰਛੀ, ਆਦਮੀ ਤੋਂ ਪਿਆਰ ਅਤੇ ਹਮਦਰਦੀ ਹਾਸਲ ਕਰਨ ਦੇ ਹੱਕਦਾਰ ਹਨ, ਉਨ੍ਹਾਂ ਪ੍ਰਤੀ ਬੇਰੁਖ਼ੀ ਜਾਂ ਜ਼ਿਆਦਤੀ ਹਰਗਿਜ਼ ਨਹੀਂ।

ਸਿੱਖਾਂ ਦੀ ਦੇਸੀ ਭਾਖਾ ਵਿਚ ਘੋੜੇ ਨੂੰ 'ਭਰਾ' ਕਿਹਾ ਗਿਆ ਹੈ। ਜਦੋਂ 1705 ਵਿਚ ਗੁਰੂ ਗੋਬਿੰਦ ਸਿੰਘ ਜੀ ਦੁਸ਼ਮਣ ਤੋਂ ਬਚਦੇ ਹੋਏ ਪੰਜਾਬ ਦੇ ਮੁਕਤਸਰ ਦੀ ਢਾਬ ਵਲ ਵਧ ਰਹੇ ਸਨ, ਕਿਸੇ ਨੇ ਘੋੜੇ ਨੂੰ ਜ਼ੋਰ ਦੀ ਚਾਬੁਕ ਮਾਰਿਆ ਤਾਂ ਕਿ ਹੋਰ ਤੇਜ਼ ਚੱਲੇ। ਗੁਰੂ ਜੀ ਨੇ ਨਾਰਾਜ਼ ਹੋ ਕੇ ਕਿਹਾ, "ਪਾਪੀਆ, ਤੂੰ ਮੇਰੇ ਭਰਾ ਨੂੰ ਕਿਸ ਕਾਰਨ ਮਾਰਿਆ ?"

ਜਾਨ ਭ੍ਰਾਤ ਕੋ ਚਾਬੁਕ ਮਾਰਾ।
ਚਲਿਯੋ ਜਾਤਿ ਜੋ ਹਮ ਅਨੁਸਾਰਾ।[65]

ਗੁਰੂ ਗੋਬਿੰਦ ਸਿੰਘ ਦੇ ਦੈਵੀ ਸਰੂਪ ਦੇ ਇਹੋ ਮਾਇਨੇ ਅਤੇ ਮਹੱਤਵ ਹਨ।

---

64. "ਅਰਦਾਸ", *ਸਿੱਖ ਰਹਿਤ ਮਰਯਾਦਾ*, ਪੰ. 5.
65. ਸਾਲ 1705 ਵਿਚ ਜਦੋਂ ਫ਼ੌਜਾਂ ਗੁਰੂ ਗੋਬਿੰਦ ਸਿੰਘ ਦਾ ਪਿੱਛਾ ਕਰ ਰਹੀਆਂ ਸਨ ਤੇ ਉਹ ਭਾਰਤੀ ਪੰਜਾਬ ਦੇ ਤਲਾਬ ਮੁਕਤਸਰ ਵੱਲ ਵੱਧ ਰਹੇ ਸਨ, ਚਾਲ ਤੇਜ਼ ਕਰਨ ਵਾਸਤੇ ਕਿਸੇ ਨੇ ਉਨ੍ਹਾਂ ਦੇ ਘੋੜੇ ਨੂੰ ਛਮਕ ਮਾਰੀ। ਗ਼ੁੱਸੇ ਵਿਚ ਗੁਰੂ ਜੀ ਨੇ ਉਸ ਨੂੰ ਕਿਹਾ, "ਮੇਰੇ ਭਰਾ ਨੂੰ ਕਿਸ ਕਸੂਰ ਕਰਕੇ ਛਮਕ ਮਾਰੀ ਉਏ ?" *(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਪੰ. 6024)*

## ਅਧਿਆਇ ਸੱਤਵਾਂ

# ਗੁਰੂ ਗ੍ਰੰਥ

ਸਿੱਖ ਧਰਮ ਅਤੇ ਰਹਿਤ ਮਰਯਾਦਾ ਬਾਰੇ ਇਕ ਵਿਦੇਸ਼ੀ ਨੇ ਤਾਜ਼ਾ-ਤਰੀਨ ਮੁਲਾਂਕਣ ਇਉਂ ਕੀਤਾ ਹੈ :

ਗ੍ਰੰਥ, ਸਿੱਖਾਂ ਦੀ ਧਰਮ ਪੋਥੀ ਹੈ। ਇਸ ਵਿਚ ਵਧੀਕ ਨਾਨਕ ਦੀ ਬਾਣੀ ਹੈ ਜੋ ਮੋਢੀ ਹੈ, ਕਬੀਰ ਅਤੇ ਨਾਨਕ ਦੇ ਉਤਰਾਧਿਕਾਰੀ ਗੁਰੂਆਂ ਦੀ ਬਾਣੀ ਹੈ। ਇਹ ਕਹਿ ਕੇ ਕਿ ਅੱਗੋਂ ਨੂੰ ਗ੍ਰੰਥ ਤੁਹਾਡਾ ਗੁਰੂ ਹੋਏਗਾ, ਦਸਵੇਂ ਗੁਰੂ ਨੇ ਆਪਣਾ ਉਤਰਾਧਿਕਾਰੀ ਥਾਪਣ ਤੋਂ ਇਨਕਾਰ ਕਰ ਦਿੱਤਾ। ਇਹੀ ਹੋਇਆ। ਸਮਾਂ ਬੀਤਣ ਨਾਲ ਗ੍ਰੰਥ ਪੂਜਾ ਦਾ ਕੇਂਦਰ ਬਣ ਗਿਆ।[1]

ਦੂਸਰਾ ਜਿਹੜਾ ਇਸ ਤੱਥ ਬਾਬਤ ਵਧੀਕ ਚੁਕੰਨਾ ਹੈ, ਲਿਖਦਾ ਹੈ :

ਆਪਣੀਆਂ ਸੰਸਥਾਵਾਂ ਨੂੰ ਪਕੇਰੀਆਂ ਕਰਨ ਲਈ ਅਤੇ ਭਵਿਖ ਵਿਚ ਹੋਣ ਵਾਲੀਆਂ ਤਬਦੀਲੀਆਂ ਰੋਕਣ ਲਈ ਗੋਬਿੰਦ ਨੇ ਕਿਸੇ ਮਨੁੱਖ ਨੂੰ ਆਪਣਾ ਉਤਰਾਧਿਕਾਰੀ ਨਹੀਂ ਥਾਪਿਆ, ਸਿੱਖਾਂ ਨੂੰ ਹੁਕਮ ਦਿੱਤਾ ਕਿ ਗੁਰੂ ਗ੍ਰੰਥ ਨੂੰ ਗੁਰੂ ਮੰਨੋ। 'ਜੋ ਤੁਸੀਂ ਚਾਹੋਗੇ, ਮੰਗੋ, ਇਸ ਤੋਂ ਮਿਲੇਗਾ', ਉਸ ਦਾ ਕਥਨ ਹੈ, ਉਸ ਦਾ ਹੁਕਮ ਮੰਨਦਿਆਂ ਇਸ ਗ੍ਰੰਥ ਨੂੰ ਇਕ ਪ੍ਰਕਾਰ ਦਾ ਵਿਅਕਤੀ ਮੰਨਿਆ ਜਾਂਦਾ ਹੈ, ਇਸ ਨੂੰ 'ਗ੍ਰੰਥ ਸਾਹਿਬ' ਕਹਿੰਦੇ ਹਨ।[2]

ਇਸੇ ਲੇਖਕ ਨੇ ਪਹਿਲਾਂ ਲਿਖਿਆ :

ਹੁਣ ਗ੍ਰੰਥ ਦਾ ਉਹੀ ਸਤਿਕਾਰਿਤ ਰੁਤਬਾ ਹੈ ਜੋ ਕੁਰਾਨ ਦਾ, ਗੁਰਦੁਆਰੇ ਜਾ ਕੇ ਸਭ ਤੋਂ ਪਹਿਲਾਂ ਤੁਹਾਡੀ ਨਜ਼ਰ ਜਿਸ ਵੱਡੀ ਕਿਤਾਬ 'ਤੇ ਪੈਂਦੀ ਹੈ ਉਸ ਤੋਂ ਲਗਦਾ ਹੈ ਇਹ ਥਾਂ ਮਸਜਿਦ ਹੈ।[3]

ਸਹੀ ਤੱਥ ਇਹ ਹਨ ਕਿ ਸਿੱਖਾਂ ਦੇ ਦੂਜੇ ਗੁਰੂ, ਗੁਰੂ ਅੰਗਦ ਦੇਵ (1504-1552) ਨੇ ਅਸੀਂ ਜਿਸਨੂੰ ਅਜ ਗੁਰੂ ਗ੍ਰੰਥ ਸਾਹਿਬ ਆਖਦੇ ਹਾਂ, ਉਸਨੂੰ ਸਿੱਖਾਂ ਦਾ ਕੇਂਦਰ-ਬਿੰਦੂ ਥਾਪਿਆ। ਗੁਰੂ ਨਾਨਕ ਦੇਵ ਦੀ ਆਪਣੀ ਬਾਣੀ ਅਤੇ ਕੁਝ ਹੋਰ ਹੱਥ-ਲਿਖਤਾਂ

---

1. (a) Vergilius Ferm, *An Encyclopaedia of Religions*, p. 310.
   (b) ਆਪਣੀ ਕਿਤਾਬ *ਐਨ ਹਿਸਟੋਰੀਅਨਜ਼ ਐਪਰੋਚ ਟੂ ਰਿਲੀਜ਼ਨ* ਵਿਚ ਆਰਨਲਡ ਟਾਇਨਬੀ ਦਾਅਵਾ ਕਰਦਾ ਹੈ ਕਿ ਸਿੱਖ ਧਰਮ ਵਿਚ ਗ੍ਰੰਥ ਨੂੰ ਦੈਵੀ ਕਰ ਦਿੱਤਾ ਹੈ। ਸ਼ਾਇਦ ਇਸ ਧਰਮ ਵਿਚ ਕਿਤਾਬ ਦੀ ਬੁਤਪ੍ਰਸਤੀ ਸਿਰੇ ਲਾ ਦਿੱਤੀ ਹੋਈ ਹੈ। *(ਪੰ. 134)*
2. Charles Eliot, Sir, *Buddhism and Hinduism,* II, p. 271.
3. *Ibid.*, II, p. 269.

ਦਾ ਇਕ ਗ੍ਰੰਥ ਤਿਆਰ ਕੀਤਾ। ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਨਾਨਕ ਦੇਵ ਦੀਆਂ ਇਹ ਲਿਖਤਾਂ ਗੁਰਮੁਖੀ ਲਿਪੀ ਵਿਚ ਸਨ। ਕਿਉਂਕਿ ਇਸ ਲਿਪੀ ਦੇ ਅੱਖਰ ਉਸ ਪੁਰਾਣੀ ਲਿਪੀ ਦਾ ਸੋਧਿਆ ਰੂਪ ਸਨ ਜਿਹੜੀ ਉਦੋਂ ਪੰਜਾਬ ਦੇ ਮੈਦਾਨ ਵਿਚ ਪ੍ਰਚਲਿਤ ਸੀ। ਇਸ ਲਿਪੀ ਦਾ ਪਿਛੋਕੜ ਬ੍ਰਾਹਮੀ ਅਤੇ ਆਰਾਮੀ ਲਿਪੀਆਂ ਨਾਲ ਜੁੜ ਜਾਂਦਾ ਹੈ ਤੇ ਕੁਝ ਵਿਦਵਾਨਾਂ ਦਾ ਮੱਤ ਹੈ ਕਿ ਇਹ ਲਿਪੀਆਂ ਮਹਿੰਜੋਦਾੜੋ ਲਿਪੀ ਵਿੱਚੋਂ ਆਈਆਂ ਜੋ ਤੀਜੀ ਸਹੰਸ੍ਰਾਬਦੀ ਪੂਰਬ ਈਸਾ ਵਿਚ ਅਰਧ ਭਾਰਤੀ ਲਿਪੀ ਹੁੰਦੀ ਸੀ।

ਵਾਸਤਵ ਵਿਚ ਪੂਰੀ ਬ੍ਰਾਹਮੀ ਲਿਪੀ ਮਹਿੰਜੋਦਾੜੋ ਅਤੇ ਹੜੱਪਾ ਦੀ ਲਿਪੀ ਵਿੱਚੋਂ ਆਈ ਦੱਸੀਂਦੀ ਹੈ। ਉਹ ਵਿਦਵਾਨ ਵੀ ਗ਼ਲਤ ਨਹੀਂ, ਜਿਨ੍ਹਾਂ ਨੇ ਬ੍ਰਾਹਮੀ ਨੂੰ ਦੱਖਣੀ ਸੈਮਿਟਿਕ ਅਤੇ ਫ਼ਨੀਸ਼ੀਅਨ ਲਿਪੀਆਂ ਨਾਲ ਜੋੜਿਆ ਹੈ। ਅਜਿਹੇ ਕਾਫ਼ੀ ਸਬੂਤ ਮੌਜੂਦ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਹ ਮਹਿੰਜੋਦਾੜੋ ਤੇ ਹੜੱਪਾ ਦੀਆਂ ਲਿਪੀਆਂ ਵਿੱਚੋਂ ਆਈ।[4]

ਰੇਹਾਨ ਮੁਹੰਮਦ ਅਲਬੈਰੂਨੀ (ਮੌਤ 1048 ਈ.) ਅਰਬ ਇੰਡਾਲੋਜਿਸਟ ਨੇ ਆਪਣੇ ਗ੍ਰੰਥ *ਤਹਿਕੀਕ-ਅਲ ਹਿੰਦ* ਵਿਚ ਇਕ ਲਿਪੀ ਸਿੱਧਮਾਤ੍ਰਿਕ ਦਾ ਜ਼ਿਕਰ ਕੀਤਾ ਹੈ ਜਿਹੜੀ ਉਸ ਵੇਲੇ ਤੇ ਉਸ ਤੋਂ ਸਦੀਆਂ ਪਹਿਲਾਂ ਮੌਜੂਦ ਸੀ, ਪਿਸ਼ਾਵਰ ਤੋਂ ਬਨਾਰਸ (ਹੁਣ ਵਾਰਾਨਸੀ) ਤੱਕ, ਸਿੰਧ ਤੋਂ ਕਸ਼ਮੀਰ ਤੱਕ ਕਲਚਰ ਅਤੇ ਵਿੱਦਿਆ ਦੀ ਇਹੋ ਮੁੱਖ ਲਿਪੀ ਸੀ। ਇਹੀ ਖੇਤਰ ਅੱਜ ਕਲ੍ਹ ਲਗਭਗ 350 ਪੂ.ਈ. ਤੋਂ 1500 ਪੂ.ਈ. ਵਿਚਲਾ ਮਹਿੰਜੋਦਾੜੋ ਸੱਭਿਅਤਾ ਦਾ ਏਰੀਆ ਹੈ। ਹਰਸ਼ਵਰਧਨ (ਮੌਤ 647) ਦੇ ਸਮੇਂ ਸਿਧਮਾਤ੍ਰਿਕਾ ਪੂਰਨ ਸਥਾਪਤ ਲਿਪੀ ਸੀ। ਸਿਧਮਾਤ੍ਰਿਕਾ ਰਾਹੀਂ ਸੰਸਕ੍ਰਿਤ ਲਿਖਣ ਦਾ ਇਹ ਤਰੀਕਾ ਚੀਨ ਅਤੇ ਜਾਪਾਨ ਤਕ ਪ੍ਰਚਲਿਤ ਸੀ। ਸੰਸਕ੍ਰਿਤ ਦੀਆਂ ਲਿਖਤਾਂ ਦੇਵਨਾਗਰੀ ਲਿਪੀ ਦੇ ਵਾਹਨ ਰਾਹੀਂ ਸੰਭਾਲਣ ਦਾ ਪੜਾਅ ਬਹੁਤ ਬਾਦ ਵਿਚ ਪ੍ਰਗਟ ਹੋਇਆ। ਵਰਤਮਾਨ ਮਧਕਾਲ ਸਮੇਂ ਦੇਵਨਾਗਰੀ ਲਿਪੀ ਸਿਧਮਾਤ੍ਰਿਕਾ ਦਾ ਹੀ ਇਕ ਰੂਪ ਹੈ। ਮੱਧਭਾਰਤ ਵਿਚ ਮਧਕਾਲ ਸਮੇਂ ਨਗਰ ਉਜੈਨੀ ਹੁੰਦਾ ਸੀ ਜਿਸ ਵਿਚ ਬ੍ਰਾਹਮਣ ਰਹਿੰਦੇ ਸਨ। ਰਾਜੇ ਨੇ ਬ੍ਰਾਹਮਣ ਦੇ ਸਨਮਾਨ ਵਿਚ ਇਸ ਦਾ ਨਾਮ ਦੇਵਨਗਰ ਰੱਖ ਦਿੱਤਾ। ਬ੍ਰਾਹਮਣ ਮਨੁੱਖੀ ਜਾਮੇ ਵਿਚ ਦੇਵਤਾ ਹੈ ਤੇ ਰਾਜਾ ਵੀ ਆਪਣੀ ਦਿਆਲਤਾ ਅਤੇ ਥਿਰ ਸ਼ਾਨੋ-ਸ਼ੌਕਤ ਕਰਕੇ ਨਾਸ਼ਵਾਨ ਦੇਵ ਹੈ। ਮਹਾਂਯਾਨ ਬੁੱਧ ਮੱਤ ਦੇ ਵਜਰਯਾਨੀ ਕਾਲਚਕਰ ਦੇ ਪਿਤਾਮੇ ਸਿੱਧਾਂ ਦਾ 16ਵੀਂ ਸਦੀ ਵਿਚ ਉੱਤਰ ਭਾਰਤ ਵਿਚ ਖ਼ਾਸ ਪ੍ਰਭਾਵ ਨਹੀਂ ਸੀ। ਗੁਰੂ ਅੰਗਦ ਨੇ ਇਕ ਲਿਪੀ ਤਿਆਰ ਕੀਤੀ ਜਿਸਨੂੰ ਗੁਰੂ ਨਾਨਕ ਦੇਵ ਨੇ ਸੋਧਿਆ। ਇਸਦਾ ਨਾਮ 'ਗੁਰਮੁਖੀ' ਰੱਖਿਆ ਗਿਆ। ਇਹ ਹੈ ਉਹ ਲਿਪੀ ਜਿਹੜੀ ਗੁਰੂ ਅੰਗਦ ਦੇ ਗੁਰੂ, ਗੁਰੂ ਨਾਨਕ ਨੇ ਅਪਣਾਈ ਸੋਧੀ, ਵਿਕਸਿਤ ਕੀਤੀ। ਸਿਧਮਾਤ੍ਰਿਕਾ ਅਤੇ ਉਸਦੀ ਸੰਤਾਨ ਦੇਵਨਾਗਰੀ ਨੂੰ ਸੋਧਣ ਮਾਂਜਣ ਦਾ ਸਿਹਰਾ ਗੁਰੂ ਨਾਨਕ ਸਿਰ ਹੈ ਜਿਨ੍ਹਾਂ ਨੇ ਫ਼ਾਲਤੂ, ਗ਼ੈਰ-ਵਿਗਿਆਨਕ ਉਹ ਅੱਖਰ ਹਟਾ ਦਿੱਤੇ ਜਿਹੜੇ ਬੇਲੋੜੇ ਸਨ, ਸ਼ੁਧ ਸੁਰਾਂ ਵਾਲੇ

---

4. G.R. Hunter, *The Script of Harapa and Mohenjodro*, p. 1.

ਨਹੀਂ ਸਨ। ਆਕੇਮੇਨੀਅਨ ਸਲਤਨਤ, ਜਿਸ ਵਿਚ ਗੰਧਾਰ, ਪੂਰਬੀ ਅਫ਼ਗਾਨਿਸਤਾਨ ਅਤੇ ਉੱਤਰੀ ਪੰਜਾਬ ਸਨ, ਪੂਰਬ ਈਸਾ ਸਦੀਆਂ ਵਿਚ ਆਪਣੇ ਸਾਮੀ ਪੂਰਵਜਾਂ ਦੀ ਸੰਪਰਕ ਭਾਸ਼ਾ ਆਰਾਮੀ ਸੀ। ਇਨ੍ਹਾਂ ਦੀਆਂ ਖਰੋਸ਼ਟੀ ਅਤੇ ਦੇਵਨਾਗਰੀ ਲਿਪੀਆਂ ਦੇ ਸਾਰੇ ਅੱਖਰਾਂ ਵਿਚ 'ਅ' ਸੂਰ ਹਮੇਸ਼ ਮੌਜੂਦ ਹੁੰਦਾ ਹੈ। ਫਲਸਰੂਪ, ਸੰਸਕ੍ਰਿਤ ਦੀ ਦੇਵਨਾਗਰੀ ਲਿਪੀ, ਜੋ ਹੁਣ ਆਧੁਨਿਕ ਭਾਰਤੀ ਲਿਪੀਆਂ ਦੀਆਂ ਵਰਣਮਾਲਾਵਾਂ ਦੀ ਸਰਕਾਰੀ ਮਾਡਲ ਬਣ ਗਈ ਹੈ, ਵਰਣਕ੍ਰਮ ਵਿਚ ਨਹੀਂ, ਇਸ ਵਿਚ ਅਰਧ-ਸੂਰ ਹਨ ਜੋ, ਗੁਰੂ ਨਾਨਕ ਦੇਵ ਨੇ ਗੁਰਮੁਖੀ ਲਿਪੀ ਵਿੱਚੋਂ ਹਟਾ ਦਿੱਤੇ ਸਨ ਤੇ ਸੰਪੂਰਨਤਾ ਬਖ਼ਸ਼ੀ, ਹੁਣ ਨੁਕਸ ਰਹਿਤ ਹੈ। ਇਨ੍ਹਾਂ ਤੱਥਾਂ ਸਨਮੁਖ ਵਿਭਿੰਨ ਲੇਖਕਾਂ ਨੇ ਕਿਹਾ ਹੈ ਕਿ ਗੁਰਮੁਖੀ ਗੁਰੂ ਨਾਨਕ ਦੇਵ ਜੀ ਨੇ ਈਜਾਦ ਕੀਤੀ।[5] ਆਮ ਪ੍ਰਭਾਵ ਇਹ ਵੀ ਹੈ ਕਿ ਇਹ ਲਿਪੀ ਗੁਰੂ ਅੰਗਦ ਦੀ ਆਪਣੀ ਘਾੜਤ ਹੈ। ਗੁਰਮੁਖੀ ਅੱਖਰ ਅਪਨਾਉਣ ਸਦਕਾ :

> ਜਿਹੜੇ ਸਿੱਖ ਆਪਣੇ ਗੁਰੂ ਪ੍ਰਤੀ ਆਪਣੀਆਂ ਸੇਵਾਵਾਂ ਨਿਭਾ ਰਹੇ ਸਨ, ਚੇਤਨ ਤੌਰ 'ਤੇ ਉਨ੍ਹਾਂ ਦੇ ਮਨ ਵਿਚ ਅਹਿਸਾਸ ਰਹਿੰਦਾ ਸੀ ਕਿ ਉਹ ਆਪ ਹਿੰਦੂ ਪਬਲਿਕ ਤੋਂ ਵੱਖਰੇ ਸਨ।[6]

ਗੁਰੂ ਅੰਗਦ ਨੇ ਜਿਹੜਾ ਕੇਂਦਰੀ ਗ੍ਰੰਥ ਤਿਆਰ ਕਰ ਦਿੱਤਾ, ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਅਮਰਦਾਸ (1479-1574) ਨੇ ਇਸ ਵਿਚ ਹੋਰ ਸਮੱਗਰੀ ਜਮ੍ਹਾਂ ਕੀਤੀ। ਪਰ ਜਿਹੜਾ ਵੱਡਾ ਗ੍ਰੰਥ ਹੁਣ ਪ੍ਰਾਪਤ ਹੈ, ਇਹ 1604 ਈ. ਵਿਚ ਲਗਭਗ ਦਸ ਸਾਲ ਦੀ ਸਖ਼ਤ ਮਿਹਨਤ ਕਰਕੇ ਪੰਜਵੇਂ ਨਾਨਕ, ਗੁਰੂ ਅਰਜਨ ਦੇਵ ਨੇ ਤਿਆਰ ਕੀਤਾ। ਉਨ੍ਹਾਂ ਨੇ ਰਸਮੀ ਤੌਰ 'ਤੇ ਇਸਨੂੰ ਕੇਂਦਰੀ ਸਿੱਖ ਅਸਥਾਨ ਹਰਿਮੰਦਰ ਅੰਮ੍ਰਿਤਸਰ ਵਿਖੇ ਇਹ ਮੁੰਦਾਵਣੀ ਨੱਥੀ ਕਰਕੇ ਸਥਾਪਤ ਕਰ ਦਿੱਤਾ :

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥**
**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥**
**ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥**

*(ਮੁੰਦਾਵਣੀ ਮ: ੫, ਪੰ. 1429)*

ਇਸ ਪਿੱਛੋਂ ਜਦੋਂ ਆਦਿ ਗ੍ਰੰਥ ਦੀ ਹਾਜ਼ਰੀ ਵਿਚ ਬੈਠਣਾ ਪੈਂਦਾ, ਗੁਰੂ ਅਰਜਨ ਦੇਵ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਗ੍ਰੰਥ ਤੋਂ ਨੀਵੀਂ ਥਾਂ 'ਤੇ ਬਿਰਾਜਮਾਨ ਹੁੰਦੇ।

---

5. Forester, *Travels,* p. 257; Ahmed bin Mohammad Ali, *Miratul Ahwali Jahannuma* (MS.), 1810.
6. ਗੋਕਲ ਚੰਦ ਨਾਰੰਗ, *ਟ੍ਰਾਂਸਫ਼ਰਮੇਸ਼ਨ ਆਫ਼ ਸਿੱਖਇਜ਼ਮ*, ਪੰ. 48 : "ਗੁਰਮੁਖੀ ਲਿਪੀ ਦੇ ਸਵਾਲ ਦੁਆਲੇ ਦੇਸ਼ ਵੰਡ ਤੋਂ ਬਾਅਦ ਹਿੰਦੂ-ਸਿੱਖ ਵਿਚਕਾਰ ਜੋ ਤਣਾਉ ਪੈਦਾ ਹੋਇਆ ਹੈ ਤੇ ਹੁਣ ਪੂਰਾ ਸਪਸ਼ਟ ਹੈ ਉਹ ਭੂਤਕਾਲ ਵਿਚ ਸਿੱਖਾਂ ਵੱਲੋਂ ਗੁਰਮੁਖੀ ਲਿਪੀ ਦੀ ਵਰਤੋਂ ਸਦਕਾ ਹੋਇਆ। ਗੁਰਮਖੀ ਲਿਪੀ ਨੇ ਭੂਤਕਾਲ ਵਿਚ ਸਿੱਖਾਂ ਨੂੰ ਵੱਖਰੀ ਸੁਤੰਤਰ ਪਛਾਣ ਦਿੱਤੀ ਤੇ ਇਹ ਸਿੱਖ ਪਛਾਣ ਦੇ ਖੁਰਨ ਵਿਚ ਨਿਰੰਤਰ ਰੁਕਾਵਟ ਹੈ।"

1706 ਈ. ਵਿਚ ਦਸਵੇਂ ਅਤੇ ਆਖ਼ਰੀ ਗੁਰੂ ਗੋਬਿੰਦ ਸਿੰਘ ਨੇ ਗ੍ਰੰਥ ਮੁੜ ਸੰਪਾਦਿਤ ਕਰਦਿਆਂ :

ਰੋਜ਼ਾਨਾ ਅਰਦਾਸ ਤਿਆਰ ਕੀਤੀ, ਸੋ ਪੁਰਖ ਦੀਆਂ ਚਾਰ ਪਉੜੀਆਂ ਜੋੜੀਆਂ, ਕੁਝ ਪੋਥੀਆਂ ਵਿਚ ਜਿਹੜੀ ਕੱਚੀ ਬਾਣੀ ਦੇ ਹਿੱਸੇ ਰਲਾ ਦਿੱਤੇ ਗਏ ਸਨ ਉਹ ਹਟਾਏ, ਇਧਰ ਉਧਰ ਗ਼ਲਤ ਸ਼ਬਦ ਜੋੜ ਸਹੀ ਕੀਤੇ।[7]

ਪਰੰਪਰਾ ਅਨੁਸਾਰ ਉਨ੍ਹਾਂ ਨੇ ਇਹ ਗ੍ਰੰਥ ਸਾਬੋ ਕੀ ਤਲਵੰਡੀ ਪੰਜਾਬ ਵਿਚ ਲਿਖਾਰੀਆਂ ਤੋਂ ਜ਼ਬਾਨੀ ਬੋਲ ਕੇ ਲਿਖਵਾਇਆ। ਸਾਧਾਰਨ ਮਨੁੱਖੀ ਨੁਕਤਾ ਨਜ਼ਰ ਤੋਂ ਦੇਖਿਆਂ ਪੁਨਰ-ਸੰਪਾਦਨਾ ਦਾ ਕੰਮ ਜ਼ਬਾਨੀ ਕਰਵਾਉਣਾ ਚਮਤਕਾਰ ਲਗਦਾ ਹੈ। ਪਰ ਜਿਸ ਸ਼ਖ਼ਸ ਵਿਚ ਅਸਾਧਾਰਨ ਯੋਗਿਕ ਸਮਰੱਥਾ ਹੋਵੇ, ਉਸ ਲਈ ਅਸੰਭਵ ਨਹੀਂ ਤੇ ਗੁਰੂ ਸਮਰੱਥ ਸੀ। ਇਹੋ ਜਿਹੀ ਘਟਨਾ ਇਹ ਇੱਕੋ ਹੋਵੇ, ਅਜਿਹੀ ਗੱਲ ਨਹੀਂ। ਚੀਨੀ ਗ੍ਰੰਥਾਂ ਵਿਚ ਦਰਜ ਹੈ ਇਕ ਕਸ਼ਮੀਰੀ ਸਾਧੂ ਗੁਣਵਰਮਨ 431 ਈ. ਵਿਚ ਨਾਨਕਿੰਗ ਗਿਆ। ਸੁੰਗ ਬਾਦਸ਼ਾਹ ਵੇਨ (424-53 ਈ.) ਸਾਹਮਣੇ ਉਸ ਨੇ ਜ਼ਬਾਨੀ ਵਡ-ਆਕਾਰੀ ਬੋਧ ਗ੍ਰੰਥ ਸੁਣਾ ਦਿੱਤਾ। ਦੂਜੇ ਕਸ਼ਮੀਰੀ ਸਾਧੂ ਬੁੱਧਿਆਸਸ ਨੇ ਚੀਨੀ ਬਾਦਸ਼ਾਹ ਯਾਓ ਹਸਿੰਗ (394-416 ਈ.) ਸਾਹਮਣੇ ਪੂਰਾ ਧਰਮਗੁਪਤਵਿਨਯ ਗ੍ਰੰਥ ਜ਼ਬਾਨੀ ਉਚਾਰ ਦਿੱਤਾ। ਉਸਦੀ ਯਾਦਦਾਸ਼ਤ ਪਰਖਣ ਵਾਸਤੇ ਬਾਦਸ਼ਾਹ ਨੇ 50 ਹਜ਼ਾਰ ਸ਼ਬਦਾਂ ਦਾ ਦੁਰਬੋਧ ਔਖਧੀ ਗ੍ਰੰਥ ਜ਼ਬਾਨੀ ਯਾਦ ਕਰਨ ਲਈ ਕਿਹਾ। ਦੋ ਦਿਨ ਬਾਦ ਸਾਧੂ ਨੇ ਬਗ਼ੈਰ ਇਕ ਵੀ ਗ਼ਲਤੀ ਕਰਨ ਦੇ ਸੁਣਾ ਦਿੱਤਾ।

ਮੁੜ ਸੰਪਾਦਿਤ ਇਸ ਗ੍ਰੰਥ ਦੀ ਮੂਲ ਲਿਖਤ ਸ਼ਰਧਾ ਅਤੇ ਧਿਆਨ ਨਾਲ ਸਿੱਖਾਂ ਨੇ ਸੰਭਾਲ ਕੇ ਰੱਖੀ, ਪਰ 1762 ਵਿਚ ਅਹਿਮਦਸ਼ਾਹ ਅਬਦਾਲੀ ਨਾਲ ਯੁੱਧ ਦੌਰਾਨ ਵੱਡੇ ਘੱਲੂਘਾਰੇ ਵਿਚ ਲੁਧਿਆਣੇ ਨੇੜੇ ਜ਼ਾਇਆ ਹੋ ਗਈ। ਪਰ ਪਹਿਲਾਂ ਹੀ ਇਸ ਦੇ ਚਾਰ ਉਤਾਰੇ ਕਰਵਾ ਲਏ ਗਏ ਸਨ ਜੋ ਸਿੱਖਾਂ ਦੇ ਚਾਰ ਤਖ਼ਤਾਂ ਵਿਖੇ ਭੇਟ ਕੀਤੇ ਗਏ ਸਨ, ਅਕਾਲ ਤਖ਼ਤ, ਅੰਮ੍ਰਿਤਸਰ; ਸ੍ਰੀ ਕੇਸਗੜ੍ਹ ਤਖ਼ਤ, ਅਨੰਦਪੁਰ; ਤਖ਼ਤ ਹਰਿਮੰਦਰ ਸਾਹਿਬ, ਪਟਨਾ ਤੇ ਹਜ਼ੂਰ ਸਾਹਿਬ ਤਖ਼ਤ, ਨਾਂਦੇੜ।[8] ਇਸ ਨਵ ਸੰਪਾਦਿਤ ਗ੍ਰੰਥ ਦੇ ਹੋਰ ਉਤਾਰੇ ਯਕੀਨਨ ਕਰਵਾ ਲਏ ਗਏ ਸਨ ਜਿਨ੍ਹਾਂ ਵਿੱਚੋਂ ਇਕ ਨੂੰ ਗੁਰੂ ਗੋਬਿੰਦ ਸਿੰਘ ਨੇ 1708 ਵਿਚ ਨਾਂਦੇੜ ਵਿਖੇ ਗੁਰਿਆਈ ਦਿੱਤੀ। ਦੇਹਧਾਰੀ ਗੁਰੂ ਦੀ ਪ੍ਰਥਾ ਖ਼ਤਮ ਕਰ ਕੇ ਸੰਗਤ ਗ੍ਰੰਥ ਅਤੇ ਪੰਥ ਨੂੰ ਹਰ ਸਵੇਰ-ਸ਼ਾਮ ਜਾਂ ਹੋਰ ਧਾਰਮਿਕ ਮੌਕਿਆਂ 'ਤੇ ਉਚਾਰਦੀ ਹੈ :

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥**

---

7. Teja Singh Ganda Singh, *A Short History of the Sikhs,* V.I. pp. 75-76.
8. ਸਹਿਜ ਸੁਭਾਅ ਅਤੇ ਵਿਸ਼ਵਵਿਆਪੀ ਸੰਮਤੀ ਸਦਕਾ ਸ਼ੁਰੂ ਤੋਂ ਲੈ ਕੇ ਹੁਣ ਤਕ ਇਨ੍ਹਾਂ ਚਾਰ ਤਖ਼ਤਾਂ ਨੂੰ ਸਿੱਖਾਂ ਦੇ ਸਹੀ ਸੱਚੇ ਉੱਚ ਅਸਥਾਨ ਸਵੀਕਾਰਿਆ ਗਿਆ ਹੈ।

**ਗੁਰੂ ਗ੍ਰੰਥ ਕੋ ਮਾਨੀਓ ਪ੍ਰਗਟ ਗੁਰਾਂ ਕੀ ਦੇਹਿ ॥**
**ਜਾ ਕੋ ਹਿਰਦਾ ਸੁਧ ਹੈ ਖੋਜ ਸਬਦ ਮੈਂ ਲੇਹੁ ॥**[9]

*(ਦਸਮ ਗ੍ਰੰਥ, ਸ੍ਰੀ ਮੁਖਵਾਕ ਪਾਤਸ਼ਾਹੀ ੧੦, ਪੰ. 248)*

ਉਦੋਂ ਤੋਂ ਲੈ ਕੇ ਸਿੱਖ ਕਿਸੇ ਮਨੁੱਖ ਨੂੰ ਗੁਰੂ ਦਾ ਉਤਰਾਧਿਕਾਰੀ ਨਹੀਂ ਮੰਨਦੇ, ਇੱਕੋ ਸਾਹ ਵਿਚ 'ਗੁਰੂ ਗ੍ਰੰਥ' ਅਤੇ 'ਗੁਰੂ ਪੰਥ' ਉਚਾਰਦੇ ਹਨ, ਯੁੱਗ ਦੀ ਸਮਾਪਤੀ ਤਕ ਇਨ੍ਹਾਂ ਦੋਵਾਂ ਦੀ ਪ੍ਰਭੁਸੱਤਾ ਦੋਹਾਂ ਜਹਾਨਾਂ ਵਿਚ ਕਾਇਮ ਰਹੇਗੀ। ਹਰੇਕ ਸਿੱਖ ਗੁਰਦੁਆਰੇ ਦੇ ਸੰਗਤੀ ਹਾਲ ਵਿਚ ਗੁਰੂ ਗ੍ਰੰਥ ਸਾਹਿਬ ਸਿੰਘਾਸਨ ਉਪਰ ਸੁਸ਼ੋਭਿਤ ਹੁੰਦੇ ਹਨ, ਪ੍ਰਕਾਸ਼ਵਾਨ ਹਨ। ਕੁਝ ਸਿੱਖ ਆਪਣੇ ਘਰ ਵਿਚ ਇਕ ਵੱਖਰਾ ਕਮਰਾ ਇਸ ਮਕਸਦ ਲਈ ਰਾਖਵਾਂ ਕਰ ਦਿੰਦੇ ਹਨ, ਉਥੇ ਵੀ ਸਿੰਘਾਸਨ ਉਪਰ ਗੁਰੂ ਗ੍ਰੰਥ ਸਾਹਿਬ ਨੂੰ ਸਥਾਪਤ ਕੀਤਾ ਜਾਂਦਾ ਹੈ। ਹਰ ਮੌਕੇ ਜਦੋਂ ਸਿੱਖ ਸੰਗਤ ਅਰਦਾਸ ਕਰਨ ਜਾਂ ਹੋਰ ਰਸਮ ਨਿਭਾਉਣ ਲਈ ਜਾਂਦੀ ਹੈ, ਸਿੰਘਾਸਨ 'ਤੇ ਬਿਰਾਜਮਾਨ ਗੁਰੂ ਗ੍ਰੰਥ ਅੱਗੇ ਅਰਦਾਸ ਹੁੰਦੀ ਹੈ। ਅਜਿਹੇ ਸਾਰੇ ਮੌਕਿਆਂ 'ਤੇ ਗੁਰੂ ਗ੍ਰੰਥ ਸਾਹਿਬ ਨੂੰ ਜ਼ਰੀ ਦੀ ਕਢਾਈ ਵਾਲੇ ਜਾਂ ਰੇਸ਼ਮੀ ਕੀਮਤੀ ਰੁਮਾਲਿਆਂ ਵਿਚ ਵਲ੍ਹੇਟਿਆ ਜਾਂਦਾ ਹੈ ਜੋ ਸ਼ਹਿਨਸ਼ਾਹੀ ਦਾ ਚਿਹਨ ਹੈ, ਹੱਥ ਵਿਚ ਚੌਰ ਪਕੜੀ ਸਿੱਖ ਸੇਵਾਦਾਰ ਹਾਜ਼ਰ ਰਹਿੰਦਾ ਹੈ, ਪੰਜ ਜਾਂ ਵਧੀਕ ਸਿੱਖਾਂ ਦੀ ਹਾਜ਼ਰੀ ਗੁਰੂ ਦੀ ਹਾਜ਼ਰੀ ਮੰਨੀ ਜਾਂਦੀ ਹੈ। ਜਦੋਂ ਕੋਈ ਸਿੱਖ ਹਾਲ ਅੰਦਰ ਦਾਖ਼ਲ ਹੁੰਦਾ ਹੈ ਨਜ਼ਰਾਨਾ ਭੇਟ ਕਰਦਾ ਹੈ, ਪੈਸੇ ਹੋ ਸਕਦੇ ਹਨ, ਫੁੱਲ ਹੋ ਸਕਦੇ ਹਨ। ਇਹ ਪੂਰਬ ਦੀ ਪੁਰਾਤਨ ਧਾਰਮਿਕ ਰਸਮ ਹੈ। ਜਿਥੇ ਮਹਾਰਾਜ ਦਾ ਪ੍ਰਕਾਸ਼ ਹੋਵੇ, ਉਹ ਥਾਂ ਪੂਰੀ ਮਰਯਾਦਾ ਵਿਚ ਸਜੀ ਹੋਵੇ, ਦਰਵਾਜ਼ੇ ਉਪਰ ਦੋ ਜਾਂ ਵਧੀਕ ਸੇਵਾਦਾਰ ਸੁਨਹਿਰੀ ਜਾਂ ਚਾਂਦੀ ਰੰਗੀ ਸੋਟੀ ਹੱਥ ਵਿਚ ਲੈ ਕੇ ਪਹਿਰੇ 'ਤੇ ਖਲੋਂਦੇ ਹਨ ਤੇ ਕਮਰੇ ਦੇ ਅੰਦਰ ਪੰਜ ਜਾਂ ਦੋ ਸਿੰਘ ਨੰਗੀਆਂ ਕਿਰਪਾਨਾਂ ਫੜੀ ਸਾਵਧਾਨ ਖਲੋਤੇ ਪਹਿਰਾ ਦਿੰਦੇ ਹਨ।

ਉਕਤ ਸਾਰੇ ਰਸਮੋਂ-ਰਿਵਾਜ ਨਿਰੰਕੁਸ਼ ਤਾਕਤ ਦੇ ਪ੍ਰਤੀਕ ਹਨ। ਆਦਿ ਕਾਲ ਤੋਂ ਪੂਰਬ ਦੇ ਵਾਸੀ ਇਸ ਤੋਂ ਵਾਕਫ਼ ਹਨ। ਸਾਰਾ ਦ੍ਰਿਸ਼, ਰਸਮੀ ਮਾਹੌਲ ਅਤੇ ਵਰਤਾਰਾ ਚੇਤੰਨ ਹੋ ਕੇ ਉਸਾਰਿਆ ਜਾਂਦਾ ਹੈ ਤਾਂ ਕਿ ਹਰ ਆਮ ਖ਼ਾਸ ਨੂੰ ਪਤਾ ਹੋਵੇ ਕਿ ਖ਼ਾਲਸਾ ਪੰਥ ਸੁਤੰਤਰਤਾ ਦਾ ਦਾਅਵੇਦਾਰ ਹੈ, ਵਿਲੱਖਣ ਹੈ, ਜਿਹੜਾ ਕੋਈ ਇਸ ਖ਼ੁਦਮੁਖ਼ਤਾਰੀ ਦਾ ਸੌਦਾ ਕਰੇਗਾ, ਉਹ ਗ਼ਦਾਰ ਹੈ, ਜਿਹੜਾ ਹਥਿਆਉਂਦਾ ਹੈ ਡਾਕੂ ਹੈ। ਇਸ ਤੋਂ ਇਲਾਵਾ ਇਸਦਾ ਹੋਰ ਕੋਈ ਮਤਲਬ ਕੱਢਣਾ ਨਾਜਾਇਜ਼ ਹੈ, ਮੂਰਖਤਾ ਹੈ, ਕਈ ਸਿੱਖ ਅਜਿਹਾ ਕਰਦੇ ਹੋਏ ਕਹਿੰਦੇ ਹਨ— ਕਿ ਉਹ ਆਪਣੇ ਧਰਮ ਗ੍ਰੰਥ ਦੀ 'ਪੂਜਾ' ਕਰਦੇ ਹਨ, ਕਿਤਾਬ ਦੇ ਪੁਜਾਰੀ ਹਨ।

ਗ੍ਰੰਥ ਗੁਰੂ ਹੈ, ਗ੍ਰੰਥ ਗੁਰੂ ਦਾ ਦ੍ਰਿਸ਼ਟਮਾਨ ਰੂਪ ਹੈ, ਇਸ ਐਲਾਨ ਦਾ ਕੀ ਅਰਥ ਹੋਇਆ, ਇਸ ਬਾਰੇ ਦੇਖਦੇ ਹਾਂ ਗ੍ਰੰਥ ਦੀ ਬਾਣੀ ਕੀ ਆਖਦੀ ਹੈ।

ਗੁਰੂ ਗੋਬਿੰਦ ਸਿੰਘ ਨੇ ਗ੍ਰੰਥ ਨੂੰ 'ਗੁਰੂ' ਕਹਿ ਕੇ ਕੋਈ ਨਵੀਂ ਗੱਲ ਨਹੀਂ ਕੀਤੀ।

---

9. *ਨੋਟ:* "ਜਾ ਕੋ ਹਿਰਦਾ ਸੁੱਧ ਹੈ" ਨੂੰ ਸੰਗਤ ਇਸ ਤਰ੍ਹਾਂ ਵੀ ਉਚਾਰਦੀ "ਜੋ ਪ੍ਰਭੁ ਕੋ ਮਿਲਬੋ ਚਹੈ" —ਸੰਪਾਦਕ

ਗ੍ਰੰਥ ਵਿਚ ਇਹ ਸਿਧਾਂਤ ਬਾਰ ਬਾਰ ਦ੍ਰਿੜ੍ਹ ਕਰਵਾਇਆ ਅਤੇ ਦੁਹਰਾਇਆ ਗਿਆ ਹੈ ਕਿ ਬਾਣੀ ਗੁਰੂ ਹੈ ਤੇ ਗੁਰੂ ਬਾਣੀ ਹੈ, ਜਿਹੜਾ ਗੁਰੂ ਦੀ ਬਾਣੀ ਮੰਨੇਗਾ, ਉਸਨੂੰ ਗੁਰੂ ਦੇ ਦਰਸ਼ਨ ਹੋਣਗੇ।[10] ਸਿੱਖਾਂ ਨੂੰ ਹੁਕਮ ਹੈ ਕਿ ਉਹ ਗੁਰੂ ਦੀ ਬਾਣੀ ਨੂੰ ਸਤਿ ਕਰਕੇ ਜਾਣਨਗੇ। ਗੁਰੂ ਦਾ ਉਚਾਰਿਆ ਵਾਕ ਰੱਬੀ ਵਾਕ ਹੈ।[11] ਗੁਰੂ ਦੀ ਬਾਣੀ ਜਗਤ ਦਾ ਚਾਨਣ ਹੈ, ਇਸ ਰਾਹੀਂ ਪ੍ਰਭੂ ਦੀ ਮਿਹਰ ਮਨੁੱਖੀ ਰੂਹ ਵਿਚ ਉਤਰਦੀ ਹੈ।[12] ਗੁਰੂ ਦਾ ਬਚਨ ਆਤਮਾ ਵਿਚ ਵਸਦਾ ਹੈ ਜਿਸ ਨੂੰ ਪਾਣੀ ਡੋਬ ਨਹੀਂ ਸਕਦਾ, ਚੋਰ ਚੁਰਾ ਨਹੀਂ ਸਕਦਾ, ਅੱਗ ਜਾਲ ਨਹੀਂ ਸਕਦੀ।[13] ਗੁਰੂ ਦੀ ਬਾਣੀ ਜਗਤ ਵਿਚ ਸਕ੍ਰਿਅ ਹੈ, ਇਸ ਬਾਣੀ ਤੋਂ ਪ੍ਰਭੂ ਦਾ ਨਾਮ ਪ੍ਰਾਪਤ ਹੁੰਦਾ ਹੈ।[14] ਗੁਰੂ ਬਾਣੀ ਦੀ ਵਿਆਖਿਆ ਕਰਨ ਉਪਰੰਤ ਗੁਰੂ ਗ੍ਰੰਥ ਇਸ ਨੂੰ ਸਬਦ ਦਸਦਾ ਹੈ, ਧੁਨੀ ਜਾਂ ਰੱਬੀ ਨੇਮ। ਸੰਸਕ੍ਰਿਤ 'ਸਬਦ' ਅਨੰਤ ਅਤੇ ਸੈਭੰ ਧੁਨੀ ਹੈ, ਸਨਾਤਨ ਹਿੰਦੂ ਮੱਤ ਵਿਚ ਇਹ ਵੇਦ ਹੈ। ਸਗੋਂ ਦੇਖਿਆ ਜਾਵੇ ਤਾਂ ਇਹ ਆਰੀਆ ਲੋਕਾਂ ਦੀ ਪੁਰਾਤਨ ਧਾਰਣਾ ਹੈ ਕਿਉਂਕਿ ਪਾਰਸੀ ਮੱਤ ਦੇ ਗ੍ਰੰਥਾਂ ਵਿਚ ਵੀ ਹੈ ਜਿਥੇ ਮੈਂਥਰ ਸਪੈਂਟਾ, ਪਵਿਤਰ ਸ਼ਬਦ, ਰੱਬ ਦੀ ਆਤਮਾ ਹੈ।[15] ਸ਼ਬਦ ਦਾ ਇਥੇ ਅਰਥ ਪੱਛਮੀ ਸੰਬੋਧ ਲੋਗੋਸ ਵਾਲਾ ਨਹੀਂ ਜਿਸਦਾ ਮੁਢਲਾ ਅਰਥ ਦੈਵੀ ਗਿਆਨ ਹੈ। ਈਸਾਈ ਧਰਮ ਸ਼ਾਸਤਰ ਮੁਤਾਬਕ ਸ਼ਬਦ ਸਥੂਲ ਸਰੀਰ ਗ੍ਰਹਿਣ ਕਰਦਾ ਹੈ, ਰੱਬ ਦਾ ਪੁੱਤਰ ਹੋ ਜਾਂਦਾ ਹੈ। ਵੇਦ ਨੂੰ ਸਦੈਵ ਮੰਨਣ ਵਾਲਾ ਮੀਮਾਂਸਾ ਦਰਸ਼ਨ ਜਿਹੜਾ ਪੁਰਾਤਨ ਚਾਰ ਸੰਸਕ੍ਰਿਤ ਗ੍ਰੰਥਾਂ, ਚਤੁਰਵੇਦ ਦਾ ਹਿੱਸਾ ਹੈ, ਸ਼ਬਦ ਦਾ ਦੂਹਰਾ ਅਰਥ ਵਿਕਸਿਤ ਕਰਦਾ ਹੈ। ਉਹ ਇਸਨੂੰ ਨਵ-ਅਫ਼ਲਾਤੂਨੀ ਦੈਵੀ ਸਿਆਣਪ ਵੀ ਮੰਨਦਾ ਹੈ ਤੇ ਆਦਿ ਧੁਨੀ ਵੀ। ਹਿੰਦੂ ਚਿੰਤਨ ਦੀ ਇਕ ਮੁਢਲੀ ਤੇ ਪੁਰਾਤਨ ਸ਼ਾਖ, ਸ਼ਬਦ ਨੂੰ ਇੰਡੋ-ਈਰਾਨੀ ਭਾਵ ਨਾਲ ਅਨਾਦੀ ਧੁਨੀ ਮੰਨਦੀ ਹੈ ਜਿਸ ਉਪਰ ਮੰਤਰ ਦਾ ਸਿਧਾਂਤ ਉਸਾਰਿਆ ਹੈ। ਸ਼ਬਦ-ਜਾਦੂ ਇਸੇ ਧਾਰਨਾ 'ਤੇ ਉਸਰਿਆ ਹੈ।

'ਮਾਂਡੂਕਯ ਉਪਨਿਸ਼ਦ' ਸ਼ਬਦ ਨੂੰ ਆਦਿ ਧੁਨੀ ਆਖਦਾ ਹੈ ਜੋ ਓਮ ਸ਼ਬਦ ਹੈ; ਇਹ ਅਮਰ ਧੁਨੀ ਦ੍ਰਿਸ਼ਟਮਾਨ ਸੰਸਾਰ ਹੈ। ਇਸ ਨੂੰ ਇਉਂ ਸਮਝਾਇਆ ਗਿਆ ਹੈ :

---

10. ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥
*(ਨਟ ਅਸਟਪਦੀਆ, ਮ: 4, ਪੰ. 982)*

11. ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥
*(ਗਉੜੀ ਕੀ ਵਾਰ, ਮ: 4, ਪੰ. 308)*

12. ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥
*(ਸਿਰੀਰਾਗੁ ਅਸਟਪਦੀਆ, ਮ: ੩, ਪੰ. 67)*

13. ਗੁਰ ਕਾ ਬਚਨੁ ਬਸੈ ਜੀਅ ਨਾਲੇ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥
*(ਧਨਾਸਰੀ, ਮ: ੫, ਪੰ. 679)*

14. ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥
*(ਮਾਰੂ ਸੋਲਹੇ, ਮ: ੩, ਪੰ. 1066)*

15. Yast., 13.81; and *Vendidad,* 19.14.

ਜੋ ਹੋਇਆ, ਜੋ ਹੋ ਰਿਹਾ ਹੈ, ਜੋ ਹੋਵੇਗਾ, ਇਹ ਸਾਰਾ ਕੁਝ ਓਮ ਧੁਨੀ ਹੈ। ਲੌਕਿਕ ਜਗਤ ਵਿਚ ਇਨ੍ਹਾਂ ਤਿੰਨਾਂ ਅਵਸਥਾਵਾਂ ਤੋਂ ਜੋ ਪਾਰ ਹੈ, ਉਹ ਵੀ ਓਮ ਧੁਨੀ ਹੈ।[16]

ਮੰਤਰ ਸਿਧਾਂਤ, ਜਿਸ ਵਿੱਚੋਂ ਬਹੁਤ ਸਾਰੀਆਂ ਵੈਦਿਕ ਰੀਤੀਆਂ ਉਪਜੀਆਂ ਹਨ ਤੇ ਜਿਸ ਨੇ ਉਤਰ ਮਹਾਯਾਨ ਬੁਧ ਮੱਤ ਦੇ ਮੰਤ੍ਰਾਇਣ ਸਕੂਲ ਦਾ ਉਥਾਨ ਕੀਤਾ ਦੀ ਧਾਰਨਾ ਹੈ ਕਿ :

ਹਰੇਕ ਵਸਤੂ ਕੁਦਰਤ ਦੇ ਹਰ ਤੱਤ, ਹਰ ਜੀਵ ਜੰਤ, ਮਾਨਵ, ਅਰਧਮਾਨਵ, ਅਤੇ ਪ੍ਰਮਾਨਵ, ਦੇਵਾਂ ਦੇ ਉਚਤਮ ਪੰਥ, ਸਭ ਵਿਚ ਖ਼ਾਸ ਗਤੀ ਦੀ ਕੰਪਨ ਹੈ। ਜੇ ਮੰਤਰ ਵਿਚ ਇਹੀ ਗਤੀ ਧੁਨੀ ਦੇ ਰੂਪ ਵਿਚ ਬੰਨ੍ਹ ਲਈ ਜਾਵੇ ਤੇ ਉਸਤਾਦੀ ਨਾਲ ਵਰਤੀ ਜਾਏ, ਉਸ ਵਸਤੂ ਜਾਂ ਤੱਤ ਨੂੰ ਤੋੜਨ ਦੇ ਸਮਰੱਥ ਹੈ ਜਿਸ ਦਾ ਇਹ ਕੇਂਦਰ ਹੈ। ਕੰਪਨ ਵਿਚ, ਰੂਹਾਨੀ ਹੋਂਦਾਂ ਵਿਚ, ਅਰਧ ਦੇਵਾਂ ਵਿਚ, ਦ੍ਰਿਸ਼ਟਮਾਨ ਤੱਤਾਂ ਵਿਚ, ਉਤਮ ਦੇਵਾਂ ਵਿਚ ਆਪਣੇ ਦੈਵੀ ਪ੍ਰਭਾਵ ਦਾ ਸੰਚਾਰ ਕਰ ਸਕਦੀ ਹੈ।[17]

ਮੰਤਰ ਸਿਧਾਂਤ ਅਤੇ ਦੈਵੀ ਗਿਆਨ ਸਿਧਾਂਤ ਸ਼ਬਦ ਦੇ ਦੋਵੇਂ ਸਿਧਾਂਤ ਦਾਅਵਾ ਕਰਦੇ ਹਨ ਕਿ ਰਿਗਵੇਦ ਦੇ ਕੁਝ ਮੰਤਰ ਵਾਕ ਦੇਵੀ ਨਾਲ ਸੰਬੰਧਿਤ ਹਨ।[18] ਗੁਰੂ ਗ੍ਰੰਥ ਵਿਚ ਦੂਜੀ ਪ੍ਰਕਾਰ ਦਾ ਚਿੰਤਨ ਪ੍ਰਵਾਨ ਕੀਤਾ ਗਿਆ ਹੈ ਕਿ ਸ਼ਬਦ ਦੈਵੀ ਗਿਆਨ ਹੈ, ਆਦਮੀ ਦੀ ਚੇਤਨਾ ਵਿਚ ਇਹੀ ਸ਼ਬਦ ਪ੍ਰਕਾਸ਼ ਰੂਪ ਵਿਚ ਉਤਰਦਾ ਹੈ। ਪਹਿਲੀ ਪ੍ਰਕਾਰ ਦਾ ਮੰਤਰ ਸਿਧਾਂਤ ਆਬਰਾ ਕਦਾਬਰਾ ਵਜੋਂ ਅਸਵੀਕਾਰ ਕੀਤਾ ਗਿਆ ਹੈ।[19]

ਗੁਰੂ ਗ੍ਰੰਥ ਵਿਚ ਜ਼ੇਰੇ ਜ਼ਿਕਰ ਸ਼ਬਦ ਵਸਤਾਂ ਦਾ ਤੱਤਸਾਰ ਹੈ, ਸ਼ਬਦ ਦੀ ਥਾਹ ਪਾਉਣ ਵਾਲਾ ਮਨੁੱਖ ਸਤਿ ਨਾਲ ਇਕਮਿਕ ਹੋ ਜਾਂਦਾ ਹੈ।

ਜੋਗੀਆਂ ਦਾ ਮੰਨਣਾ ਹੈ ਕਿ ਉਨ੍ਹਾਂ ਦੇ ਸੰਪਰਦਾਇ ਦੀ ਰੀਤ ਅਨੁਸਾਰ ਗਿਆਨ ਸ਼ਬਦ ਹੈ। ਪੁਜਾਰੀ ਬ੍ਰਾਹਮਣਾਂ ਅਨੁਸਾਰ ਵੇਦ ਵਿਚ ਸ਼ਬਦ ਹੈ, ਖਤਰੀਆਂ ਅਨੁਸਾਰ ਸੂਰਮਗਤੀ ਸ਼ਬਦ ਹੈ। ਨਾਨਕ ਦਾ ਉਨ੍ਹਾਂ ਨੂੰ ਨਮਸਕਾਰ ਹੈ, ਜਿਹੜੇ ਇਹ ਭੇਤ ਪਾ ਲੈਂਦੇ ਹਨ, ਉਹ ਰੱਬ ਨਾਲ ਇਕ ਹੋ ਜਾਂਦੇ ਹਨ।[20]

---

16. ਮਾਂਡੂਕਯੋਪਨਿਸ਼ਦ (V.I.), ਮਾਂਡੂਕਯੋਪਨਿਸ਼ਦ ਦੇ ਇਸ ਪਾਠ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਇਉਂ ਪੁਨਰੁਕਤ ਕੀਤਾ ਗਿਆ ਹੈ :
    ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥
    *(ਰਾਮਕਲੀ ਮ: ੧, ਦਖਣੀ ਓਅੰਕਾਰੁ, ਪੰ. 930)*
17. W.Y. Evans Wentz, *Tibet's Great Yogi : Milarepa,* p. 37, fn. 2.
18. अहं सुवे पितरमस्य मूर्धन्मय योनिरप्स्वन्तः समुद्रे।
    ततो वि तिश्ठे भुवनानु विष्वोतामूद्यां वर्ष्मणोप स्पृशामि।।
    (ਅਹੰ ਸੁਵੇ ਪਿਤਰਮਸ੍ਯ ਮੂਰਧਨ੍ਮਯ ਯੋਨਿਰਪ੍ਸ੍ਵੰਤਹ ਸਮੁਦ੍ਰੇ।
    ਤਤੋ ਵਿ ਤਿਸ਼ਠੇ ਭੁਵਨਾਨੁ ਵਿਸ਼ਵੋਤਾਮੂਦ੍ਯਾਂ ਵਰਸ਼ਯਣੋਪ ਸਪ੍ਰਿਸ਼ਾਮਿ ॥) *(Rgveda, X.125.7)*
19. ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥ *(ਸੂਹੀ ਮ. ੧, ਪੰ. 766)*
20. ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥
    ਖ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥ ☛

ਰਹੱਸਮਈ ਰੌਸ਼ਨ ਸ਼ਬਦ ਹਰੇਕ ਮਨੁੱਖ ਵਿਚ ਲੁਪਤ ਹੈ, ਜਿਸਨੂੰ ਕਠੋਰ ਅਨੁਸ਼ਾਸਨ ਰਾਹੀਂ ਪ੍ਰਗਟ ਕੀਤਾ ਜਾ ਸਕਦਾ ਹੈ:

ਸ੍ਵੈ-ਨਿਯੰਤਰਣ ਦੀ ਭੱਠੀ, ਸੁਨਿਆਰੇ ਦਾ ਧੀਰਜ, ਬੁੱਧੀ ਦੀ ਅਹਿਰਣ, ਵਿਗਿਆਨ ਦੇ ਸੰਦ, ਰੱਬੀ ਖ਼ੌਫ਼ ਦੀ ਅੱਗ, ਤਪੱਸਿਆ ਦੀਆਂ ਕਠਿਨਾਈਆਂ ਦੀ ਤਪਸ਼, ਪ੍ਰੇਮ ਦਾ ਬਰਤਨ ਹੋਵੇ, ਉਸ ਵਿਚ ਇਹ ਅੰਮ੍ਰਿਤ ਤਿਆਰ ਹੁੰਦਾ ਹੈ। ਇਉਂ ਇਸ ਸੱਚੀ ਟਕਸਾਲ ਵਿਚ ਸ਼ਬਦ ਘੜੇ ਜਾਂਦੇ ਹਨ। ਅੰਤਿਮ ਸੁੰਦਰਤਾ ਨਦਰਿ ਰਾਹੀਂ ਪ੍ਰਾਪਤ ਹੁੰਦੀ ਹੈ।[21]

ਜਿਸਦਾ ਆਪਾ ਪ੍ਰਕਾਸ਼ਵਾਨ ਹੋ ਜਾਂਦਾ ਹੈ, ਉਹ ਸੱਚਾ ਗੁਰੂ ਹੈ।[22]

ਇਹੋ ਜਿਹਾ ਪੁਰਖ ਦੂਸਰਿਆਂ ਦੀ ਸਹਾਇਤਾ ਕਰ ਕੇ ਉਨ੍ਹਾਂ ਦਾ ਆਪਾ ਪ੍ਰਕਾਸ਼ਵਾਨ ਕਰ ਦਿੰਦਾ ਹੈ।[23]

ਨਾਸ਼ਵੰਤ ਮਨੁੱਖੀ ਸਰੀਰ ਗੁਰੂ ਨਹੀਂ ਹੁੰਦਾ, ਅੰਦਰਲੀ ਜੋਤਿ ਗੁਰੂ ਹੈ। ਗੁਰੂ ਹੀ ਸ਼ਬਦ ਹੈ, ਪੀਰ ਹੈ, ਗਹਿਰ ਗੰਭੀਰ ਹੈ, ਉਸ ਬਿਨ ਸੰਸਾਰ ਕਮਲਾ ਹੈ।[24]

ਸ਼ਬਦ, ਜੋਤਿ, ਅਖੰਡ ਹੈ, ਕਾਲ ਪੁਲਾੜ ਦੇ ਬੰਧਨ ਤੋਂ ਮੁਕਤ, ਇਕ ਹੈ ਕਿਉਂਕਿ ਪਰਮੇਸਰ ਇਕ ਹੈ, ਹਰ ਵਸਤੂ ਉਸੇ ਦਾ ਪ੍ਰਕਾਸ਼ ਹੈ।[25]

ਸ਼ਬਦ ਨੂੰ ਖੋਜਣਾ, ਚੀਨਣਾ ਮਨੁੱਖ ਦਾ ਇਸ ਸੰਸਾਰ ਵਿਚ ਮਨੋਰਥ ਹੈ, ਬਾਕੀ ਸਭ ਕੂੜ ਕਬਾੜ ਹੈ।[26]

ਸਿੱਖ ਗੁਰੂ ਸਾਹਿਬਾਨ ਦੇ ਇਲਹਾਮ ਦਾ ਵਿਸ਼ਾ-ਵਸਤੂ ਸ਼ਬਦ ਹੈ, ਜਿਸਨੂੰ ਗੁਰੂ ਅਰਜਨ ਦੇਵ ਨੇ ਗੁਰੂ ਗ੍ਰੰਥ ਦੀ ਪਹਿਲੀ ਪੋਥੀ ਵਿਚ ਸੰਕਲਿਤ ਕੀਤਾ।

ਆਪਣੇ ਵਡੇਰਿਆਂ ਦੇ ਇਸ ਖ਼ਜ਼ਾਨੇ ਸਾਹਮਣੇ ਸੰਸਾਰ ਦੇ ਸਾਰੇ ਖ਼ਜ਼ਾਨੇ ਤੁੱਛ ਹਨ। ਇਸ ਨੂੰ ਰਲ-ਮਿਲ ਕੇ ਖ਼ਰਚਦੇ ਰਹੋ, ਵਰਤਦੇ ਰਹੋ, ਘਟੇਗਾ ਨਹੀਂ, ਵਧਦਾ ਰਹੇਗਾ।[27]

---

☚ ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ॥
ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ॥ *(ਸਲੋਕ ਸਹਸਕ੍ਰਿਤੀ, ਮ: ੧, ਪੰ. 1353)*

21. ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥
ਘੜੀਐ ਸਬਦੁ ਸਚੀ ਟਕਸਾਲ॥ ਜਿਨ ਕਉ ਨਦਰਿ ਕਰਮੁ ਤਿਨ ਕਾਰ॥
ਨਾਨਕ ਨਦਰੀ ਨਦਰਿ ਨਿਹਾਲ॥ *(ਜਪੁ, ਪੰ. 8)*
22. ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ...॥ *(ਮਲਾਰ, ਮ: 8, ਪੰ. 1264)*
23. ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥
ਤਿਸ ਕੈ ਸੰਗਿ ਸਿਖੁ ਉਧਰੈ...॥ *(ਗਉੜੀ ਸੁਖਮਨੀ, ਮ: ੫, ਪੰ. 286)*
24. ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥ *(ਸੋਰਠਿ, ਮ: ੧, ਪੰ. 635)*
25. ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ॥ *(ਪ੍ਰਭਾਤੀ, ਮ: ੩, ਪੰ. 1334)*
26. ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ॥
*(ਪ੍ਰਭਾਤੀ, ਮ: ੧, ਪੰ. 1342)*
27. ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥ ☛

17ਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਛੇਵੇਂ ਨਾਨਕ, ਗੁਰੂ ਹਰਗੋਬਿੰਦ ਸਾਹਿਬ (1595-1644) ਨੇ ਇਸ ਪੱਖ 'ਤੇ ਜ਼ੋਰ ਦਿੱਤਾ, ਕਿ ਮੀਰੀ ਅਤੇ ਪੀਰੀ ਦੋਵੇਂ ਸਿੱਖ ਰਹਿਤ ਮਰਯਾਦਾ ਦਾ ਅਟੁਟ ਅੰਗ ਹੋਣਗੇ। ਉਦੋਂ ਵਿਚਾਰ ਕੀਤਾ ਗਿਆ ਕਿ ਸੰਗਤ ਦੇ ਹਾਕਿਮ ਗੁਰੂ ਦੀ ਤਸਵੀਰ ਬਣਵਾਈ ਜਾਏ। ਗੁਰੂ ਨੇ ਉਸੇ ਵਕਤ ਸਪਸ਼ਟ ਕਰ ਦਿੱਤਾ ਕਿ ਦੇਹਧਾਰੀ ਨਾਸ਼ਵਾਨ ਸਰੀਰ ਦੀ ਕੋਈ ਅਹਿਮੀਅਤ ਨਹੀਂ, ਗੁਰੂ ਤਾਂ ਸ਼ਬਦ ਹੈ, ਜੋਤਿ ਹੈ ਜੋ ਦਿਲ ਵਿਚ ਰੌਸ਼ਨ ਹੈ, ਇਹੀ ਮਨੁੱਖਤਾ ਤਕ ਸੰਚਰਿਤ ਹੁੰਦੀ ਹੈ।

ਗੁਰੂ ਵਲੋਂ ਪ੍ਰਕਾਸ਼ਵਾਨ ਸ਼ਬਦ ਹੀ ਗੁਰੂ ਦੀ ਪ੍ਰਮਾਣਿਕ ਤਸਵੀਰ ਹੈ।[28] ਗੌਤਮ ਰਿਖੀ ਦੇ ਨਿਆਇਸ਼ਾਸਤਰ ਵਿਚ ਵਰਣਿਤ ਹਿੰਦੂ ਗਿਆਨ ਮੀਮਾਂਸਾ ਅਨੁਸਾਰ ਗਿਆਨ ਪ੍ਰਾਪਤ ਕਰਨ ਦੇ ਚਾਰ ਸਰੋਤ ਹਨ :

1. ਪ੍ਰਤੱਖਣ (Perception)
2. ਅਨੁਮਾਨ (Inference)
3. ਸਮਾਨਤਾ (Analogy)
4. ਸਬਦ (Sabad)

ਅਖ਼ੀਰਲਾ, ਚੌਥਾ ਸਰੋਤ ਪ੍ਰਮਾਣਿਕ ਹੈ। ਗੁਰਸ਼ਬਦ ਗਿਆਨ ਦਾ ਉਹ ਭਰੋਸੇਯੋਗ ਸਰੋਤ ਹੈ ਜਿਸ ਨਾਲ ਉਹ ਵਸਤਾਂ ਦੇਖੀਆਂ ਜਾ ਸਕਦੀਆਂ ਹਨ ਜੋ ਆਮ ਲੋਕਾਂ ਨੂੰ ਨਹੀਂ ਦਿਸਦੀਆਂ, ਰੂਹਾਨੀ ਅਨੁਭਵ। ਗੁਰੂ ਗ੍ਰੰਥ ਵਿਚ ਗੁਰੂ ਦਾ ਇਲਹਾਮ, ਸ਼ਬਦ ਦਰਜ ਹੈ। ਗੁਰੂ ਗ੍ਰੰਥ ਇਸੇ ਕਰਕੇ ਸ਼ਬਦ ਹੈ, ਹੁਕਮ ਹੈ। ਇਹ ਹੁਕਮ ਸਿੱਖ ਸਿਧਾਂਤ ਹੈ, ਗੁਰੂ ਗੋਬਿੰਦ ਸਿੰਘ ਨੇ ਜਦੋਂ ਗ੍ਰੰਥ ਅਤੇ ਪੰਥ ਨੂੰ ਗੁਰੂ ਦਾ ਰੁਤਬਾ ਪ੍ਰਦਾਨ ਕੀਤਾ, ਉਦੋਂ ਉਨ੍ਹਾਂ ਆਪਣੇ ਕੋਲੋਂ ਕੁਝ ਨਵਾਂ ਨਹੀਂ ਪਾਇਆ। ਆਪਣੀ ਥਾਂ ਕਿਸੇ ਵਿਅਕਤੀ ਨੂੰ ਉਤਰਾਧਿਕਾਰੀ ਨਾ ਥਾਪ ਕੇ ਭਵਿਖ ਲਈ ਉਨ੍ਹਾਂ ਨੇ ਖ਼ਾਲਸਾ ਪੰਥ ਅਤੇ ਗੁਰੂ ਗ੍ਰੰਥ ਨੂੰ ਰਸਮੀ ਤੌਰ 'ਤੇ ਸੱਚਾ ਰੁਤਬਾ ਪ੍ਰਦਾਨ ਕੀਤਾ ਜੋ ਸਦੈਵ ਕਾਇਮ ਰਹੇਗਾ। ਰੱਬ ਬਾਰੇ, ਸਿੱਖ ਦੇ ਆਪਣੇ ਭਾਈਚਾਰੇ ਅਤੇ ਜੀਵ-ਜੰਤ ਬਾਰੇ ਰਿਸ਼ਤਿਆਂ ਦੇ ਅਰਥ ਦਾ ਬਿਆਨ ਗੁਰੂ ਗ੍ਰੰਥ ਵਿਚ ਮੌਜੂਦ ਹੈ। ਲੌਕਿਕ, ਸੰਸਾਰਿਕ ਵਿਹਾਰਿਕ ਭਿੱਟ ਤੋਂ ਅਛੂਹ ਇਸ ਵਿਚ ਅਮਰ ਫ਼ਲਸਫ਼ਾ ਹੈ। ਸਾਮੀ ਧਰਮਾਂ ਵਾਂਗ ਇਸ ਵਿਚ ਸਮਾਜਿਕ ਸੰਗਠਨ ਦਾ ਕੋਈ ਨੈਤਿਕ ਵਿਧੀ ਵਿਧਾਨ ਨਹੀਂ, ਬੇਸ਼ਕ ਇਸ ਵਿਚ ਧਾਰਮਿਕ ਅਨੁਸ਼ਾਸਨ ਦੇ ਵੇਰਵੇ ਵੀ ਮੌਜੂਦ ਹਨ ਜਿਨ੍ਹਾਂ ਦੀ ਪੂਰੀ ਪਾਲਣਾ ਕਰਨੀ ਲਾਜ਼ਮੀ ਹੈ ਤੇ ਕਿਸੇ ਵਕਤ ਕਿਸੇ ਗ਼ਰਜ਼ ਦੀ ਪੂਰਤੀ ਲਈ ਇਹ ਅਨੁਸ਼ਾਸਨ ਤਬਦੀਲ ਨਹੀਂ ਹੋਵੇਗਾ।

---

☛ ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥
ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥

*(ਗਉੜੀ ਗੁਆਰੇਰੀ, ਮ: ੫, ਪੰ. 186)*

28. ਗੁਰ ਮੂਰਤਿ ਗੁਰੁ ਸਬਦੁ ਹੈ...। *(ਵਾਰਾਂ ਭਾਈ ਗੁਰਦਾਸ, 24.11)*

(ੳ) ਗੁਰੂ ਦੀ ਸਿੱਖਿਆ ਸੁਣੋ ਅਤੇ ਮੰਨੋ। ਨੇਕ ਕੰਮ ਥਿਰ ਰਹਿਣਗੇ ਤੇ ਬੁਰਾਈ ਦੂਰ ਕਰਨ ਦਾ ਫਿਰ ਦੂਜਾ ਮੌਕਾ ਨਹੀਂ ਮਿਲੇਗਾ।[29]

(ਅ) ਨੇਕ ਕਾਰਜ ਕਰੋ, ਇਸ ਨਾਲ ਭਲਾ ਹੋਵੇਗਾ।[30]

(ੲ) ਲਾਲਚ, ਹਵਸ, ਕੂੜ ਆਦਿਕ ਬੁਰੇ ਕੰਮਾਂ ਸਦਕਾ ਮਨੁੱਖ ਆਪਣੀ ਆਤਮਾ ਉੱਤੇ ਫ਼ਾਲਤੂ ਭਾਰ ਪਾਉਂਦਾ ਹੈ। ਇਹ ਨਾਸ਼ਵਾਨ ਸਰੀਰ ਇਉਂ ਰੁਲਦਾ ਦੇਖਿਆ ਹੈ ਜਿਵੇਂ ਜ਼ਮੀਨ ਉਪਰ ਸੁਆਹ।[31]

(ਸ) ਚਤੁਰ ਬੰਦਾ ਕਹਿੰਦਾ ਕੁਝ ਹੈ; ਕਰਦਾ ਕੁਝ ਹੋਰ ਹੈ; ਦਿਲ ਵਿਚ ਪ੍ਰੇਮ ਨਹੀਂ, ਸ਼ਬਦਾਂ ਰਾਹੀਂ ਪ੍ਰੇਮ ਦਾ ਦਿਖਾਵਾ ਕਰਦਾ ਹੈ। ਜਾਣੀ-ਜਾਣ ਪ੍ਰਭੂ ਨੂੰ ਸਭ ਪਤਾ ਹੈ।[32]

(ਹ) ਸਹੀ ਸਿਆਣਪ ਚੰਗੇ ਕੰਮ ਕਰਨ ਵਿਚ ਹੈ, ਕੇਵਲ ਬੁੱਲ੍ਹ ਹਿਲਾਈ ਜਾਣਾ ਘਾਟੇ ਦਾ ਸੌਦਾ ਹੈ।[33]

ਬਾਰ ਬਾਰ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ ਧਰਤੀ ਉਪਰ ਕੋਈ ਧਰਮ ਅਜਿਹਾ ਨਹੀਂ ਜਿਹੜਾ ਨੈਤਿਕ ਕਾਰਜ ਤੋਂ ਸੱਖਣਾ ਹੋਵੇ।[34] ਇਉਂ ਸਿੱਖ ਧਰਮ ਪੂਰਨ ਤੌਰ 'ਤੇ ਨੈਤਿਕ ਨੇਮ ਨੂੰ ਪ੍ਰਣਾਇਆ ਹੋਇਆ ਹੈ ਜਦੋਂ ਕਿ ਹਿੰਦੂ ਮੱਤ ਦੇ ਦੇਵ ਨੈਤਿਕ ਕਾਨੂੰਨ ਵਿਚ ਨਹੀਂ ਤੇ ਸਾਧੂ ਵੀ ਨੈਤਿਕ ਨੇਮ ਤੋਂ ਉਪਰ ਹੈ।[35] ਗੁਰਮਤਿ ਅਜਿਹਾ ਸੰਪਰਦਾਇ ਵੀ ਨਹੀਂ ਜਿਹੜਾ ਖ਼ਾਸ ਸੰਪਰਦਾ ਜਾਂ ਧਰਮ ਦੇ ਪੱਖ ਵਿਚ ਪ੍ਰਾਭੌਤਿਕ ਸ਼ਰਤਾਂ ਦੀ ਪੂਰਤੀ ਤੈਅ ਕਰੇ। ਇਸ ਦੇ ਕਥਨ ਵਿਸ਼ਵ-ਵਿਆਪਕੀ ਸਰੋਕਾਰਾਂ ਵਾਲੇ ਹਨ, ਜਾਂ ਮੰਨਣੇ ਪੈਣਗੇ ਜਾਂ ਛਡਣੇ ਪੈਣਗੇ। ਇਸ ਗ੍ਰੰਥ ਦਾ ਹੋਰ ਕੋਈ ਦਾਅਵਾ ਨਹੀਂ, ਕੋਈ ਇਲਹਾਮ ਇਸ ਤੋਂ ਵਧੀਕ ਦਾਅਵਾ ਕਰ ਵੀ ਨਹੀਂ ਸਕਦਾ।

ਗੁਰੂ ਗ੍ਰੰਥ ਦਾ ਇਹ ਰੁਤਬਾ ਸਦੈਵ ਇਹੋ ਰਿਹਾ ਹੈ। ਸੰਸਾਰ ਵਿਚ ਵਿਚਰਦਿਆਂ ਮਨੁੱਖੀ ਸੰਗਠਨ ਵਿਚ ਸੰਸਾਰਕ ਮਸਲੇ ਕਿਵੇਂ ਨਜਿੱਠਣੇ ਹਨ, ਗੁਰੂ ਗੋਬਿੰਦ ਸਿੰਘ ਨੇ ਇਸ ਬਾਰੇ ਕੁਝ ਹਦਾਇਤਾਂ ਜ਼ਰੂਰ ਦਿੱਤੀਆਂ।

ਗੁਰੂ ਗ੍ਰੰਥ ਦੀ ਉਤਪਤੀ ਅਤੇ ਸਾਹਿਤ ਰੂਪਾਂ ਤੋਂ ਪਹਿਲਾਂ ਭਾਰਤੀ ਪੂਰਵਜ ਗ੍ਰੰਥਾਂ ਦੀ ਅਣਹੋਂਦ ਨਹੀਂ ਸੀ। ਲਗਭਗ ਸਾਰੇ ਪੁਰਾਤਨ ਧਰਮ ਗ੍ਰੰਥ, ਗੁਰੂ ਗ੍ਰੰਥ ਵਾਂਗ

---

29. ਸੁਣਿ ਸੁਣਿ ਸਿਖ ਹਮਾਰੀ॥ ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ॥ *(ਗਉੜੀ ਗੁਆਰੇਰੀ, ਮ: ੧, ਪੰ. 154-55)*
30. ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ॥ *(ਆਸਾ ਕਾਫੀ, ਮ: ੫, ਪੰ. 397)*
31. ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ॥
    ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ॥ *(ਗਉੜੀ ਗੁਆਰੇਰੀ, ਮ: ੧, ਪੰ. 154)*
32. ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥
    ਜਾਨਨਹਾਰ ਪ੍ਰਭੂ ਪਰਬੀਨ॥ *(ਗਉੜੀ ਸੁਖਮਨੀ, ਮ: ੫, ਪੰ. 269)*
33. ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥ *(ਸਿਰੀਰਾਗੁ, ਮ: ੧, ਪੰ. 25)*
34. ਇਸੁ ਜਗ ਮਹਿ ਕਰਣੀ ਸਾਰੀ॥ *(ਸੋਰਠਿ ਮ: ੧, ਪੰ. 599)*
35. Charles Eliot, Sir, I, p. XVI.

ਸੰਕਲਿਤ ਅਤੇ ਸੰਗ੍ਰਹਿਤ ਸਨ। ਨਿਰਸੰਦੇਹ ਰਿਗਵੇਦ, ਜਿਹੜਾ ਭਜਨਾਂ ਦਾ ਸੰਗ੍ਰਹਿ ਹੈ, ਗੁਰੂ ਗ੍ਰੰਥ ਦਾ ਮਾਡਲ ਹੈ।

ਮੰਨਿਆ ਜਾਂਦਾ ਹੈ ਕਿ *ਬ੍ਰਹਦਾਰਣਯਕ ਉਪਨਿਸ਼ਦ* ਅਨੇਕ ਬੰਦਿਆਂ ਦੁਆਰਾ ਰਚਿਤ ਦਾਰਸ਼ਨਿਕ ਸਿਧਾਂਤਾਂ ਦਾ ਸੰਗ੍ਰਹਿ ਹੈ ਜਿਸ ਵਿਚ ਇਕਸੁਰਤਾ ਦਾ ਰੁਝਾਣ ਹੈ ਕਿਉਂਕਿ ਇਹ ਸਾਰੇ ਤੈਤਰੇ ਸਕੂਲ ਨੂੰ ਸਵੀਕਾਰ ਕਰਦੇ ਹਨ ਜੋ ਇਨ੍ਹਾਂ ਦੀ ਬੁਨਿਆਦ ਹੈ। ਸੁਤਪਿਟਕ ਦੀ ਬਣਤਰ ਪ੍ਰਤੱਖ ਗੁੰਝਲਦਾਰ ਹੈ, ਵਿਧੀਵਤ ਵਿਉਂਤਬੰਦੀ ਨਾਲ ਪੁਰਾਣੇ ਗ੍ਰੰਥ ਜਿਹੜੇ ਜ਼ਬਾਨੀ ਸੰਭਾਲੇ ਗਏ ਸਨ, ਉਨ੍ਹਾਂ ਦੀ ਸੰਪਾਦਨਾ ਹੋਈ ਸਾਬਤ ਹੁੰਦੀ ਹੈ। ਸਾਮੀ ਗ੍ਰੰਥ, ਪੁਰਾਣੀ ਅਤੇ ਨਵੀਂ ਇੰਜੀਲ, ਹਿੰਦੂ ਅਤੇ ਬੋਧ ਗ੍ਰੰਥਾਂ ਦੇ ਧਾਰਮਿਕ ਦਾਇਰੇ ਤੋਂ ਬਾਹਰ ਹਨ, ਉਨ੍ਹਾਂ ਵਿਚ ਵੀ ਕੋਈ ਅਪਵਾਦ ਨਹੀਂ, ਭਾਵੇਂ ਕਿ ਗੁਰੂ ਗ੍ਰੰਥ ਵਾਂਗ ਹੀ ਨਿਜੀ ਦਸਤਾਵੇਜਾਂ ਦੇ ਆਧਾਰ ’ਤੇ ਅੰਸ਼ਿਕ ਤੌਰ ’ਤੇ ਸੰਕਲਿਤ ਕੀਤੇ ਗਏ ਹਨ, ਪਹਿਲੀਆਂ ਪਰੰਪਰਾਵਾਂ ਅਤੇ ਸਿੱਖਿਆਵਾਂ ਵਿਚ ਕੋਈ ਵਾਧਾ ਨਹੀਂ ਕੀਤਾ। ਜਿਵੇਂ ਸਿੱਖ ਗੁਰੂ ਗ੍ਰੰਥ ਦਾ ਸਤਿਕਾਰ ਕਰਦੇ ਹਨ, ਬਾਕੀ ਪੁਰਾਤਨ ਧਰਮ ਆਪਣੇ ਗ੍ਰੰਥਾਂ ਦਾ ਉਸ ਤਰ੍ਹਾਂ ਸਤਿਕਾਰ ਨਹੀਂ ਕਰਦੇ। ਆਸਾਮ ਵਿਚ ਨਾਮਘੋਸ਼ ਦੀ ਅਤੇ ਨੇਪਾਲ ਵਿਚ ਅਗਯੀਨੀ ਤਾਂਤ੍ਰਿਕ ਗ੍ਰੰਥ ਨਵਰਤਨ ਗ੍ਰੰਥ ਦੀ ਪੂਜਾ ਜ਼ਰੂਰ ਹੁੰਦੀ ਹੈ ਪਰ ਮੂਰਤੀਆਂ ਵਾਂਗ, ਸਿੱਖ ਇਸ ਤਰ੍ਹਾਂ ਨਹੀਂ ਕਰਦੇ।

ਜਿਵੇਂ ਆਸਾਮ ਅਤੇ ਨੇਪਾਲ ਵਿਚ *ਨਾਮਘੋਸ਼* ਅਤੇ *ਨਵਰਤਨ* ਗ੍ਰੰਥ ਦੀ ਪੂਜਾ ਹੁੰਦੀ ਹੈ, ਉਸ ਤਰ੍ਹਾਂ ਦੀ ਵਿਧੀ ਨਾਲ ਗੁਰੂ ਗ੍ਰੰਥ ਦੀ ਨਹੀਂ ਹੁੰਦੀ।

ਸਭ ਚੰਗੀ ਤਰ੍ਹਾਂ ਜਾਣਦੇ ਹਨ ਕਿ ਹਜ਼ਰਤ ਮੁਹੰਮਦ ਦੀ ਮੌਤ (8 ਜੂਨ, 632 ਈ.) ਤੋਂ ਤੁਰੰਤ ਬਾਦ ਇਸਲਾਮ ਵਿਚ ਬਹੁਤ ਵੱਡਾ ਪਾੜ ਪੈ ਗਿਆ ਸੀ। ਅਬੂ ਬਕਰ ਦੀ ਖ਼ਿਲਾਫ਼ਤ ਦੇ ਸਮੇਂ (632-34 ਈ.) ਕਰਾਮਤੀਆਂ ਨੇ ਅਤੇ ਹਜ਼ਰਤ ਅਲੀ ਦੇ ਮੁਰੀਦਾਂ ਨੇ 930 ਈ. ਵਿਚ ਮੱਕੇ ’ਤੇ ਕਬਜ਼ਾ ਕਰ ਲਿਆ ਸੀ। ਸਾਲ 1258 ਈ. ਵਿਚ ਮੰਗੋਲਾਂ ਨੇ ਹਲਾਕੂ ਦੀ ਅਗਵਾਈ ਵਿਚ ਬਗ਼ਦਾਦ ਤਹਿਸ ਨਹਿਸ ਕਰ ਦਿੱਤਾ ਸੀ, ਮਿਸਰ ਦੇ ਫ਼ਤਮੀਦਾਂ ਨੇ ਇਸਲਾਮ ਦੇ ਖ਼ਲੀਫ਼ਿਆਂ ਵਜੋਂ ਆਪਣੇ ਆਪ ਨੂੰ ਉਚੇ ਰੁਤਬੇ ਦੇ ਲਏ। ਭਾਰਤ ਵਿਚਲੇ ਇਸਮਾਈਲੀ, ਮੁਸਲਮਾਨਾਂ ਦੇ ਉਹ ਫ਼ਿਰਕੇ ਹਨ ਜਿਹੜੇ ਆਪਣਾ ਸੰਬੰਧ ਹਜ਼ਰਤ ਅਲੀ ਨਾਲ ਜੋੜਦੇ ਹਨ, ਇਨ੍ਹਾਂ ਨੇ 9ਵੀਂ ਸਦੀ ਵਿਚ ਸਿੰਧ ਅਤੇ ਮੁਲਤਾਨ ਉਪਰ ਕਬਜ਼ਾ ਕਰ ਲਿਆ ਸੀ। 11ਵੀਂ ਸਦੀ ਦੇ ਮੁੱਢ ਵਿਚ ਗ਼ਜ਼ਨੀ ਤੋਂ ਆ ਕੇ ਮਹਿਮੂਦ ਨੇ ਇਨ੍ਹਾਂ ਨੂੰ ਢੇਰ ਕਰ ਦਿੱਤਾ। ਇਨ੍ਹਾਂ ਇਸਮਾਈਲੀਆਂ ਦੇ ਅਵਸ਼ੇਸ਼ ਭਾਰਤ ਵਿਚ ਹੁਣ ਖੋਜਿਆਂ ਅਤੇ ਬੋਹਰਿਆਂ ਵਿਚ ਮਿਲਦੇ ਹਨ।

ਹਸਨ ਬਿਨ ਸੱਬਾਹ (ਮੌਤ 1124) ਇਸਮਾਈਲੀਆਂ ਦਾ ਉਹ ਖ਼ੌਫ਼ਨਾਕ ਧਾਰਮਿਕ ਲੀਡਰ ਸੀ ਜਿਸ ਨੇ ਅੰਗਰੇਜ਼ੀ ਜ਼ਬਾਨ ਨੂੰ ‘ਹਤਿਆਰਾ’ (assasin) ਸ਼ਬਦ ਦਿੱਤਾ। ਇਸਲਾਮ ਦੇ ਇਸ ਇਕ ਫ਼ਿਰਕੇ ਦੇ ਪ੍ਰਚਾਰ ਲਈ 12ਵੀਂ ਸਦੀ ਵਿਚ ਉਸ ਨੇ ਨੂਰਸ਼ਾਹ ਉਰਫ਼ ਨੂਰ ਸਤਿਗੁਰੂ ਨੂੰ ਭਾਰਤ ਭੇਜਿਆ। ਨੂਰਸ਼ਾਹ ਨੇ ਗੁਜਰਾਤ ਵਿਚ

ਧਰਮ ਪਰਿਵਰਤਨ ਕਰਨ ਤਕ ਆਪਣਾ ਖੇਤਰ ਸੀਮਿਤ ਰੱਖਿਆ ਜੋ ਭਾਰਤੀ ਖੋਜਿਆਂ ਦਾ ਪਹਿਲਾ ਲੀਡਰ ਹੈ। ਪੀਰ ਸੱਯਦ ਕਬੀਰੁੱਦੀਨ (ਮੌਤ 1512) ਦਾ ਬੇਟਾ ਸੱਯਦ ਈਮਾਮੁੱਦੀਨ ਇਨ੍ਹਾਂ ਇਸਮਾਈਲੀ ਪ੍ਰਚਾਰਕਾਂ ਦੀ ਪੰਜਵੀਂ ਜਾਂ ਛੇਵੀਂ ਪੀੜ੍ਹੀ ਵਿੱਚੋਂ ਸੀ। ਉਸਨੇ ਭਾਰਤੀ ਇਸਲਾਮ ਵਿਚ ਕੁਫ਼ਰ ਸ਼ਾਮਲ ਕਰਨਾ ਸ਼ੁਰੂ ਕਰ ਦਿੱਤਾ। ਉਸ ਨੇ ਇਹ ਵੀ ਐਲਾਨ ਕਰ ਦਿੱਤਾ ਕਿ ਮਿਸਰ ਵਿਚਲੇ ਇਸਮਾਈਲੀ ਈਮਾਮ ਨੂੰ ਦਸਵੰਧ ਦੇਣਾ ਬੰਦ ਕਰ ਦਿਉ ਜਿਸ ਦੇ ਫਲਸਰੂਪ ਈਮਾਮਿ-ਵਕਤ ਆਕਾ ਅਬਦੁਸ ਸਲਾਮ ਨੇ ਉਸ ਨੂੰ ਛੇਕ ਦਿੱਤਾ। ਭਵਿਖ ਵਿਚ ਅਜਿਹਾ ਕੁਫਰ ਦੁਹਰਾਇਆ ਨਾ ਜਾ ਸਕੇ, ਉਸ ਨੇ ਪੀਰ ਪ੍ਰਣਾਲੀ ਬੰਦ ਕਰ ਦਿੱਤੀ ਜੋ ਇਸਮਾਈਲੀ ਇਸਲਾਮ ਦੇ ਪ੍ਰਚਾਰਕ ਹੋਇਆ ਕਰਦੇ ਸਨ। ਇਕ ਕਿਤਾਬ ***ਪਾਂਡਿਆਤਿ-ਜਵਾਂਮਰਦੀ*** (ਮਰਦਾਨਾ ਨਿਯਮਾਵਲੀ) ਤਿਆਰ ਕਰਵਾਈ ਤਾਂ ਕਿ ਭਾਰਤੀ ਖੋਜੇ ਉਸ ਤੋਂ ਅਗਵਾਈ ਲੈ ਸਕਣ। ਇਸਮਾਇਲੀ ਈਮਾਮ ਦੇ ਭਾਰਤੀ ਮੁਰੀਦ ਇਸ ਕਿਤਾਬ ਨੂੰ ਪੀਰ ਦਾ ਦਰਜਾ ਦਿੰਦੇ ਹਨ। ਭਾਵੇਂ ਕੁਝ ਬੁਨਿਆਦੀ ਭਿੰਨਤਾਵਾਂ ਹਨ, ਇਹ ਗ੍ਰੰਥ ਨੂੰ ਗੁਰੂ ਮੰਨਦੇ ਹਨ। ਪਹਿਲੀ ਗੱਲ ਇਹ ਕਿ ਗ੍ਰੰਥ ਇਥੇ ਗੁਰੂ ਹੈ, ਖੋਜਿਆਂ ਦੀ ਕਿਤਾਬ *ਹਦਾਇਤਨਾਮਾ* ਵਾਂਗ ਇਹ ਗੁਰੂ ਦਾ ਡਿਪਟੀ ਨਹੀਂ। ਡਿਪਟੀ ਦੀ ਸੱਤਾ ਦੋ ਨੰਬਰ ਦੀ ਹੈ ਜਿਸਨੂੰ ਇਮਾਮਿ-ਵਕਤ ਸਮੇਂ ਸਮੇਂ ਘਟ ਵੱਧ ਕਰ ਸਕਦਾ ਹੈ, ਬਦਲ ਸਕਦਾ ਹੈ। ਦੂਜੀ ਗੱਲ ਇਹ ਕਿ ਪੁਰਾਤਨ ਹਿੰਦੂ ਪਰਾਭੌਤਿਕ ਸ਼ਾਸਤ੍ਰ ਵਾਂਗ ਇਹ ਗ੍ਰੰਥ ਨੂੰ ਸ਼ਬਦ ਦਾ ਰੁਤਬਾ ਤੇ ਸਤਿਕਾਰ ਦਿੰਦਾ ਹੈ ਜਦੋਂ ਕਿ ਖੋਜਿਆਂ ਦੀ ਪੀਰ ਕਿਤਾਬ ਮਹਿਜ਼ ਮਨੁੱਖੀ ਹਦਾਇਤਾਂ ਦਾ ਚਿੱਠਾ ਹੈ। ਪੀਰ ਕਿਤਾਬ ਅਤੇ ਗੁਰੂ ਗ੍ਰੰਥ ਵਿਚਲੀ ਸਾਂਝ ਇਥੇ ਹੀ ਖ਼ਤਮ ਹੋ ਜਾਂਦੀ ਹੈ। ਜੀਵੰਤ ਮਨੁੱਖ ਦੀ ਅਗਵਾਈ ਗ੍ਰੰਥ ਕਰੇਗਾ, ਇਹ ਸ਼ਿਰੋਮਣੀ ਸੰਬੋਧ ਸਿੱਖ ਵਿਚਾਰਧਾਰਾ ਦਾ ਕੇਂਦਰ-ਬਿੰਦੂ ਹੈ ਜਿਥੇ ਗ੍ਰੰਥ ਗੁਰੂ ਹੈ, ਇਹ ਧਾਰਮਿਕ ਵਿਚਾਰਧਾਰਾ ਹੁਣ ਬਹੁਸੰਮਤੀ ਮਨੁੱਖਤਾ ਦੀ ਬਣਦੀ ਜਾ ਰਹੀ ਹੈ। ਜਿਵੇਂ ਅਸੀਂ ਦੇਖ ਚੁੱਕੇ ਹਾਂ, ਹਿੰਦੂ ਆਦਿ ਕਾਲ ਤੋਂ ਇਸ ਸਿਧਾਂਤ ਤੋਂ ਜਾਣੂ ਰਹੇ ਹਨ। ਇਸਲਾਮ ਵਿਚ ਵੀ ਇਸ ਦੀ ਧੁੰਦਲੀ ਜਿਹੀ ਝਲਕ ਦਿਸਦੀ ਹੈ। ਪੰਦਰ੍ਹਵੀਂ ਸਦੀ ਵਿਚ ਪ੍ਰੋਟੈਸਟੈਂਟ ਲੂਥੇਰੀਅਨ ਬਗ਼ਾਵਤ ਵੀ ਬਾਈਬਲ ਨੂੰ ਪੋਪ ਦੇ ਦਿਖਾਵੇ ਨਾਲੋਂ ਉਤਮ ਦਰਜਾ ਦੇਣ ਦਾ ਹੀ ਅੰਦੋਲਨ ਸੀ। ਹੁਣ ਕੈਥੋਲਿਕ ਚਰਚ ਨੇ ਵੀ ਸੰਕੋਚ ਨਾਲ ਲੂਥਰ ਦੇ ਨੁਕਤੇ ਨੂੰ ਅਪਣਾ ਲਿਆ ਹੈ। ਕੁਝ ਸਾਲ ਪਹਿਲਾਂ ਰੋਮ ਵਿਚ ਵੈਟੀਕਨ ਕਾਊਂਸਲ ਦੀ ਮੀਟਿੰਗ ਦੌਰਾਨ ਬਾਈਬਲ ਪੀਟਰ ਦੀ ਉਚੀ ਵੇਦੀ ਉਪਰ ਹਰ ਰੋਜ਼ ਸੁਸ਼ੋਭਿਤ ਕੀਤੀ ਜਾਂਦੀ ਸੀ ਜਿਵੇਂ ਸਿੱਖ ਆਪਣੀਆਂ ਧਾਰਮਿਕ ਰਸਮਾਂ ਵੇਲੇ ਸੰਗਤ ਵਿਚ ਸਭ ਤੋਂ ਉਚਾ ਦਰਜਾ ਦਿੰਦਿਆਂ ਗੁਰੂ ਗ੍ਰੰਥ ਦਾ ਪ੍ਰਕਾਸ਼ ਕਰਦੇ ਹਨ। ਗ੍ਰੰਥ ਨੂੰ ਪ੍ਰਥਮਿਕਤਾ ਦੇਣੀ ਅਤੇ ਆਦਰ ਕਰਨਾ ਕੋਈ ਅਜੀਬ ਅਦਭੁਤ ਵਰਤਾਰਾ ਨਹੀਂ ਤੇ ਇਸ ਨੂੰ ਬੁਤ ਪੂਜਾ ਨਹੀਂ ਕਿਹਾ ਜਾ ਸਕਦਾ।

ਇਸ ਸਿਧਾਂਤ ਅਨੁਸਾਰ ਉਹ ਗਿਆਨ ਜੋ ਦਵੈਤ ਪੈਦਾ ਕਰੇ, ਆਤਮਪਰਕ-ਵਸਤੂਪਰਕ ਸੰਬੰਧ ਸਥਾਪਤ ਕਰੇ, ਸਹੀ ਗਿਆਨ ਨਹੀਂ, ਇਹ ਸਤਿ ਦਾ ਗਿਆਨ ਨਹੀਂ, ਭ੍ਰਾਂਤੀ ਹੈ, ਸਾਪੇਖ ਗਿਆਨ ਹੈ। ਇਹ ਦਵੰਦ ਹੈ ਜੋ ਨਿਸ਼ਚਿਤ ਨਹੀਂ, ਸਵੈ-

ਸਿਧ ਨਹੀਂ। ਸਹੀ ਗਿਆਨ ਜਾਂ ਸਤਿ ਦਾ ਗਿਆਨ ਅਦਵੰਦਕ ਹੈ ਜਿਸ ਵਿਚ ਆਤਮਗਤ ਅਤੇ ਵਸਤੂਗਤ ਵੰਡਾਂ ਨਹੀਂ, ਉਸ ਵਿਚ ਦੁਜੈਲਤਾ ਦੀ ਥਾਂ ਹੋ ਹੀ ਨਹੀਂ ਸਕਦੀ, ਅਦਵੈਤ ਹੈ। ਸਚੇ ਗਿਆਨ ਵਿਚ ਆਤਮ ਅਤੇ ਵਸਤੂ ਦਾ ਉਚੇਰਾ ਸੰਸਲੇਸ਼ਣ ਹੋ ਜਾਂਦਾ ਹੈ। ਸਤਿ ਨਾਲ ਏਕਤਾ ਹੀ ਸਹੀ ਗਿਆਨ ਹੈ। ਬ੍ਰਹਦਾਰਣਯਕ ਉਪਨਿਸ਼ਦ ਦਾ ਕਥਨ ਹੈ (III.7.23):

"ਉਸਦੇ ਇਲਾਵਾ ਕੋਈ ਦ੍ਰਸ਼ਟਾ ਨਹੀਂ, ਕੋਈ ਸ੍ਰੋਤਾ ਨਹੀਂ, ਕੋਈ ਅਨੁਭਵੀ ਨਹੀਂ, ਕੋਈ ਗਿਆਨੀ ਨਹੀਂ।"[36]

ਇਸ ਸਤਿ ਬਾਰੇ, ਇਸ ਦੇ ਗਿਆਨ ਬਾਰੇ ਕੋਈ ਦਵੰਦ ਨਹੀਂ। ਏਕਤਾ ਬਾਰੇ ਗਿਆਨ ਮੀਮਾਂਸਾ ਅਤੇ ਤੱਤ ਮੀਮਾਂਸਾ ਦੀ ਸਥਿਤੀ ਇਹੋ ਹੈ:

**ਤਾ ਕੀ ਗਤਿ ਮਿਤਿ ਕਹੀ ਨ ਜਾਇ ॥**
**ਦੂਸਰ ਹੋਇ ਤ ਸੋਝੀ ਪਾਇ ॥** *(ਗਉੜੀ ਸੁਖਮਨੀ ਮ. ੫, ਪੰ. 294)*

ਗਿਆਨ, ਸਤਿ ਦਾ ਗਿਆਨ ਅੰਤਿਮ ਹੈ, ਥਿਰ ਹੋਂਦ ਹੈ, ਸੰਬੰਧ ਨਹੀਂ, ਵਿਧੀ ਨਹੀਂ, ਕਿਸੇ ਹੋਰ ਪ੍ਰਾਪਤੀ ਲਈ ਸਾਧਨ ਮਾਤ੍ਰ ਨਹੀਂ। ਗਿਆਨ ਕਿਸੇ ਨੂੰ ਬਚਾਉਣ ਵਾਸਤੇ ਨਹੀਂ, ਇਹ ਕਥਨ ਸਹੀ ਹੈ ਕਿ ਸੱਚਾ ਗਿਆਨ ਆਪ ਮੋਖ ਦੁਆਰ ਹੈ।

'ਜਿਸ ਨੂੰ ਰੱਬ ਦਾ ਗਿਆਨ ਹੋਇਆ, ਉਹ ਆਪ ਰੱਬ ਹੈ' ਯੋਰਪੀ ਚਿੰਤਨ ਵਿਚ ਇਸ ਹਿੰਦੂ ਚਿੰਤਨ ਬਰਾਬਰ ਕੋਈ ਚਿੰਤਨ ਨਹੀਂ, ਨਾ ਪਹਿਲਾਂ, ਨਾ ਹੁਣ। ਪਰ ਭੌਤਿਕ ਗਿਆਨ ਹੋਵੇ ਚਾਹੇ ਭੌਤਿਕ ਵਿਗਿਆਨ, ਇਹ ਹਰ ਕਿਸਮ ਦੇ ਗਿਆਨ ਨੂੰ ਰੱਦ ਕਰਨ ਤੁੱਲ ਹੈ। ਵੀਹਵੀਂ ਸਦੀ ਦੇ ਪੱਛਮੀ ਦਾਰਸ਼ਨਿਕ ਰੁਝਾਨ ਵਾਲੇ ਗਿਆਨ ਕੇਂਦਰ ਤੋਂ ਕੇਵਲ ਇਨਕਾਰੀ ਨਹੀਂ ਜਿਵੇਂ ਕਿ ਬਰਗਸਾਂ ਦਾ ਅਤਿ ਜੀਵਨ-ਸ਼ਕਤੀਵਾਦ ਜਾਂ ਡੇਵੀ ਦੇ ਗਿਆਨ ਅਨੁਭਵ ਦਾ ਪਰੋਖਵਾਦ ਹੋਵੇ। ਇਕ ਮਨੁੱਖੀ ਹਰਕਤ ਸਾਕਾਰ ਹੁੰਦੀ ਹੈ ਜੋ ਸਾਧਨ ਤੋਂ ਪਾਰ ਲੰਘ ਜਾਂਦੀ ਹੈ, ਜਿਸ ਵਿਚ ਸਾਧਨ, ਹਰਕਤ ਅਤੇ ਵਸਤੂ ਇਕ ਹੋ ਜਾਂਦੇ ਹਨ।

**ਬ੍ਰਹਮਗਿਆਨੀ ਆਪਿ ਨਿਰੰਕਾਰੁ ॥** *(ਗਉੜੀ ਸੁਖਮਨੀ ਮ. ੫, ਪੰ. 274)*

ਸਤਿ ਦੇ ਇਸ ਗਿਆਨ ਨੂੰ ਮਹਾਂਯਾਨ ਬੋਧ ਮੱਤ ਨੇ ਪ੍ਰਗਯਾਪਾਮਿੱਤਾ ਦਾ ਨਾਮ ਦਿੱਤਾ ਹੈ। ਜਿਹੜਾ ਮਹਾਂਯਾਨੀ ਗ੍ਰੰਥ ਸਤਿ ਦੇ ਗਿਆਨ ਦਾ ਵਰਣਨ ਕਰਦਾ ਹੈ, ਉਸਨੂੰ ਵੀ 'ਪ੍ਰਗਯਾਪਾਮਿੱਤ' ਕਹਿੰਦੇ ਹਨ। ਦੋ ਲੱਖ ਪੰਕਤੀਆਂ ਵਾਲਾ ਇਹ ਗ੍ਰੰਥ ਮੰਨਿਆ ਜਾਂਦਾ ਹੈ ਰਾਜਗ੍ਰਿਹਿ ਵਿਖੇ ਗ੍ਰਿਧਕੂਟ ਉੱਤੇ ਗੌਤਮ ਬੁੱਧ ਨੇ ਆਪਣੇ ਪ੍ਰਵਚਨਾਂ ਰਾਹੀਂ ਸੰਸਾਰ ਨੂੰ ਦਿੱਤਾ। ਪ੍ਰਗਯਾ ਸ਼ਬਦ ਦੀ ਧਾਤੂ ਯੂਨਾਨੀ *prognosis* ਨਾਲ ਜਾ ਮਿਲਦੀ

---

36. नान्योऽतोऽस्ति द्रष्टा नान्योऽतोऽस्ति श्रोता।
नान्योऽतोऽस्ति मन्ता नान्योऽतोऽस्ति विज्ञातैष।।
(ਨਾਨ੍ਯੋਓਅਤੋਅਸ੍ਤਿ ਦ੍ਰਸ਼ਟਾ ਨਾਨ੍ਯੋਓਅਤੋਅਸ੍ਤਿ ਸ਼੍ਰੋਤਾ।
ਨਾਨ੍ਯੋਓਅਤੋਅਸ੍ਤਿ ਮੰਤਾ ਨਾਨ੍ਯੋਓਅਤੋਅਸ੍ਤਿ ਵਿਗਿਯਾਤੈਸ਼ ॥)
*(Brhadarnyakopanisad, III, 7.23)*

ਹੈ ਜਿਸ ਦਾ ਮਤਲਬ ਹੈ ਉਹ ਗਿਆਨ ਜੋ ਲੌਕਿਕ ਨਹੀਂ, ਜਿਹੜਾ ਸੰਗਿਆ ਤੋਂ ਭਿੰਨ ਹੈ, ਗਿਆਨ ਇੰਦਰੀਆਂ ਦੀ ਪਕੜ ਤੋਂ ਪਾਰ। ਬੋਧ ਮੂਰਤੀਕਲਾ, ਪਲਾਸਟਿਕ ਆਰਟ ਅਤੇ ਧਰਮੀ ਚਿੱਤਰਾਂ ਉਪਰ ਪ੍ਰਗਿਆ ਨੂੰ ਖ਼ੂਬਸੂਰਤੀ ਨਾਲ ਦ੍ਰਿਸ਼ਟਮਾਨ ਕੀਤਾ ਗਿਆ ਹੈ। ਸਿੰਗਰੀ, ਜਾਵਾ 13ਵੀਂ ਸਦੀ ਦਾ ਪ੍ਰਗਯਾਪਾਰਮਿਤਾ ਦਾ ਬੁੱਤ ਇਸ ਪ੍ਰਗਟਾਵੇ ਦੀ ਮੁਕੰਮਲ ਉਦਾਹਰਣ ਹੈ, ਕਾਇਮ ਦਾਇਮ। ਇਸ ਵਿਚ ਸ਼ਾਂਤ ਸੁੰਦਰ ਔਰਤ ਸਮਾਧੀ ਇਸਥਿਤ ਕੰਵਲਫੁੱਲ 'ਤੇ ਪਦਮਾਸਣ ਬਿਰਾਜਮਾਨ ਹੈ, ਵਿਤਰਕਮੁਦ੍ਰਾ ਵਿਚ ਹੈ, ਇਸਥਿਤ ਕੰਵਲਨਾੜ ਉਸਦੇ ਖੱਬੇ ਬਾਜੂ ਵਿੱਚੋਂ ਦੀ ਬਾਹਰ ਵਲ ਵਧੀ ਹੋਈ ਹੈ ਤੇ ਕੰਵਲ ਫੁਲ ਉਪਰ ਕਿਤਾਬ ਹੈ।

ਇਹ ਦਮਕਦਾ ਸਰੂਪ ਹਰ ਵਸਤੂ ਦੀ ਅਮਰ ਅਦ੍ਰਿਸ਼ਟ ਪ੍ਰਕ੍ਰਿਤੀ ਦਾ ਪ੍ਰਤੀਕ ਹੈ ਜੋ ਦਵੈਤ ਤੋਂ, ਹੱਦਬੰਦੀ ਤੋਂ ਅਤੇ ਧੁੰਧਲੇ ਗੁਣਾਂ ਤੋਂ ਸੱਖਣਾ ਹੈ।[37]

ਕੰਵਲ ਦਾ ਪ੍ਰਤੀਕ ਹਿੰਦੂ ਪਰੰਪਰਾ ਵਿੱਚੋਂ ਆਇਆ ਹੈ ਜੋ ਦੇਵੀ ਸ੍ਰੀ ਲਕਸ਼ਮੀ ਨਾਲ ਸੰਬੰਧਿਤ ਹੈ। ਲਛਮੀ ਦਾ ਇਕ ਨਾਮ ਕਮਲਾ ਵੀ ਹੈ, ਕਮਲਾ ਮਾਇਨੇ ਕੰਵਲ ਫੁੱਲ, ਲਛਮੀ ਨੂੰ ਕੰਵਲ ਫੁੱਲਾਂ ਵਿਚ ਚਿਤ੍ਰਿਆ ਦਿਖਾਇਆ ਜਾਂਦਾ ਹੈ। ਉਹ ਸੰਸਾਰਕ ਸੁਖਾਂ ਦੀ ਪ੍ਰਤੀਕ ਹੈ ਜਦੋਂ ਕਿ ਪ੍ਰਗਯਾ ਪਾਰਮਿਤਾ, ਉਸ ਦੇ ਸਮਾਨ ਬੋਧ ਦੇਵੀ ਅਲੌਕਿਕ ਮੰਡਲ ਵਿਚ ਵਿਚਰਦੀ ਦੁਨੀਆਵੀ ਬੰਧਨ ਤੋੜਦੀ ਹੈ, ਸਾਨੂੰ ਚੰਮ ਅਗਿਆਨਤਾ ਦੀ ਹੋਂਦ ਤੋਂ ਮੁਕਤ ਕਰਦੀ ਹੈ, ਅਨੁਭਵ ਰਾਹੀਂ ਸੰਸਾਰ ਦੀ ਵਿਆਪਕ ਪ੍ਰਪੰਚੀ ਮਾਇਆ ਭ੍ਰਾਂਤੀ ਤੋਂ ਪਾਰ ਲਿਜਾਂਦੀ ਹੈ।[38]

ਸਿੰਗਸਰੀ ਬੁੱਤ ਵਿਚ ਜੋ ਦਿਖਾਇਆ ਗਿਆ, ਸਿੱਖ ਪਰੰਪਰਾ ਵਿਚ ਇਸ ਦੀ ਥਾਂ ਕਿਤਾਬ ਅਹਿਮ ਹੈ, ਇਹ ਹੈ ਅਲੌਕਿਕ ਗਿਆਨ, ਇਹ ਹੈ *ਪ੍ਰਗਯਾਪਾਰਮਿਤਾ*। ਆਦਿ ਬੁੱਧ ਦੇ ਪੁਰਾਤਨ ਸ਼ਬਦ ਦੀ ਪਛਾਣ ਸਿੱਖ ਪਰੰਪਰਾ ਸਵੀਕਾਰ ਕਰਦੀ ਹੈ ਜਿਸ ਸ਼ਬਦ ਦੀ ਆਭਾ ਪਿਛਲੇਰੇ ਮਹਾਂਯਾਨੀ ਅਨੁਭਵ ਵਿੱਚੋਂ ਗ਼ੈਰ-ਹਾਜ਼ਰ ਹੋ ਗਈ।

ਮਹਾਂ ਪਰਿਨਿਰਵਾਣ ਤੋਂ ਪਹਿਲਾਂ ਗੌਤਮ ਨੇ ਜੋ ਸ਼ਬਦ ਕਹੇ, ਉਹ ਸਨ : "ਹੋ ਸਕਦਾ ਹੈ ਅਨੰਦ ਤੁਹਾਡੇ ਵਿੱਚੋਂ ਕੁਝ ਜਣੇ ਸੋਚਣ ਕਿ ਗੁਰੂ ਦਾ ਸ਼ਬਦ ਖ਼ਤਮ ਹੋ ਗਿਆ ਹੈ, ਸਾਡਾ ਕੋਈ ਗੁਰੂ ਨਹੀਂ। ਇਸ ਤਰ੍ਹਾਂ ਨਹੀਂ ਕਰਨਾ। ਮੈਂ ਜਿਸ ਧਰਮ ਦਾ ਪ੍ਰਕਾਸ਼ ਕੀਤਾ, ਤੁਹਾਨੂੰ ਸਿਖਾਇਆ, ਮੈਥੋਂ ਬਾਦ ਤੁਹਾਡਾ ਉਹੀ ਗੁਰੂ ਹੋਏਗਾ।"[39]

ਇਹ ਹੈ ਉਹ ਸਿਧਾਂਤ ਜੋ ਗੁਰੂ ਸਾਹਿਬਾਨ ਨੇ ਗੁਰੂ ਗ੍ਰੰਥ ਵਿਚ ਦਿੱਤਾ ਤੇ ਆਖ਼ਰ ਗੁਰੂ ਗੋਬਿੰਦ ਸਿੰਘ ਨੇ ਦ੍ਰਿੜ੍ਹਾਇਆ ਕਿ ਗ੍ਰੰਥ, ਦੈਵੀ ਗਿਆਨ ਦਾ ਭੰਡਾਰ ਤੁਹਾਡਾ ਗੁਰੂ ਹੋਏਗਾ, "ਪ੍ਰਤੱਖ ਗੁਰੂ ਕੀ ਦੇਹ" ਆਪਣੇ ਤੱਤ ਰੂਪ ਵਿਚ ਇਹ ਅਲੌਕਿਕ ਗਿਆਨ ਰੱਬ ਅਤੇ ਗੁਰੂਤਵ ਦੋਵੇਂ ਹੈ, ਗੁਰੂ ਦਾ ਸ਼ਬਦ ਹੀ ਗੁਰੂ ਦਾ ਗਿਆਨ ਹੈ :

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥**

*(ਗੂਜਰੀ ਕੀ ਵਾਰ, ਮ: ੩, ਪੰ. 515)*

---

37. Heinrich Zimmer, *The Art of Indian Asia,* I, p. 140.
38. *Ibid.*, pp. 141-142.
39. *Dighanikaya*, II, pp. 154-155.

ਇਉਂ ਗੁਰੂ ਗ੍ਰੰਥ, ਗੁਰੂ ਦੇ ਸ਼ਬਦ ਦਾ ਭੰਡਾਰ ਹੈ, ਗੁਰੂ ਗੋਬਿੰਦ ਸਿੰਘ ਨੇ ਸਾਫ਼ ਲਫ਼ਜ਼ਾਂ ਵਿਚ ਐਲਾਨ ਕੀਤਾ ਹੈ: "ਸ਼ਬਦ ਗੁਰਾਂ ਕੀ ਦੇਹ।"

ਸਿੱਖਾਂ ਨੇ ਜੋ ਸ਼ਰਧਾ ਗੁਰੂ ਗ੍ਰੰਥ ਵਿਚ ਰੱਖੀ, ਉਹ ਮੂਰਤੀ ਪੂਜਾ ਨਹੀਂ, ਉਹ ਮੂਰਤੀ ਪੂਜਕ ਹਨ ਹੀ ਨਹੀਂ, ਕਿਸੇ ਰੂਪ ਨੂੰ ਨਹੀਂ ਪੂਜਦੇ। ਇਹ ਸਾਰੇ ਗੁਰੂਆਂ ਦਾ ਪ੍ਰਤੱਖ ਸਰੀਰ ਹੈ, ਇਹ ਦੈਵੀ ਗਿਆਨ ਦਾ ਪ੍ਰਤੱਖ ਖ਼ਜ਼ਾਨਾ ਹੈ, ਪੰਥ ਅਤੇ ਗ੍ਰੰਥ ਇਕ ਰੂਪ ਹਨ, ਗੁਰੂ ਗ੍ਰੰਥ ਦੀ ਲੌਕਿਕ ਅਤੇ ਅਲੌਕਿਕ ਦੋਵੇਂ ਪ੍ਰਕਾਰ ਦੀ ਪ੍ਰਭੂਸੱਤਾ ਅਦੁੱਤੀ ਹੈ।

ਜੇ ਰੱਬ ਨੂੰ ਅਮਰ ਦੇਵਤਾ ਪਰਿਭਾਸ਼ਿਤ ਕੀਤਾ ਜਾਵੇ ਤੇ ਰੂਹਾਨੀਅਤ ਉਹ ਨਾਸ਼ਵਾਨ ਸੱਤਾ ਜਿਸ ਵਿਚ ਦੈਵੀ ਗੁਣ ਹੋਣ ਤਾਂ ਅਸੀਂ ਆਖ ਸਕਦੇ ਹਾਂ ਕਿ ਗੁਰੂ ਗ੍ਰੰਥ ਰੂਹਾਨੀਅਤ ਤਾਂ ਹੈ, ਦੇਵਤਾ ਨਹੀਂ, ਜਿਸ ਕਰਕੇ ਸਿੱਖਾਂ ਲਈ ਨਾ ਇਹ ਪੂਜਾ-ਸਥਲ ਹੋ ਸਕਦਾ ਹੈ, ਨਾ ਹੈ। ਤਾਂ ਵੀ, "ਪ੍ਰਗਟ ਗੁਰਾਂ ਕੀ ਦੇਹ", ਜਾਣ ਕੇ ਸਿੱਖ ਇਸ ਵਿਚ ਅਤਿ ਡੂੰਘੀ ਸ਼ਰਧਾ ਪ੍ਰਗਟਾਂਦੇ ਹਨ। ਇਸ ਨੂੰ ਪੂਰਬੀ ਰਸਮੀ ਸ਼ਰਧਾ ਸਤਿਕਾਰ ਦਿੱਤਾ ਜਾਂਦਾ ਹੈ ਕਿਉਂਕਿ ਇਹ ਸਿੱਖ ਦੀ ਪ੍ਰਭੂਸੱਤਾ ਦਾ ਪ੍ਰਤੀਕ ਹੈ।

### ਅਧਿਆਇ ਅੱਠਵਾਂ

# ਕੁਆਰੀ ਵੰਸ਼-ਵ੍ਰਿਧੀ

*ਕੁਆਰੀ ਵੰਸ਼-ਵ੍ਰਿਧੀ, parthenogenesis* ਦਾ ਪ੍ਰਾਣੀ-ਵਿਗਿਆਨ ਵਿਚ ਅਰਥ ਕਾਮੁਕ ਸੰਜੋਗ ਬਗ਼ੈਰ ਉਤਪਤੀ, ਜੀਵਨ ਦਾ ਉਹ ਰੂਪ ਹੈ ਜੋ ਉਤਪਤੀ ਕਰਨ ਵਸਤੇ ਜਗਤ-ਮਾਤ ਨੇ ਮਰਦ ਦੀ ਸਹਾਇਤਾ ਨਹੀਂ ਲਈ। ਯੂਨਾਨੀ ਭਾਸ਼ਾ ਵਿਚ *Parthenos* ਦਾ ਅਰਥ ਕੁਆਰੀ ਹੈ, ਜਿਸ ਨੇ ਉਤਪਤੀ ਲਈ ਆਪਣੇ ਵਿਰੋਧੀ ਲਿੰਗ ਨਾਲ ਸੰਜੋਗ ਨਹੀਂ ਕੀਤਾ, ਸੋ ਕੁਆਰੀ ਵੰਸ਼-ਵ੍ਰਿਧੀ ਦਾ ਪ੍ਰਪੰਚ ਜੀਵਨ ਦੀ ਇਕ ਨਵੀਂ ਕਿਸਮ ਹੈ, ਆਮ ਉਤਪਤੀ ਨਹੀਂ। ਇਹ ਸਕ੍ਰਿਅ ਕ੍ਰਮ-ਵਿਕਾਸ ਦੀ ਕੜੀ ਤੋਂ ਬਾਹਰ ਹੈ। ਯਸੂ ਮਸੀਹ ਦੀ ਕੁਆਰੀ ਮਾਂ ਦੇ ਪੇਟੋਂ ਜਨਮ ਲੈਣ ਦੀ ਘਟਨਾ ਯਸੂ ਦਾ ਜਨਮ ਵਿਲੱਖਣ ਦਰਸਾਉਣ ਲਈ ਪ੍ਰਕਾਸ਼ਿਤ ਹੋਈ ਮਿੱਥ ਹੈ।

ਇਹ ਜੀਵਨ ਦਾ ਨਵਾਂ ਰੂਪ ਹੈ ਜੋ ਆਪਣੇ ਪੂਰਵਜਾਂ ਵਾਂਗ ਉਤਪੰਨ ਨਹੀਂ ਹੋਇਆ, ਸਗੋਂ ਉਤਪਤੀ ਦੀ ਨਵੀਂ ਤੇ ਵਿਲੱਖਣ ਘਾੜਤ ਹੈ। ਕੁਦਰਤਨ ਕ੍ਰਮ-ਵਿਕਾਸ ਦੌਰਾਨ ਪ੍ਰਕ੍ਰਿਆ ਵਿਚ ਇਹ ਅਦਭੁਤ ਜੀਵ ਵਿਕਸਿਤ ਨਹੀਂ ਹੋਇਆ ਜਿਵੇਂ ਕਿ ਕ੍ਰਮ-ਵਿਕਾਸ ਵਿਚ ਅਜਿਹਾ ਹੁੰਦਾ ਰਹਿੰਦਾ ਹੈ ਕਿ ਕੁਦਰਤੀ ਨਵੀਂ ਪੀੜ੍ਹੀ ਵਿਚ ਉਹ ਗੁਣ ਪ੍ਰਗਟ ਹੋ ਜਾਂਦੇ ਹਨ ਜੋ ਪਹਿਲੀ ਪੀੜ੍ਹੀ ਵਿਚ ਨਹੀਂ ਸਨ ਜਿਵੇਂ ਪੱਛਮ ਵਿਚ ਬਰਨਰਡ ਸ਼ਾਅ ਦੇ Back to Methuselah, ਅਤੇ ਐਚ. ਜੀ. ਵੈੱਲਜ਼ ਦੀਆਂ ਕੁਝ ਰਚਨਾਵਾਂ, ਪ੍ਰੋਫ਼ੈਸਰ ਲਾਇਡ ਮੋਰਜਨ, ਬਰਗਸਾਂ ਅਤੇ ਸੈਮੁਅਲ ਬਟਲਰ ਜਿਹੇ ਸਾਹਿਤਕਾਰਾਂ ਅਤੇ ਚਿੰਤਕਾਂ ਨੇ ਦਾਰਸ਼ਨਿਕ ਸਿਧਾਂਤ ਪੇਸ਼ ਕੀਤੇ। ਇਹ ਅਜਿਹਾ ਕੁਝ ਹੈ ਜਿਸ ਦਾ ਪੂਰਬ ਧੁੰਦਲਾ ਜਿਹਾ ਆਭਾਸ ਪਹਿਲਾਂ ਫ਼ਰੈਡਿਕ ਨੀਤਸ਼ੇ[1] (1844-1900) ਨੂੰ ਹੋਇਆ, ਜਦੋਂ ਉਸਨੇ ਆਪਣੇ ਸੁਪਰਮੈਨ ਦੀ ਕਲਪਣਾ ਕੀਤੀ ਜਿਹੜਾ ਇਕ ਨਵੀਂ ਨਸਲ ਸੀ, ਆਮ ਸਾਧਾਰਨ ਬੰਦਿਆਂ ਵਿੱਚੋਂ ਖ਼ਾਸ ਨਹੀਂ। ਉਸਨੂੰ ਬਾਦ ਵਿਚ ਉਮੀਦ ਰਹੀ, ਸੁਪਰਮੈਨ ਕੋਈ ਅਦਭੁਤ ਨਸਲ ਵਜੋਂ ਆਏਗਾ।

ਸੱਤ ਸਦੀਆਂ ਪਹਿਲਾਂ ਮੌਲਾਨਾ ਜਲਾਲੁੱਦੀਨ ਰੂਮੀ (1207-1273) ਨੇ ਵੀ ਇਹੋ ਜਿਹਾ ਸੁਫ਼ਨਾ ਲਿਆ ਸੀ, ਉਮੀਦ ਕੀਤੀ ਸੀ ਕਿ ਸਮਕਾਲੀ ਔਸਤਨ ਬੁੱਧੀ ਵਾਲੇ ਦਲਿੱਦਰੀ ਆਦਮੀਆਂ ਵਿੱਚੋਂ ਮਹਾਂ ਮਾਨਵ ਪੈਦਾ ਹੋ ਸਕਦਾ ਹੈ ਜੋ ਕ੍ਰਮ ਵਿਕਾਸ ਤੋਂ ਬਾਹਰ ਬਿਲਕੁਲ ਨਵੀਂ ਮਨੁੱਖੀ ਨਸਲ ਹੋਵੇ :

---

1. "ਅਥਾਹ ਪੁਲਾੜ ਵਿਚ ਪਸ਼ੂ ਅਤੇ ਪਰਮਪੁਰਖ ਵਿਚਕਾਰ ਤਣੇ ਰੱਸੇ ਦਾ ਨਾਮ ਆਦਮੀ ਹੈ... ਮਨੁੱਖ ਵਿਚ ਮਹਾਨ ਇਹ ਹੈ ਕਿ ਉਹ ਪੁਲ ਹੈ ਮੰਜ਼ਲ ਨਹੀਂ।" *(ਦਸ ਸਪੇਕ ਜ਼ਰਥੁਸਤ੍ਰਾ, 1.4)*

ਹੱਥ ਵਿਚ ਮਸ਼ਾਲ ਫੜੀ ਦੁੱਧ ਚਿੱਟੇ ਦਿਨ ਇਕ ਪਾਕਿ ਸ਼ੇਖ ਸਾਰੇ ਸ਼ਹਿਰ ਵਿਚ ਘੁੰਮਦਾ ਰਿਹਾ, ਕਹਿ ਰਿਹਾ: ਆਲੇ ਦੁਆਲੇ ਭਉਂਦੇ, ਟਪੂਸੀਆਂ ਮਾਰਦੇ ਜੀਵਾਂ ਤੋਂ ਮੈਂ ਏਨਾ ਅੱਕ ਗਿਆ ਕਿ ਮਰ ਗਿਆ ਸਮਝੋ, ਮੈਂ ਇਕ ਸਹੀ ਅਸਲ ਮਰਦ ਦੀ ਤਲਾਸ਼ ਵਿਚ ਹਾਂ।
ਸੁਸਤ, ਦਲਿਦਰੀ, ਉਦਾਸੀਨ ਬੰਦਿਆਂ ਨੂੰ ਦੇਖ ਦੇਖ ਮੈਂ ਮਾਯੂਸ ਹੋ ਗਿਆ ਹਾਂ, ਮੈ ਅਜਿਹੇ ਜੋਸ਼ੀਲੇ ਮਰਦ ਨੂੰ ਦੇਖਣ ਲਈ ਤਰਸ ਗਿਆ ਹਾਂ ਜਿਸ ਦੇ ਦਿਲ ਵਿਚ ਦੇਵਤਿਆਂ ਵਰਗੀ ਨਿਰਮਲਤਾ, ਡੌਲਿਆਂ ਵਿਚ ਯੋਧਿਆਂ ਵਰਗਾ ਬਲ ਹੋਵੇ।

ਇਸ ਧਰਮੀ ਬੰਦੇ ਨੂੰ ਮੈਂ ਕਿਹਾ:

ਤੁਹਾਡੇ ਵਾਂਗ ਹਜ਼ੂਰ ਮੈਂ ਵੀ ਕੋਸ਼ਿਸ਼ ਕਰਕੇ ਦੇਖੀ ਸੀ ਪਰ ਜੋ ਤੁਸੀਂ ਲੱਭ ਰਹੇ ਹੋ, ਉਹ ਇਥੇ ਕਿਤੇ ਨਹੀਂ।

ਸੁਣ ਕੇ ਸ਼ੇਖ ਨੇ ਕਿਹਾ: ਯਕੀਨਨ, ਮੈਂ ਉਸੇ ਦੀ ਤਲਾਸ਼ ਕਰ ਰਿਹਾਂ, ਜੋ ਇਥੇ ਨਹੀਂ।[2]

ਇਹੋ ਵਿਲੱਖਣ ਉਤਪਤੀ ਦੇ ਕਾਰਜ ਦੀ ਕਲਪਣਾ, ਅਛੂਤੀ ਕੰਨਿਆਂ ਵਿੱਚੋਂ ਉਤਪਤੀ, ਸਮੁੰਦਰ ਮੰਥਨ ਦੀ ਪੁਰਾਣੀ ਹਿੰਦੂ ਮਿੱਥ ਵਿਚ ਪਈ ਹੈ। ਸਨਾਤਨ ਹਿੰਦੂ ਗ੍ਰੰਥ[3] ਵਿਚ ਕਿਹਾ ਗਿਆ ਹੈ: ਇਕ ਵਾਰ ਅਜਿਹਾ ਹੋਇਆ, ਆਮ ਕਿਸਮ ਦੀ ਉਤਪਤੀ ਤੋਂ ਦੇਵ ਅਤੇ ਦੈਂਤ ਉਕਤਾ ਗਏ। ਮਾਦਾ ਅਤੇ ਚੇਤਨਾ ਭੋਗ ਵਿਲਾਸ ਰਾਹੀਂ ਕਰੋੜਾਂ ਵਰ੍ਹਿਆਂ ਤੋਂ ਉਤਪਤੀ ਕਰੀ ਜਾ ਰਹੇ ਸਨ। ਆਪਣੀ ਉਕਤਾਹਟ ਦੂਰ ਕਰਨ ਲਈ ਉਨ੍ਹਾਂ ਰਲ-ਮਿਲ ਕੇ ਫ਼ੈਸਲਾ ਕੀਤਾ ਕਿ ਸਮੁੰਦਰ ਰਿੜਕਿਆ ਜਾਵੇ ਜੋ ਜੀਵਨ ਅਤੇ ਮਾਦੇ ਦੀਆਂ ਸਾਰੀਆਂ ਨਸਲਾਂ ਅਤੇ ਰੂਪਾਂ ਦਾ ਗਰਭਾਸ਼ਿਆ ਹੈ। ਉਨ੍ਹਾਂ ਨੇ ਸੁਰਗ ਵਿਚ ਸਥਿਤ ਮੰਦਾਰ ਪਰਬਤ ਅੱਗੇ ਇਸ ਮਨੋਰਥ ਲਈ ਬੇਨਤੀ ਕੀਤੀ ਕਿ ਮਧਾਣੀ ਬਣ ਜਾਵੇ, ਅੰਤਹੀਣ ਸੱਪ ਅਨੰਤਨਾਗ ਜੋ ਆਦਿ ਸਾਗਰ ਦੀ ਆਤਮਾ ਹੈ, ਨੂੰ ਉਹ ਰੱਸੀ (ਨੇਤਾ) ਬਣਨ ਲਈ ਕਿਹਾ ਜੋ ਮਧਾਣੀ ਘੁਮਾਉਣ ਲਈ ਵਰਤੀ ਜਾਏ। ਕੰਬੋਡੀਆ[4] ਦੀ ਅੰਗੋਰ ਵੱਤ, ਜਗਤ ਪ੍ਰਸਿੱਧ ਪੂਰਬੀ ਗੈਲਰੀ ਵਿਚ ਸਮੁੰਦਰ ਮੰਥਨ, ਇਹ ਚਿਤਰ 12ਵੀਂ ਸਦੀ ਦੇ ਸ਼ੁਰੂ ਵਿਚ ਪੱਥਰਾਂ ਵਿਚ ਸ਼ਾਨਦਾਰ ਤ੍ਰਾਸ਼ਿਆ

---

2. ری شیخ باچراغ همی گشت گرد شهر
که دام ودر سلول وانعانم ارزدشت
زین همو‌هان سست دلم گزشت
شهو خداور ستم ودارانم ارزدست
گفته که مطنوت ی شود جسته ایم ما
گفت آنکه یافت می شود ایم ارزدشت

3. *Mahabharata,* I, 17, ff.; *Visnupurana,* I, 9., *Matsyapurana,* CCXLIX, 13, 38.

4. ਅੰਮ੍ਰਿਤਸਰ ਬਾਬਾ ਅਟੱਲ ਵਿਖੇ ਕੰਧਾਂ ਵਿਚ ਖੁਣੇ ਇਹ ਚਿੱਤਰ ਬਹੁਤ ਖ਼ੂਬਸੂਰਤੀ ਅਤੇ ਧਰਮ-ਸ਼ਾਸਤ੍ਰੀ ਦ੍ਰਿਸ਼ ਪ੍ਰਗਟ ਕਰਦੇ ਹਨ।

ਗਿਆ। ਇਹ ਮੰਥਨ ਇਕ ਹਜ਼ਾਰ ਸਾਲ ਹੁੰਦਾ ਰਿਹਾ, ਆਖ਼ਰ ਬ੍ਰਹਿਮੰਡੀ ਝੱਗ ਵਿੱਚੋਂ ਅਦਭੁਤ ਸਰੂਪ ਵਾਲੀ ਦੇਵੀ ਲੱਛਮੀ ਪ੍ਰਗਟ ਹੋਈ, ਸੁੰਦਰਤਾ, ਨਿਰਮਲਤਾ, ਭਰਪੂਰਤਾ ਦੀ ਪਰੀ। ਦੇਖਣ ਸਾਰ ਵਿਸ਼ਣੂ ਨੇ ਉਸ ਉਪਰ ਆਪਣਾ ਹੱਕ ਜਤਾਇਆ ਜਿਸ ਦਾ ਕਿਸੇ ਨੇ ਵਿਰੋਧ ਨਹੀਂ ਕੀਤਾ।

*ਭਾਗਵਤਪੁਰਾਣ* (VIII.8.8) ਵਿਚ ਇਸ ਦਾ ਵਰਣਨ ਇਉਂ ਹੈ :

ਅਪਣੇ ਹੱਥਾਂ ਵਿਚ ਉਸ ਨੇ ਕੰਵਲ ਫੁੱਲਾਂ ਦੀ ਮਾਲਾ ਫੜੀ ਹੋਈ ਸੀ, ਮਧੁਮੱਖੀਆਂ ਮੰਡਰਾ ਰਹੀਆਂ ਸਨ। ਮੁਸਕਰਾਂਦਾ ਮਾਸੂਮ ਮੁਖੜਾ ਪਿਆਰਾ, ਕੰਨਾਂ ਦੀਆਂ ਡੰਡੀਆਂ ਗੱਲ੍ਹਾਂ ਦੁਆਲੇ ਲਿਸ਼ਕ ਰਹੀਆਂ ਸਨ, ਇਕ ਦੂਜੀ ਨੂੰ ਛੂੰਹਦੀਆਂ ਭਰਪੂਰ ਛਾਤੀਆਂ ਉਪਰ ਸੰਦਲ ਅਤੇ ਸੰਧੂਰ ਧੂੜਿਆ ਹੋਇਆ, ਲੱਕ ਇੰਨਾ ਪਤਲਾ ਕਿ ਦਿਖਾਈ ਨਾ ਦਏ, ਪੈਰਾਂ ਵਿਚ ਪਹਿਨੀਆਂ ਝਾਂਜਰਾਂ ਹਰ ਕਦਮ 'ਤੇ ਛਣਕਦੀਆਂ, ਸਾਰਾ ਸਰੀਰ ਇਸ ਤਰ੍ਹਾਂ ਦਾ ਜਿਵੇਂ ਸੁਨਹਿਰੀ ਵੇਲ ਹੋਵੇ।[5]

ਇਕ ਇਕ ਕਰਕੇ ਚੌਦਾਂ ਰਤਨ, ਚੌਦਾਂ ਅਦਭੁਤ ਵਿਲੱਖਣ ਕੁਆਰ-ਉਤਪਤੀ ਦੀਆਂ ਵਸਤਾਂ ਸਫ਼ੈਦ ਬ੍ਰਹਿਮੰਡੀ ਖੀਰ ਸਾਗਰ ਵਿੱਚੋਂ ਪ੍ਰਗਟੀਆਂ, ਅਖ਼ੀਰ ਵਿਚ ਅਮਰ ਕਰ ਦੇਣ ਵਾਲੇ ਪਵਿਤਰ ਜਲ ਅੰਮ੍ਰਿਤ ਨੇ ਪ੍ਰਗਟ ਹੋਣਾ ਸੀ।[6] ਚੌਦਾਂ ਰਤਨਾਂ ਵਿੱਚੋਂ ਸ਼ਾਹਾਨਾ ਘੋੜਾ, ਕਾਮਧੇਨੁ ਗਊ, ਕਲਪ ਬਿਰਖ, ਅਦੁਤੀ ਨਾਚੀ ਰੰਭਾ, ਮਾਰੂ ਜ਼ਹਿਰ ਕਾਲਕੂਟ, ਸ਼ਰਾਬ ਸੁਰਾ, ਜਿਸ ਨੂੰ ਪੀ ਕੇ ਮਨੁੱਖ ਅਤੇ ਦੈਂਤ ਵੀ ਦੇਵਾਂ ਵਾਂਗ ਮਹਿਸੂਸ ਕਰਨ, ਚੰਦ੍ਰਮਾ, ਧਨਵੰਤਰ ਦੈਵੀ ਵੈਦ, ਪੰਚਜਣ ਸੰਖ, ਪਵਿਤਰ ਕੀਮਤੀ ਹੀਰਾ ਕੌਸਤਭ, ਮਾਰੂ ਤੀਰ ਕਮਾਨ ਸਾਰੰਗ, ਸਫ਼ੈਦ ਸ਼ਾਹੀ ਹਾਥੀ ਐਰਾਵਤ। ਪ੍ਰਗਟ ਹੋਣ ਵਾਲੀ ਪਹਿਲੀ ਕੀਮਤੀ ਵਸਤੂ 'ਸ੍ਰੀ ਲਕਸ਼ਮੀ' ਸੀ ਤੇ ਆਖ਼ਰੀ 'ਅੰਮ੍ਰਿਤ'।

ਆਖ਼ਰੀ ਰਤਨ ਅੰਮ੍ਰਿਤ ਵਿਚ ਉਹ ਸ਼ਕਤੀ ਸੀ, ਜਿਹੜੇ ਇਸ ਨੂੰ ਪੀ ਲੈਂਦੇ ਅਮਰ ਹੋ ਜਾਂਦੇ। ਬੇਸ਼ਕ ਸਾਰੇ ਹੀ ਰਤਨ ਦੁਰਲਭ ਸਨ ਪਰ ਉਨ੍ਹਾਂ ਵਿਚ ਰੂਪ ਵਟਾਣ, ਵਿਖੰਡਿਤ ਹੋਣ ਅਤੇ ਵਿਸਥਾਰ ਕਰਨ ਦੀ ਸਮਰੱਥਾ ਨਹੀਂ ਸੀ ਜਿਸ ਨਾਲ ਨਸਲੀ ਨਿਰੰਤਰਤਾ ਚਲਦੀ ਰਹੇ। ਇਹ ਆਖ਼ਰੀ ਰਤਨ ਅੰਮ੍ਰਿਤ ਪ੍ਰਾਪਤ ਕਰਨ ਵਸਤੇ ਦੇਵਾਂ ਅਤੇ ਦੈਂਤਾਂ ਵਿਚ ਭਿਅੰਕਰ ਯੁੱਧ ਹੋਇਆ। ਜੇ ਆਖ਼ਰ ਦੇਵਤੇ ਅੰਮ੍ਰਿਤ ਖੋਹਣ ਵਿਚ ਕਾਮਯਾਬ

---

5. स्तनद्वयञचाति कृशोदरी समं निरन्तरं चन्दन कुङ्कुमोक्षिताम्।
ततस्ततो नूपुरबल्गु शिम्जितैर्विपशती हेमलतेव सा अभौ।।
ततः कृतस्वस्त्यनोत्पलस्रजं नदद्विरेफां परिगष्ह्यपाणिना।
वचालं वक्रं सुकोपल कुण्डलं सब्रीडहासं दधती सुषोभनम्।।
ਸਤਨਦ੍ਵਯੰਚਾਤਿ ਕ੍ਰਿਸ਼ੋਦਰੀ ਸਮੰ ਨਿਰੰਤਰੰ ਚੰਦਨ ਕੁੜਕੁਮੋਕਿਸ਼ਤਾਮ॥
ਤਤਸਤਤੋ ਨੂਪੁਰਬਲਗੁ ਸ਼ਿਮਜਿਤੈਰਿਵਪਸ਼ਤੀ ਹੇਮਲਤੇਵ ਸਾ ਅਭੌ॥
ਤਤਹ ਕ੍ਰਿਤਸਵਰਤਯਨੋਤਪਲਸਨੰਜੰ ਨਦਵਿਰੇਫਾਂ ਪਰਿਗਸ਼ਹਯਪਾਣਿਨਾ॥
ਵਚਾਲੰ ਵਕਰੰ ਸੁਕੋਪਲ ਕੁੰਡਲੰ ਸਬ੍ਰੀਡਹਾਸੰ ਦਘਤੀ ਸੁਸ਼ੋਭਨਮਹ॥

*(Agavatapurana, VIII, 8.17-18)*

6. (ੳ) ਰਤਨ ਉਪਾਇ ਧਰੇ ਖੀਰੁ ਮਥਿਆ... ॥ *(ਆਸਾ ਮ: ੧, ਪੰ. 350)*
(ਅ) ਮਿਲਿ ਦੇਵ ਅਦੇਵਨ ਸਿੰਧ ਮਥਯੋ ॥...
ਤਬ ਰਤਨ ਚਤੁਰ ਦਸ ਯੋ ਨਿਕਸੇ ॥ *(ਬਚਿਤ੍ਰ ਨਾਟਕ, ਦ. ਗ੍ਰੰ., ਪੰ. 160)*

ਹੋ ਗਏ ਤਾਂ ਇਸ ਕਰਕੇ ਨਹੀਂ ਕਿ ਉਹ ਬਹਾਦਰ ਸਨ ਜਾਂ ਲਾਸਾਨੀ ਸਨ, ਇਸ ਖ਼ੂਨੀ ਜੰਗ ਵਿਚ ਵਿਉਂਤਬੰਦੀ, ਕੂਟਨੀਤੀ, ਜਾਲਸਾਜ਼ੀ ਨੇ ਅਹਿਮ ਭੂਮਿਕਾ ਨਿਭਾਈ।

ਹਰੇਕ ਕਲਪ ਦੇ 14 ਭਾਗ, ਉਪਭਾਗ ਹੁੰਦੇ ਹਨ ਜਿਨ੍ਹਾਂ ਨੂੰ 'ਮਾਨਵੰਤਰ' ਕਹਿੰਦੇ ਹਨ। ਅੰਮ੍ਰਿਤ ਦੀ ਮਾਲਕੀ ਕਿਸ ਕੋਲ ਜਾਏਗੀ, ਇਹ ਮਹਾਂ ਕਾਂਡ ਇਸ ਕਲਪ ਦੇ ਛੇਵੇਂ ਮਾਨਵੰਤਰ ਵਿਚ ਹੋਇਆ। ਵਿਸ਼ਵ ਦੀ ਸਿਰਜਣਾ ਕਰਨ ਵਾਲੇ ਬ੍ਰਹਮਾ ਦੇ ਇਕ ਦਿਨ ਬਰਾਬਰ ਇਕ ਕਲਪ ਹੁੰਦਾ ਹੈ। ਇਸ ਦਿਨ ਨਿਰਾਕਾਰ ਨਿਰਪੇਖ ਸ਼ਕਤੀ ਵਿੱਚੋਂ ਜਗਤ ਸਾਕਾਰ ਹੁੰਦਾ ਹੈ। ਫਿਰ ਅਗਲੇ ਦੂਜੇ ਕਲਪ ਵਿਚ ਜਦੋਂ ਰਾਤ ਪੈਂਦੀ ਹੈ, ਪਰਲੋਂ ਵਿਚ ਜਗਤ ਦਾ ਵਿਨਾਸ ਹੋ ਜਾਂਦਾ ਹੈ। ਹਰੇਕ ਮਾਨਵੰਤਰ ਵਿਚ ਜੀਵ ਉਪਜਦੇ ਅਤੇ ਫਿਰ ਪਰਲੋਂ ਵਿਚ ਸਮਾ ਜਾਂਦੇ ਹਨ। ਪਿਛਲੇ ਮਾਨਵੰਤਰ ਦੀਆਂ ਅਸਥੀਆਂ ਉਪਰ ਨਵਾਂ ਜਗਤ ਪੈਦਾ ਹੁੰਦਾ ਹੈ ਤੇ ਬਾਰ ਬਾਰ ਇਹੋ ਵਾਪਰਦਾ ਰਹਿੰਦਾ ਹੈ। ਹਰੇਕ ਕਲਪ ਵਿਚ ਇਕ ਹਜ਼ਾਰ ਮਹਾਂਯੁਗ ਹੁੰਦੇ ਹਨ, ਹਰੇਕ ਮਹਾਂਯੁਗ ਵਿਚ ਚਾਰ ਯੁਗ ਹੁੰਦੇ ਹਨ। ਹਰੇਕ ਯੁਗ ਵਿਚ ਪਹਿਲੇ ਯੁਗ ਨਾਲੋਂ ਨੇਕੀ ਘਟਦੀ ਜਾਂਦੀ ਹੈ। ਕ੍ਰਿਤ ਦਾ ਪਹਿਲਾ ਯੁਗ ਸਤਿਯੁਗ ਹੈ ਤੇ ਆਖ਼ਰੀ ਕਲਿਯੁਗ। ਇਨ੍ਹਾਂ ਚਾਰੇ ਯੁਗਾਂ ਦੀ ਕ੍ਰਮਵਾਰ ਅਵਧੀ ਇਸ ਪ੍ਰਕਾਰ ਹੈ : 17,28,000 ਸਾਲ, 12,96,000 ਸਾਲ, 8,64,000 ਸਾਲ ਅਤੇ 43,2000 ਸਾਲ, ਕੁੱਲ ਜੋੜ 4,32,00,22 ਸਾਲ ਦਾ ਮਹਾਂਯੁਗ ਧਰਤੀ ਦੇ ਸਮੇਂ ਅਨੁਸਾਰ। ਇਕ ਕਲਪ ਵਿਚ ਹਜ਼ਾਰ ਮਹਾਂਯੁਗ ਹੁੰਦੇ ਹਨ, ਇਉਂ ਕਲਪ ਦੀ ਅਉਧ ਮਾਤਲੋਕ ਵਿਚ 4,32,0000,000 ਚਾਰ ਅਰਬ ਬੱਤੀ ਕਰੋੜ ਸਾਲ ਹੋਈ।

ਵਰਤਮਾਨ ਯੁਗ ਕਲਿਯੁਗ ਹੈ ਜੋ *ਭਾਗਵਤਪੁਰਾਣ* ਅਨੁਸਾਰ ਵਿਸ਼ਣੂ ਦੇ ਅੱਠਵੇਂ ਅਵਤਾਰ ਕ੍ਰਿਸ਼ਨ ਜੀ ਦੇ ਜਨਮ 17-18 ਫ਼ਰਵਰੀ ਦੀ ਅੱਧੀ ਰਾਤ 3102 ਪੂ.ਈ. ਨੂੰ ਸ਼ੁਰੂ ਹੋਇਆ। ਇਹ ਗਿਣਤੀ ਗ੍ਰਹਿਆਂ ਦੀਆਂ ਗਤੀਆਂ ਦੇ ਆਧਾਰ 'ਤੇ ਕੀਤੀ ਜਾਂਦੀ ਹੈ ਜਿਨ੍ਹਾਂ ਨੂੰ 'ਸਪਤਰਿਸ਼ੀਚਰ' ਕਹਿੰਦੇ ਹਨ। ਜਦੋਂ ਸਪਤਰਿਸ਼ੀ, ਸੱਤ ਤਾਰੇ ਚੰਦ੍ਰਮਾ ਨਛੱਤਰ, ਮਾਘ 0° ਉਤੇ, ਮੇਖ ਦੀ ਪਹਿਲੀ ਘੜੀ 8° ਰੋਹਿਣੀ ਨਛੱਤਰ ਸਾਇਣ, ਮੇਖ ਤੋਂ ਅੱਗੇ ਲਗਭਗ 7° ਸੀ, ਇਹ ਕੁੱਲ ਅਵਧੀ 5000 ਸਾਲ ਤੋਂ ਵੱਧ ਬਣਦੀ ਹੈ।

ਇਹ ਹੈ ਉਹ ਪੁਰਾਣਾ ਲੇਖਾ-ਜੋਖਾ, ਜਦੋਂ ਦੇਵਾਂ ਅਤੇ ਦੈਂਤਾਂ ਨੇ ਮਿਲ ਕੇ ਅੰਮ੍ਰਿਤ ਕੱਢਿਆ, ਪੂਰਬ ਇਤਿਹਾਸ ਕਾਲ ਵਿਚ ਸਮੁੰਦਰ ਮੰਥਨ ਕੀਤਾ। ਬ੍ਰਹਿਮੰਡੀ ਸਮੁੰਦਰ, ਮਾਇਆ ਦਾ ਪ੍ਰਤੀਕ ਆਦਿ ਦ੍ਰਵ ਹੈ, ਨਿਰਾਕਾਰ ਨਿਰਪੇਖ ਸ਼ਕਤੀ ਦੀ ਤਰੰਗ ਜਿਥੋਂ ਸਾਰਾ ਪ੍ਰਪੰਚ ਪ੍ਰਗਟ ਹੋਇਆ। ਜੀਵਨ ਉਤਪਤੀ ਦਾ ਇਹ ਤੱਤ, ਰਸ, ਦੁੱਧ ਅਤੇ ਖ਼ੂਨ ਦੇ ਰੂਪ ਵਿਚ ਕੁਦਰਤ ਵਿਚ ਚੱਕਰ ਲਾਉਂਦਾ ਰਹਿੰਦਾ ਹੈ। ਉਤਪਤੀ ਦੇ ਸਾਰੇ ਰੂਪਾਂ ਦਾ ਆਧਾਰ ਜਲ ਹੈ[7], ਜਲ ਸਦਕਾ ਜੀਵ ਜਿਉਂਦੇ ਰਹਿੰਦੇ ਹਨ ਤੇ ਪਰਲੋਂ ਵਕਤ ਜਲ ਪੇਟ ਵਿਚ ਸਮਾਂ ਜਾਂਦੇ ਹਨ, ਸ੍ਰਿਸ਼ਟੀ ਲੋਪ ਹੋ ਜਾਂਦੀ ਹੈ। ਪਾਣੀ ਉਤਪਤੀ ਦਾ ਗਰਭ ਹੈ ਤੇ ਕਬਰ ਵੀ। ਇਹ ਨਿਰਾਕਾਰ ਅਤੇ ਅਸੀਮ ਹੈ, ਸਾਰੀ ਸਿਰਜਣਾ ਦਾ ਆਦਿ ਦ੍ਰਵ ਹੈ।

---

7. ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥ *(ਆਸਾ ਮ: ੧, ਪੰ. 472)*

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**

*(ਸਿਰੀਰਾਗੁ ਮ: ੧, ਪੰ. 19)*

ਪਾਣੀ ਬ੍ਰਹਿਮੰਡੀ ਪਤਾਲ ਹੈ। ਇਹ ਬ੍ਰਹਿਮੰਡੀ ਚੇਤਨਾ ਦਾ ਮਾਨਸਿਕ ਦ੍ਰਵ ਹੈ ਜਿਸਨੂੰ ਅਸੰਗ ਆਪਣੇ ਗ੍ਰੰਥ ਮਹਾਂਯਾਨ ਸੂਤ੍ਰਾਲੰਕਾਰ ਵਿਚ ਅਲਯਾ ਵਿਗਿਆਨ ਕਹਿੰਦਾ ਹੈ, ਮਹਾਂ ਮਾਨਵੀ ਚੇਤਨਾ, ਜਿਸ ਵਿਚ ਸਾਰੇ ਵੀਰਯ ਅਤੇ ਸ਼ੌਰਯ ਦੇ ਸੂਖਮ ਜੀਵ ਹਨ, ਜੋ ਆਕਾਸ਼ ਦਾ ਅਤਿ ਸੂਖਮ ਤੱਤ ਹੈ। ਦੇਵ ਅਤੇ ਦੈਂਤ ਇਸ ਜੀਵਨ ਦ੍ਰਵ ਵਿੱਚੋਂ ਉਤਪਤੀ ਦੇ ਨਵੇਂ ਜੀਵ ਅਤੇ ਨਿਰਜੀਵ ਆਯਾਮ ਸਿਰਜ ਸਕਦੇ ਸਨ। ਖੀਰ ਸਾਗਰ ਵਿੱਚੋਂ ਪ੍ਰਾਪਤ ਸਾਰੀਆਂ ਦੁਰਲਭ ਵਸਤੂਆਂ ਵਿੱਚੋਂ ਅੰਮ੍ਰਿਤ ਆਖ਼ਰੀ ਅਤੇ ਸ਼੍ਰੋਮਣੀ ਵਸਤੂ ਹੈ। ਅੰਮ੍ਰਿਤ ਇੱਕੋ ਇਕ ਵਸਤੂ ਹੈ ਜੋ ਅਖੰਡਤਾ ਦੀ ਸ਼ਕਤੀ ਹੈ, ਜੁਗਾਂ, ਜੁਗਾਂਤਰਾਂ ਤੇ ਕਲਪਾਂ ਤੋਂ ਪਾਰ ਜਾਣ ਦੀ ਜਿਸ ਵਿਚ ਸਮਰੱਥਾ ਹੈ।

ਇਹ ਹੈ ਉਹ ਅੰਮ੍ਰਿਤ ਜੋ ਅਮਰ ਹੈ, ਸਿਰਫ਼ ਇਸ ਵਿਚ ਅਬਿਨਾਸੀ ਸ਼ਕਤੀ ਹੈ, ਮਨੁੱਖਤਾ ਦੀ ਆਖ਼ਰੀ ਉਮੀਦ, ਅਨੰਤ ਕਾਲਾਂ ਵਿਚ, ਬੇਰੋਕ ਨਿਰੰਤਰ। ਗੁਰੂ ਨੇ ਮੁੜ ਇਹ ਅੰਮ੍ਰਿਤ ਖੋਜਿਆ ਅਤੇ ਮਨੁੱਖਤਾ ਨੂੰ ਸੌਂਪਿਆ, ਕਰਤਾ ਨਾਲ ਏਕਤਾ ਅਤੇ ਇਕਸੁਰਤਾ ਦਾ ਮਾਧਿਅਮ।

**ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ॥**
**ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥**
**ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ॥**

*(ਰਾਗ ਬਿਹਾਗੜਾ, ਛੰਤ, ਮ: ੪, ਪੰ. 538)*

ਸਰਬਲੋਹ ਖੰਡੇ ਦੇ ਅੰਮ੍ਰਿਤ ਛਕਣ ਦਾ ਰਹੱਸ, ਖੰਡੇ ਨੂੰ ਬਾਟੇ ਦੇ ਜਲ ਵਿਚ ਮਨੁੱਖਤਾ ਦੇ ਪ੍ਰਤਿਨਿਧ ਪੰਜ ਪਿਆਰਿਆਂ ਵਲੋਂ ਫੇਰਨ ਦਾ ਰਹੱਸ, ਉਤਪਤੀ ਤੇ ਵਿਕਾਸ ਦੀ ਸ਼ਕਤੀ ਦਾ ਰਹੱਸ, ਗੁਰੂ ਗੋਬਿੰਦ ਸਿੰਘ ਵਲੋਂ ਸਾਜੇ ਪੰਥ ਵਿਚ ਇਕ ਵਿਅਕਤੀ ਨੂੰ ਸਿੱਖ ਤੋਂ ਸਿੰਘ ਕਰਨ ਦਾ ਵਰਤਾਰਾ, ਇਹ ਸਭ ਕੁਝ ਇਹੋ ਦਸਦਾ ਹੈ ਕਿ ਧਰਤੀ ਉੱਤੇ ਰਹਿੰਦਿਆਂ ਰੱਬ ਨਾਲ ਇਕ ਹੋ ਕੇ ਮਨੁੱਖਤਾ ਬਚ ਸਕਦੀ ਹੈ, ਮਨੁੱਖਾ ਸਮਾਜ ਇਸ ਖਮੀਰ ਰਾਹੀਂ ਨਵੀਂ ਜੀਵਨ ਰੌ ਵਿਚ ਵਹਿ ਸਕਦਾ ਹੈ, ਸ਼ਕਤੀ, ਸੇਵਾ, ਪਿਆਰ ਦੀਆਂ ਤਾਕਤਾਂ ਦਾ ਵਿਸਥਾਰ ਕਰ ਕੇ ਧਰਤੀ ਉਪਰ ਨਵਾਂ ਸੁਰਗ ਉਤਾਰ ਸਕਦਾ ਹੈ।

**ਪੀਵਹੁ ਪਾਹੁਲ ਖੰਡੇਧਾਰ ਹੁਇ ਜਨਮ ਸੁਹੇਲਾ॥**

*(ਵਾਰਾਂ ਭਾਈ ਗੁਰਦਾਸ (II), 41)*

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥**

*(ਵਾਰ ਆਸਾ ਮ: ੧, ਪੰ. 462-63)*

## ਅਧਿਆਇ ਨੌਵਾਂ

# ਸਿੱਖ ਅਤੇ ਸਿੰਘ

ਆਮ ਮਨੌਤ ਇਹ ਹੈ ਕਿ ਗੁਰੂ ਨਾਨਕ ਨੇ ਆਪਣੇ ਆਪ ਨੂੰ 'ਗੁਰੂ' ਕਿਹਾ, ਯਾਨੀ ਕਿ ਅਧਿਆਪਕ, ਉਸ ਦੇ ਮੁਰੀਦ ਸਿੱਖ ਅਖਵਾਏ ਜਾਂ ਕਹੋ ਵਿਦਿਆਰਥੀ।[1] ਸਿੱਖ (ਸੰਸਕ੍ਰਿਤ, ਸ਼ਿਸ਼) ਮਾਇਨੇ ਚੇਲਾ।[2] ਪਹਿਲੋਂ ਦਸਿਆ ਜਾ ਚੁੱਕਾ ਹੈ ਕਿ ਹਿੰਦੂ ਫ਼ਲਸਫ਼ੇ ਵਿਚ ਅਤੇ ਪੁਰਾਤਨ ਭਾਰਤੀ ਧਰਮ ਚਿੰਤਨ ਵਿਚ ਗੁਰੂ ਦਾ ਸੰਬੋਧ ਬੜਾ ਜਟਿਲ ਹੈ। ਮਨੁੱਖਤਾ ਦੀ ਹਿੰਦੂ ਦਾਰਸ਼ਨਿਕ ਪਰੰਪਰਾ ਵਿਚ ਗੁਰੂ ਦੀ ਪਦਵੀ ਤਤ ਗਿਆਨ ਪਖੋਂ ਬਹੁਤ ਸ੍ਰੇਸ਼ਟ ਹੈ। ਪੁਰਾਤਨ ਹਿੰਦੂ ਗ੍ਰੰਥਾਂ ਵਿਚ ਗੁਰੂ ਨੂੰ ਸ੍ਰਿਸ਼ਟੀ ਦਾ ਸਿਰਜਣਹਾਰ, ਸ੍ਰਿਸ਼ਟੀ ਨੂੰ ਥੰਮਣ, ਚਲਾਉਣ ਵਾਲਾ ਵਿਸ਼ਣੂ ਅਤੇ ਵਿਨਾਸ਼ ਕਾਰਨ ਵਾਲਾ ਮਹੇਸ਼ਵਰ ਕਿਹਾ ਗਿਆ : ਗੁਰੂ, ਪ੍ਰਤੱਖ ਇਕ, ਕੇਵਲ ਇਕ ਪਰਮੇਸ਼ਰ ਹੈ ਸੋ ਸਾਰੀ ਮਨੁੱਖਤਾ ਦੀ ਨਿਸ਼ਠਾ ਅਤੇ ਆਰਾਧਨਾ ਪ੍ਰਾਪਤ ਕਰਨ ਦਾ ਹੱਕਦਾਰ ਹੈ।[3] ਗੁਰੂ ਧਰਤੀ ਹੈ, ਧਰਤੀ ਉਪਰਲਾ ਵਿਧਾਨ ਹੈ, ਮਨੁੱਖ ਆਪੋ-ਆਪਣਾ ਫਲ ਪ੍ਰਾਪਤ ਕਰਦੇ ਹਨ।[4] ਗੁਰੂ ਅਥਾਹ ਸਮੁੰਦਰ ਹੈ[5], ਜਿਸ ਵਿੱਚੋਂ ਸਾਰਾ ਪ੍ਰਪੰਚ ਪ੍ਰਗਟ ਹੁੰਦਾ ਹੈ। ਗੁਰੂ ਵਹਿੰਦੇ ਹੋਏ ਜੀਵਨ ਦਾ ਦਰਿਆ ਹੈ ਜੋ ਉਤਪਤੀ ਕਰਦਾ ਹੈ, ਜੀਵਨ ਨੂੰ ਤਾਜ਼ਗੀ ਦਿੰਦਾ ਹੈ, ਨਿਰਮਲਤਾ ਦਿੰਦਾ ਹੈ ਅਤੇ ਕਾਇਮ ਰਖਦਾ ਹੈ।[6] ਇਉਂ ਗੁਰ ਪਦਵੀ ਦਾ ਹੱਕਦਾਰ ਹੋਣਾ ਕੋਈ ਮਾਮੂਲੀ ਕਾਰਜ ਨਹੀਂ ਜੋ ਗੁਰੂ ਨਾਨਕ ਦੇਵ ਨੇ ਕੀਤਾ ਭਾਵੇਂ ਕਿ ਆਪਣੇ ਆਪ ਬਾਰੇ ਜਿਹੜੇ ਕਥਨ ਉਨ੍ਹਾਂ ਕੀਤੇ ਉਹ ਬਹੁਤ ਨਿਮਰ, ਹਲੀਮੀ ਵਾਲੇ ਹਨ। ਧਰਮੀ ਬੰਦਾ, ਨੇਕ ਬੰਦਾ ਨਿਮਰ ਹੋਵੇ, ਇਹ ਉਨ੍ਹਾਂ ਨੇ ਪਰਚਾਰਿਆ ਅਤੇ ਖ਼ੁਦ ਨੂੰ ਆਮ ਆਦਮੀ ਕਿਹਾ।

---

1. Charles Eliot, Sir, *Hinduism and Buddhism*, II, p. 267.
2. Teja Singh Ganda Singh, *A Short History of the Sikhs*, I, p. 1.
3. गुरुर्बह्मा गुरुर्विशणुः गुरुर्देवो महेष्वरः।
   गुरु साक्षय्परब्रह्म तस्मै श्रीगुरुवे नमः।।
   (ਗੁਰੂਬ੍ਰਹਮਾ ਗੁਰੂਵਿਸ਼ਣੂਹ ਗੁਰੂਦੇਵੋ ਮਹੇਸ਼ਵਰਹ।
   ਗੁਰੂ ਸਾਖਸ਼ਯਪਰਬ੍ਰਹਮ ਤਸਮੈ ਸ਼੍ਰੀਗੁਰਵੇ ਨਮਹ॥)
4. ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥ *(ਗਉੜੀ ਕੀ ਵਾਰ, ਮ: ੪, ਪੰ. 302)*
5. ਸੇਵਹੁ ਸਤਿਗੁਰ ਸਮੁੰਦੁ ਅਥਾਹਾ॥ *(ਮਾਰੂ, ਮ: ੧, ਪੰ. 1043)*
6. ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥
   ਸਤਿਗੁਰਿ ਪਾਈਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥ *(ਪ੍ਰਭਾਤੀ ਮ: ੧, ਪੰ. 1329)*

**ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥**

*(ਵਾਰ ਆਸਾ, ਮ: ੧, ਪੰ. 468)*

**ਕਹੁ ਨਾਨਕ ਹਮ ਨੀਚ ਕਰੰਮਾ॥**
**ਸਰਣਿ ਪਰੇ ਕੀ ਰਾਖਹੁ ਸਰਮਾ॥** *(ਆਸਾ ਮ: ੫, ਪੰ. 12)*

**ਨ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ॥**

*(ਆਸਾ ਮ: ੧, ਪੰ. 12)*

**ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥**

*(ਵਾਰ ਆਸਾ ਮ: ੧, ਪੰ. 470)*

**ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥**

*(ਉਹੀ, ਪੰ. 465)*

ਗੁਰੂ, ਕਾਠ ਮਾਰੇ ਮੁਰਦਾ ਤੱਥਾਂ ਦਾ ਅਧਿਆਪਕ ਨਹੀਂ ਹੁੰਦਾ ਤੇ ਜਿਨ੍ਹਾਂ ਨੂੰ ਉਹ ਪੁਨਰ ਸੁਰਜੀਤ ਕਰਦਾ ਹੈ ਸੰਸਕ੍ਰਿਤ ਦੇ ਮਹਿਜ਼ ਸ਼ਿਸ਼ਯ ਨਹੀਂ ਹੁੰਦੇ, ਚੇਲੇ ਚਾਟੜੇ ਨਹੀਂ ਹੁੰਦੇ। ਆਪਣੇ ਅੰਤਹਕਰਣ ਦੇ ਜਾਗਰਣ ਸਦਕਾ ਉਹ ਬਾਕੀ ਮਨੁੱਖਤਾ ਤੋਂ ਅਲਹਿਦਾ ਵਰਗ ਹੈ, ਇਕ ਆਮ ਅਧਿਆਪਕ ਨਾਲ ਉਨ੍ਹਾਂ ਦੀ ਤੁਲਨਾ ਨਹੀਂ ਹੁੰਦੀ।

ਰੁਦਰਯਮਲਤੰਤ੍ਰ ਅਨੁਸਾਰ, 'ਜੋ ਮਹਿਜ਼ ਪੜ੍ਹਾਏ ਤੇ ਪਰਚਾਰ ਕਰੇ ਗੁਰੂ ਨਹੀਂ, ਉਹ ਆਪਣੇ ਸਿੱਖ ਨੂੰ ਦੈਵੀ ਅਨੁਭਵ ਬਖ਼ਸ਼ ਕੇ ਆਪਣੇ ਜਿੰਨਾ ਉਚਾ ਲੈ ਜਾਂਦਾ ਹੈ। *ਸਵਯੰਚਰਤੇ ਸ਼ਿਸ਼ਯਮਾਚਾਰੇ ਸਥਾਪਯਾਪੀ।*[7]

ਜਿਵੇਂ ਆਮ ਖ਼ਿਆਲ ਹੈ, ਸਿੱਖ ਸੰਸਕ੍ਰਿਤ ਸ਼ਬਦ ਸ਼ਿਸ਼ ਦਾ ਵਿਗੜਿਆ ਰੂਪ ਨਹੀਂ। ਪਾਲੀ ਧਮਪਦ ਵਿਚ ਇਹ ਤਕਨੀਕੀ ਟਰਮ ਹੈ ਜਿਸ ਬਾਰੇ ਸਾਫ਼ ਪਰਿਭਾਸ਼ਾ ਅਤੇ ਹਦਾਇਤ ਦਿੱਤੀ ਹੋਈ ਹੈ। ਪਾਣਿਨੀ ਜਾਂ ਉਸਦੇ ਉਤਰਾਧਿਕਾਰੀਆਂ ਨੇ ਇਸ ਤੋਂ ਪੁਰਾਤਨ ਤੇ ਮੂਲ ਪਾਲੀ ਸ਼ਬਦ ਸਿੱਖ ਦਾ ਨਕਲੀ ਰੂਪ ਸ਼ਿਸ਼ ਬਣਾ ਲਿਆ, ਸ਼ਿਸ਼ ਨਾਲੋਂ ਸਿੱਖ ਵਧੀਕ ਵਜ਼ਨਦਾਰ ਹੈ। ਸਿੱਖ ਨੂੰ ਸ਼ਿਸ਼ ਦੇ ਹਵਾਲੇ ਨਾਲ ਪਰਿਭਾਸ਼ਿਤ ਕਰਨਾ ਇੰਨੀ ਗੰਭੀਰ ਗ਼ਲਤੀ ਹੈ ਜਿੰਨੀ ਨਾਨਕ ਨੂੰ ਆਮ ਅਧਿਆਪਕ ਸਮਝਣਾ ਤੇ ਉਸ ਕੋਲ ਪੜ੍ਹਦੇ ਵਿਦਿਆਰਥੀਆਂ ਨੂੰ ਸਿੱਖ ਕਹਿਣਾ।

ਜੀਵਨ ਸੰਗਰਾਮ ਵਿਚ ਕੌਣ ਵਿਜਈ ਹੋਏਗਾ ?
ਜਿਹੜੇ ਰਸਤੇ ਦੁੱਖ ਅਤੇ ਬਦੀ ਭਰਪੂਰ ਹਨ ਉਨ੍ਹਾਂ 'ਤੇ ਕੌਣ ਚੱਲੇਗਾ ?
ਜੀਵਨ ਵਿਚ ਅਮਰਾਪਦ ਕੌਣ ਪ੍ਰਾਪਤ ਕਰੇਗਾ ?
ਧਰਤੀ ਉਪਰ ਜੀਵਨ ਦੇ ਫੁੱਲ ਕੌਣ ਸਿੰਜੇਗਾ ?[8]

---

7. स्वयमाचरते शिष्यामाचारे स्धाप्यय।।
(ਸ੍ਵਯਮਾਚਰਤੇ ਸ਼ਿਸ਼੍ਯਮਾਚਾਰੇ ਸਧਾਪ੍ਯਯ॥) *(Rudaryamaltantar)*
8. को इमं पठवि विजेस्सति यमलोक च इमं सदेवकं।
को धम्मपदं सदेसित कुसलो पुम्फमिवप्पचेस्सति।।
(ਕੋ ਇਮੰ ਪਠਵਿ ਵਿਜੇਸਸਤਿ ਯਮਲੋਕ ਚ ਇਮੰ ਸਦੇਵਕੰ।
ਕੋ ਧੱਮਪਦੰ ਸਦੇਸਿਤ ਕੁਸਲੋ ਪੁੰਫਮਿਵੱਪਚੇਸਸਤਿ॥) *(Puspuvaggo, 4.1)*

ਇਹ ਧਮਪਦ ਵਲੋਂ ਪੁਛੇ ਗਏ ਸਵਾਲ ਹਨ। ਇਨ੍ਹਾਂ ਦੂਰ-ਰਸ ਬੁਨਿਆਦੀ ਸਵਾਲਾਂ ਦਾ ਜਵਾਬ ਅਗਲੀ ਪਉੜੀ ਵਿਚ ਦਿੱਤਾ ਹੈ :

> ਜੀਵਨ ਸੰਗਰਾਮ ਵਿਚ ਸਿੱਖ ਵਿਜੇਤਾ ਹੋਵੇਗਾ।
> ਸੰਗੀਨ ਤੇ ਤਵੀਲ ਰਸਤਿਆਂ ਉਪਰ ਸਿੱਖ ਤੁਰੇਗਾ।
> ਅਮਰਾਪਦ ਹਾਸਲ ਕਰਨ ਵਾਲਾ ਸਿੱਖ ਹੋਵੇਗਾ।
> ਧਰਤੀ ਉਪਰ ਜੀਵਨ ਦੇ ਫੁੱਲ ਸਿੱਖ ਸਿੰਜੇਗਾ।[9]

ਬੋਧੀ ਵਾਸਤੇ ਧੱਮ ਇਹ *Lex Aeterna*[10], ਸਤਿ[11] ਦਾ ਸਮਾਨਰਥਕ ਹੈ। ਗੁਰਮਤਿ ਇਸ ਸਿਧਾਂਤ ਦਾ ਸਮਰਥਨ ਕਰਦੀ ਹੈ : ਧਰਮ ਇਕ ਹੈ ਅਤੇ ਸਭ ਲਈ ਹੈ : ਇਹ ਸਤਿ ਹੈ।[12] ਇਹ ਉਹ ਅਕਾਲੀ, ਲੌਕਿਕ, ਅਲੌਕਿਕ, ਵਿਆਪਕ ਨਿਯਮ ਹੈ ਜੋ ਬੁੱਧ ਨਾਲ ਸਮਰੂਪ ਹੈ। "ਜੋ ਮੈਨੂੰ ਦੇਖਦਾ ਹੈ ਉਹ ਧੱਮ ਦੇਖਦਾ ਹੈ, ਜੋ ਧੱਮ ਦੇਖਦਾ ਹੈ ਉਹ ਮੈਨੂੰ ਦੇਖਦਾ ਹੈ।"[13] ਗੁਰੂ ਗ੍ਰੰਥ ਵਿਚ ਇਹ ਸਿਧਾਂਤ ਸਪਸ਼ਟ ਬਿਆਨ ਕੀਤਾ ਹੋਇਆ ਹੈ। ਜਿਹੜਾ ਮਨੁੱਖ ਇਸ ਸਤਿ ਨੂੰ ਪ੍ਰਣਾਇਆ ਹੋਇਆ ਹੈ, ਉਹ ਸਿੱਖ ਹੈ। ਜਿਹੜਾ ਗੁਰੂ ਨੇ ਸਤਿ ਦਾ ਮਹਿਲ ਉਸਾਰਿਆ, ਉਸ ਵੱਲ ਯਾਤਰਾ ਕਰਨ ਜਾ ਰਿਹਾ ਮਨੁੱਖ ਸਿੱਖ ਹੈ :

> **ਮੈ ਬਧੀ ਸਚੁ ਧਰਮ ਸਾਲ ਹੈ ॥**
> **ਗੁਰਸਿਖਾ ਲਹਦਾ ਭਾਲਿ ਕੈ ॥** *(ਸਿਰੀਰਾਗੁ ਮਃ ੫, ਪੰ. 73)*

ਮੂਲ ਭਾਵਨਾ ਵਿਚ ਸ਼ਬਦ ਸਿੱਖ ਜਿਵੇਂ ਸਮਝਿਆ ਜਾਂਦਾ ਹੈ ਅਤੇ ਜਿਵੇਂ ਸਿੱਖ ਗ੍ਰੰਥਾਂ ਅਤੇ ਪਰੰਪਰਾ ਵਿਚ ਸਮਝਿਆ ਗਿਆ, ਉਸਦਾ ਮਤਲਬ ਉਹ ਵਿਅਕਤੀ ਹੈ ਜੋ ਦੁਨੀਆਂ ਦੀ ਹਰੇਕ ਵਸਤੂ ਤੋਂ ਵਧੀਕ ਮੁੱਲਵਾਨ ਸਤਿ ਨੂੰ ਸਮਝਦਾ ਹੈ ਤੇ ਸਤਿ ਲਈ ਪ੍ਰਤਿਬਧਤਾ ਸਦਕਾ ਜੀਵਨ ਲੇਖੇ ਲਾ ਦਿੰਦਾ ਹੈ। ਜਿਹੜੇ ਗੁਰੂ ਦੀਆਂ ਸਿੱਖਿਆਵਾਂ 'ਤੇ ਅਮਲ ਕਰਦੇ ਹਨ, ਇਸ ਸ਼੍ਰੇਣੀ ਵਿਚ ਆਉਂਦੇ ਹਨ ਇਸ ਕਰਕੇ ਸਿੱਖ ਅਖਵਾਉਣ ਦੇ ਸਹੀ ਹੱਕਦਾਰ ਹਨ।

ਸਿੱਖ ਜਦੋਂ ਖ਼ਾਲਸਾ ਪੰਥ ਵਿਚ ਸ਼ਾਮਲ ਹੋ ਜਾਂਦਾ ਹੈ, ਗੁਰੂ ਗੋਬਿੰਦ ਸਿੰਘ ਨੇ ਉਸਨੂੰ ਸਿੰਘ, ਸ਼ੇਰ ਕਿਉਂ ਕਿਹਾ ? *A Short History of the Sikhs* ਦੇ ਲੇਖਕ

---

9. सेखो पठविं विजत्सति यमलोवरच इद सदेवकम्।
   सेखा धम्मपदं सुदेसितं कुसलो पुप्पमिवप्पचेस्सति।।
   (ਸੇਖੋ ਪੱਠਵਿੰ ਵਿਜੇਤਸਤਿ ਯਮਲੋਵਰਚ ਇਦ ਸਦੇਵਕਮ੍।
   ਸੇਖਾ ਧਮਪਦੰ ਸੁਦੇਸਿਤੰ ਕੁਸਲੋ ਪੁੱਪਮਿਵੱਪਚੇਸਸਤਿ॥) *(Ibid., 4.2)*
10. "The Law above our minds, called the Truth." *(St. Augustine, Dev Ver reliq xxx)*
11. *Samyutta-nikaya*, 169.
12. ਏਕੋ ਧਰਮੁ ਦ੍ਰਿੜੈ ਸਚੁ ਕੋਈ॥ *(ਬਸੰਤੁ ਮਃ ੧, ਅਸਟਪਦੀਆ, ਪੰ. 1188)*
13. धम्मं हि सो भिक्खवे, भिक्खु न पस्सति। धम्मं अपस्सन्तो न मं पस्सति।।
    (ਧੱਮ ਹਿ ਸੋ ਭਿੱਖਵੇ ਭਿੱਖੁ ਨ ਪਸਸਤਿ। ਧੱਮੰ ਅਪਸਸੰਤੋ ਨ ਮੰ ਪਸਸਤਿ॥) *(Ittivuttkam, 3, 43.45/91)*

ਆਖਦੇ ਹਨ ਕਿ ਅੰਮ੍ਰਿਤਧਾਰੀ ਸਿੱਖ ਇਸ ਕਰਕੇ 'ਸਿੰਘ' ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਸਾਂਝਾ ਨਾਮ ਸਿੰਘ ਮਿਲ ਗਿਆ, ਯਾਨੀ ਕਿ ਸ਼ੇਰ। ਸ਼ਾਂਤੀ, ਪਵਿਤਰਤਾ ਦੇ ਨਾਲ ਨਾਲ ਬੀਰਤਾ ਵੀ ਉਨ੍ਹਾਂ ਦਾ ਧਰਮ ਸੀ।[14] ਇਨ੍ਹਾਂ ਮੁਤਾਬਕ ਜਿਸਮਾਨੀ ਬਹਾਦਰੀ ਸਿੱਖ ਦਾ ਗੁਣ ਹੈ, 1699 ਵਿਚ ਗੁਰੂ ਗੋਬਿੰਦ ਸਿੰਘ ਨੇ ਉਨ੍ਹਾਂ ਨੂੰ ਉਪਨਾਮ 'ਸਿੰਘ' ਦੇ ਦਿੱਤਾ ਯਾਨੀ ਕਿ ਸ਼ੇਰ, ਭਾਰਤੀ ਜੰਗਲ ਵਿਚ ਬਿੱਲੀ ਨਸਲ ਦਾ ਜਾਨਵਰ। ਉਨ੍ਹੀਵੀਂ ਸਦੀ ਦੇ ਮੁੱਢ ਵਿਚ ਇਕ ਸਿੱਖ ਨਿਰਮਲਾ ਲਿਖਾਰੀ ਭੂਪ ਸਿੰਘ ਆਖਦਾ ਹੈ ਕਿ ਖ਼ੂੰਖ਼ਾਰ ਚੰਡੀ ਦੇ ਵਾਹਨ, ਸਿੰਘ, ਤੋਂ ਇਹ ਉਪਾਧੀ ਸੁਗ਼ਾਤ ਵਜੋਂ ਮਿਲੀ।[15] ਚੰਡੀ ਦੀ ਮਿੱਥ ਵਿਚ ਪਾਲਤੂ ਸ਼ੇਰ ਉਸਦੀ ਸਵਾਰੀ ਹੈ, ਇਸ ਨਾਲ ਉਸਦੀ ਹਿੰਸਕ ਬੀਰਤਾ ਪ੍ਰਗਟ ਹੁੰਦੀ ਹੈ।

ਗੌਤਮ ਬੁੱਧ ਨੇ ਕਿਹਾ, "ਭਿਖੂਓ, ਜਾਨਵਰਾਂ ਦਾ ਰਾਜਾ ਸੰਧਿਆ ਵੇਲੇ ਆਪਣੀ ਗੁਫ਼ਾ ਵਿੱਚੋਂ ਬਾਹਰ ਨਿਕਲਦਾ ਹੈ। ਫਿਰ ਉਹ ਅੰਗੜਾਈ ਲੈਂਦਾ ਹੈ ਤੇ ਚਾਰੇ ਦਿਸ਼ਾਵਾਂ ਦਾ ਸਰਵੇਖਣ ਕਰਦਾ ਹੈ। ਫਿਰ ਉਹ ਤਿੰਨ ਵਾਰ ਦਹਾੜਦਾ ਹੈ (ਸਿੰਘ ਨਾਦ) ਤੇ ਸ਼ਿਕਾਰ ਤਲਾਸ਼ਦਾ ਹੈ। ਅਜਿਹਾ ਉਹ ਕਿਉਂ ਕਰਦਾ ਹੈ ? ਉਹ ਇਹ ਸੋਚ ਕੇ ਦਹਾੜਦਾ ਹੈ ਕਿ ਕੋਈ ਕਮਜ਼ੋਰ ਨਿਕਾ ਜਾਨਵਰ ਇਧਰ ਉਧਰ ਘੁੰਮਦਾ ਫਿਰਦਾ ਮੈਥੋਂ ਮਾਰਿਆ ਨਾ ਜਾਏ। ਜਿਥੋਂ ਤਕ ਸ਼ਬਦ ਸਿੰਘ ਹੈ, ਭਿੱਖੂਓ, ਇਹ ਸਤਿ ਦੀ ਤਲਾਸ਼ ਕਰਨ ਵਾਲੇ ਤਥਾਗਤ ਲਈ ਹੈ, ਜਿਹੜਾ ਪੂਰਨ ਪੁਰਖ ਹੋਵੇ, ਜਾਗ੍ਰਿਤ ਹਸਤੀ, ਬੁੱਧ। ਜਦੋਂ ਉਹ ਸ਼ਰ੍ਹੇਆਮ ਧਰਮ ਪੜ੍ਹਾਉਂਦਾ ਹੈ, ਇਹ ਉਸਦੀ ਗਰਜ ਹੈ, ਸਿੰਘ ਨਾਦ।[16]

ਸੱਚ ਦਾ ਖੋਜੀ, ਤਥਾਗਤ ਕੌਣ ਹੈ ਜਿਸ ਨੂੰ ਸਿੰਘ ਕਿਹਾ ਗਿਆ ? ਭਿਖੂ ਵੱਛਾਗੁਤ ਨੇ ਗੌਤਮ ਬੁੱਧ ਨੂੰ ਪੁੱਛਿਆ : ਜਦੋਂ ਸਾਧੂ ਦਿਲੋਂ ਮੁਕਤ ਹੋਵੇ, ਜਦੋਂ ਉਹ ਤਥਾਗਤ ਹੋ ਜਾਵੇ, ਉਸ ਅੰਦਰਲਾ ਸਿੰਘ ਕਦੋਂ ਜਾਗਦਾ ਹੈ ?
ਬੁੱਧ ਨੇ ਉੱਤਰ ਦਿੱਤਾ : ਜਾਗਣਾ ਠੀਕ ਸ਼ਬਦ ਨਹੀਂ।
—ਫਿਰ ਉਹ ਨੀਂਦ ਵਿਚ ਹੈ ?
—ਨੀਂਦ ਸ਼ਬਦ ਨਹੀਂ ਢੁਕਦਾ।
—ਫਿਰ ਉਹ ਜਾਗਦਾ ਅਤੇ ਸੁੱਤਾ ਦੋਵੇਂ ਹੁੰਦਾ ਹੈ ?
—ਜਾਗਣਾ ਤੇ ਸੌਣਾ ਸਹੀ ਸ਼ਬਦ ਨਹੀਂ।

---

14. Teja Singh Ganda Singh, *op.cit.*, Vol. I, p. 70.
15. ਸਿੰਘ ਨਾਮ ਸਿੰਘ ਬਾਹਨ ਨੈ ਦੀਓ॥ *(ਸੁਧਰਮਮਾਰਗ ਗ੍ਰੰਥ, ਪੰ. 47)*
16. सीहो भिक्खे मिगराजा सायन्हसमयं आसया निक्खमति आसया निक्खमित्वा विजम्भति।
विजम्भित्वा समन्ता चतुद्दिसा अनुविलोकेति।
समन्ता चतुद्दिसा अनुविलाकेत्वा तिक्खुत्तुं सीहनादं नदति।
तिक्खेत्तं सीहनादं नदित्वा गोचराय पक्वमिति।।
(ਸੀਹੋ ਭਿੱਖੇ ਮਿਗਰਾਜਾ ਸਾਇਨਹਸਮਯੰ ਆਸਯਾ ਨਿਖਮਤਿ ਆਸਯਾ ਨਿਖਮਿਤਵਾ ਵਿਜੰਭਤਿ।
ਵਿਜੰਭਿਤਵਾ ਸਮੰਤਾ ਚਤੁਦਿਵਸਾ ਅਨੁਵਿਲੋਕੇਤਿ।
ਸਮੰਤਾ ਚਤੁਦਿਵਸਾ ਅਨੁਵਿਲਾਕੇਤਵਾ ਤਿੱਖੁਤੂੰ ਸੀਹਨਾਦੰ ਨਦਤਿ।
ਤਿੱਖੇਤੰ ਸੀਹਨਾਦੰ ਨਦਿਤਵਾ ਗੋਚਰਾਇ ਪੱਖਵਮਿਤਿ॥ *(Anguttara-nikaya, V/33, 4.43)*

—ਤਾਂ ਫਿਰ ਉਹ ਨਾ ਨੀਂਦ ਵਿਚ ਹੁੰਦਾ ਨਾ ਜਾਗਦਾ ਹੈ?
—ਇਨ੍ਹਾਂ ਵਿੱਚੋਂ ਵੀ ਕਿਸੇ ਵਿਚ ਨਹੀਂ।
—ਮੈਂ ਉਲਝਣ ਵਿਚ ਪੈ ਗਿਆ ਹਾਂ ਗੌਤਮ, ਬੌਂਦਲ ਗਿਆ ਹਾਂ।
—ਤੂੰ ਉਲਝਣਾ ਬੌਂਦਲਣਾ ਹੀ ਸੀ ਵੱਛ ਕਿਉਂਕਿ ਧੰਮ ਨੂੰ ਦੇਖਣਾ ਤੇ ਸਮਝਣਾ ਕਠਿਨ ਹੈ, ਇਹ ਦੁਰਲਭ ਹੈ, ਸ਼ਾਨਦਾਰ ਹੈ, ਦਲੀਲੋਂ ਪਾਰ ਹੈ, ਬੁੱਧੀ ਰਾਹੀਂ ਥਾਹ ਪਾਉਣੀ ਅਸੰਭਵ ਹੈ। ਤੇਰੇ ਵਾਸਤੇ ਸਮਝਣਾ ਇਸ ਕਰਕੇ ਕਠਿਨ ਹੈ ਕਿਉਂਕਿ ਅਜੇ ਤੇਰੇ ਕੋਲ ਦੂਜੇ ਵਿਚਾਰ ਹਨ, ਦੂਜੇ ਪ੍ਰਭਾਵ ਹਨ, ਦੂਜੇ ਵਿਸ਼ਵਾਸ ਹਨ, ਭਿੰਨ ਸੰਬੰਧ ਹਨ, ਭਿੰਨ ਗੁਰੂ ਹੈ। ਸੋ ਮੈਂ ਤੁਹਾਨੂੰ ਸਵਾਲ ਕਰਦਾ ਹਾਂ:
—ਸਾਹਮਣੇ ਅੱਗ ਬਲਦੀ ਹੋਵੇ, ਤੁਹਾਨੂੰ ਪਤਾ ਲਗ ਜਾਏਗਾ?
—ਹਾਂ ਨੇਕਬਖਤ ਗੌਤਮ।
—ਜੇ ਤੁਹਾਨੂੰ ਪੁਛਿਆ ਜਾਵੇ ਅੱਗ ਕਿਉਂ ਬਲਦੀ ਹੈ, ਕੀ ਉਤਰ ਦਿਉਗੇ?
—ਮੈਨੂੰ ਕਹਿਣਾ ਚਾਹੀਦਾ ਹੈ ਘਾਹ ਅਤੇ ਲੱਕੜਾਂ ਦੇ ਈਨ੍ਹਣ ਕਰਕੇ।
—ਜੇ ਅੱਗ ਬੁਝਾ ਦੇਈਏ ਤੁਹਾਨੂੰ ਪਤਾ ਲੱਗ ਜਾਏਗਾ ਬੁਝ ਗਈ?
—ਯਕੀਨਨ।
—ਤੁਹਾਨੂੰ ਪੁਛਿਆ ਜਾਵੇ ਬੁਝ ਕੇ ਅੱਗ ਕਿਸ ਦਿਸ਼ਾ ਵਲ ਗਈ, ਪੂਰਬ, ਪੱਛਮ, ਉੱਤਰ ਕਿ ਦੱਖਣ ਵੱਲ, ਤੁਸੀਂ ਦੱਸ ਦਿਉਗੇ?
—ਇਹ ਸਵਾਲ ਸਾਰਥਿਕ ਨਹੀਂ। ਜਦੋਂ ਤਕ ਘਾਹ ਫੂਸ ਲੱਕੜਾਂ ਸਨ, ਅੱਗ ਬਲੀ, ਹੁਣ ਜਦੋਂ ਬਾਲਣ ਨਾ ਰਿਹਾ ਫਿਰ ਇਸਨੇ ਬੁਝਣਾ ਹੀ ਸੀ।
—ਇਸੇ ਪ੍ਰਕਾਰ ਵੱਛ, ਸਾਰੇ ਮਾਦੀ ਰੂਪ, ਵਿਚਾਰ, ਕਲਪਣਾ, ਘਾੜਤਾਂ, ਚੇਤਨਾ, ਜਿਨ੍ਹਾਂ ਬਾਰੇ ਸਚ ਦਾ ਅਭਿਲਾਖੀ ਜਾਣਦਾ ਸੀ, ਉਹ ਉਸਨੇ ਖ਼ਤਮ ਕਰ ਦਿੱਤੀਆਂ, ਪਾਮ ਦਰਖ਼ਤ ਦੀ ਜੜ੍ਹ ਵਾਂਗ ਵੱਢ ਦਿੱਤੀਆਂ, ਹੁਣ ਉਹ ਇਛਾਵਾਂ, ਕਾਮਨਾਵਾਂ ਕਦੀ ਨਹੀਂ ਪਰਤਣਗੀਆਂ। ਉਨ੍ਹਾਂ ਦੀ ਭਵਿਖ ਵਿਚ ਕੋਈ ਹੋਂਦ ਨਹੀਂ ਹੋਵੇਗੀ। ਸਤਿਆਰਥੀ ਜਿਸਮ ਦੀਆਂ ਲੋੜਾਂ ਤੇ ਇਛਾਵਾਂ ਤੋਂ ਮੁਕਤ ਹੋ ਚੁੱਕਾ ਹੈ, ਉਹ ਬਲਵਾਨ ਹੋ ਗਿਆ, ਸਮੁੰਦਰ ਵਾਂਗ ਅਥਾਹ ਤੇ ਅਨੰਤ ਹੋ ਗਿਆ।[17]

ਸਿੰਘ ਉਹ ਹੈ ਜਿਸਨੇ ਮੰਜ਼ਿਲ ਪਾ ਲਈ, ਜਿਸਦਾ ਆਤਮ ਜਾਗ ਪਿਆ, ਜਿਸ ਵਿਚ ਖ਼ੁਦੀ ਨਹੀਂ ਰਹੀ, ਜਿਸ ਦੀ ਲਘੁਤਾ, ਹੰਕਾਰ ਲੋਪ ਹੋ ਗਏ, ਖ਼ਤਮ ਹੋ ਗਏ, ਉਸਦਾ ਕੋਈ ਜ਼ਾਤੀ ਨਾਮ ਨਹੀਂ ਰਿਹਾ, ਉਦੋਂ ਬਤੌਰ ਸਿੰਘ ਉਸਦੀ ਤਾਜਪੋਸ਼ੀ ਹੁੰਦੀ ਹੈ। ਸਿੱਖ ਰਹਿਤ ਮਰਯਾਦਾ ਵਿਚ ਚਲਦਿਆਂ ਜਦੋਂ ਤਕ ਉਹ ਸਿਆਸੀ ਤੇ ਸਮਾਜਿਕ ਗਤੀਵਿਧੀਆਂ ਵਿਚ ਸਕ੍ਰਿਅ ਰਹਿੰਦਾ ਹੈ, ਉਹ ਸਿੰਘ ਹੈ। ਸਿੱਖ ਉਹ ਵਿਅਕਤੀ ਹੈ ਜਿਹੜਾ ਪਾਂਧੀ ਹੈ, ਸਿਖਣ ਦੇ ਰਾਹ ਪੈ ਗਿਆ ਹੈ, ਰੂਹਾਨੀ ਸੰਪੂਰਣਤਾ ਅਤੇ ਆਤਮ ਗਿਆਨ ਵਲ ਜਾ ਰਿਹਾ ਹੈ ਪਰ ਅਜੇ ਆਤਮ ਦਾ ਅਨੁਭਵ ਨਹੀਂ ਹੋਇਆ, ਸਤਿ ਨੂੰ ਅਜੇ ਸੰਪੂਰਣਤਾ ਵਿਚ ਨਹੀਂ ਜਾਣਿਆ, ਸੋ ਅਜੇ ਤਥਾਗਤ ਜਾਂ ਸਿੰਘ ਦਾ ਰੁਤਬਾ ਨਹੀਂ ਮਿਲ ਸਕਦਾ। ਜਦੋਂ ਸਿੱਖ ਆਪਣੀ ਅੰਤਿਮ ਮੰਜ਼ਿਲ 'ਤੇ ਪੁੱਜ ਗਿਆ, ਲਘੁ ਆਪੇ ਤੋਂ, ਅਹੰ ਤੋਂ ਪਾਰ ਲੰਘ ਗਿਆ, ਸਿੰਘ ਹੋਇਆ, ਸੰਪੂਰਣ ਹੋਇਆ। ਗੁਰੂ ਗੋਬਿੰਦ ਸਿੰਘ ਦਾ ਫ਼ੁਰਮਾਨ:

---

17. *Majjhima-nikaya*, I, pp. 486-87.

ਖ਼ਾਲਸਾ ਪੰਥ ਦਾ ਮੈਂਬਰ ਇਕ ਸਿੰਘ ਉਹ ਹੈ ਜੋ ਨਿਰੰਤਰ ਜੀਵੰਤ ਅਕਾਲਪੁਰਖ ਵਿਚ ਰਮਿਆ ਹੋਇਆ ਹੈ, ਦੂਈ ਦੀ ਭਾਵਨਾ ਨਹੀਂ ਰਹੀ, ਪ੍ਰੇਮ ਅਤੇ ਭਗਤੀ ਦੀ ਸਾਕਾਰ ਮੂਰਤ ਹੈ, ਜਿਸ ਦੇ ਦਿਲ ਵਿਚ ਇਕ ਪਰਮੇਸ਼ਰ ਤੋਂ ਬਗ਼ੈਰ ਹੋਰ ਕੁਝ ਨਹੀਂ, ਜੋ ਸਤਿ ਅਤੇ ਮਾਇਆ ਵਿਚ ਫ਼ਰਕ ਪਛਾਣਦਾ ਹੈ।[18]

ਗੁਰੂ ਗੋਬਿੰਦ ਸਿੰਘ ਦੀ ਸੰਸਥਾ ਦਾ ਸਹੀ ਮਹੱਤਵ ਇਹੋ ਹੈ ਜਿਸ ਵਿੱਚੋਂ ਉਸਨੇ ਸਾਰੇ ਸਿੱਖਾਂ ਨੂੰ 'ਸਿੰਘ' ਉਪਨਾਮ ਪ੍ਰਦਾਨ ਕੀਤੇ, ਜਿਨ੍ਹਾਂ ਦੀ ਖ਼ਾਲਸਾ ਪੰਥ ਦੇ ਮੈਂਬਰਾਂ ਵਜੋਂ ਤਾਜਪੋਸ਼ੀ ਹੋਈ, ਸਿੱਖ ਧਾਰਮਿਕ ਪਰੰਪਰਾ ਵਿਚ ਸਿੰਘ ਪਦ ਦਾ ਇਹੋ ਅਰਥ ਹੈ। ਜਿਸਮਾਨੀ ਬਲ ਨਾਲ ਜਾਂ ਸਾਕਤ ਮੱਤ ਦੀ ਦੇਵੀ ਚੰਡੀ ਨਾਲ, ਉਸਦੇ ਸ਼ੇਰ ਨਾਲ, ਜਿਥੋਂ ਤਕ ਸਿੱਖ ਪਰੰਪਰਾ ਦਾ ਸਵਾਲ ਹੈ, ਸਿੰਘ ਉਪਾਧੀ ਦਾ ਇਨ੍ਹਾਂ ਨਾਲ ਕੋਈ ਵਾਹ ਵਾਸਤਾ ਨਹੀਂ।

---

18. ਜਾਗਤ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥...
ਪੂਰਨ ਜੋਤ ਜਗੈ ਘਟਿ ਮੈ ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ॥

*(ਤੇਤੀ ਸਵਈਏ, ਦ. ਗ੍ਰੰ., ਪੰ. 712)*

ਦੂਸਰੀ ਥਾਂ ਗੁਰੂ ਗੋਬਿੰਦ ਸਿੰਘ ਸਿੱਖ ਅਤੇ ਉਸਦੇ ਵਿਰੋਧੀ ਅਸਿੱਖ ਦਾ ਫ਼ਰਕ ਉਦੋਂ ਸਮਝਾਉਂਦੇ ਹਨ ਜਦੋਂ ਉਹ ਪ੍ਰਭੂ ਅੱਗੇ ਪ੍ਰਾਰਥਨਾ ਕਰਦੇ ਹਨ ਕਿ ਮੈਨੂੰ ਆਪਣੇ ਉਸ ਮਨੋਰਥ ਵਿਚ ਸਫਲ ਕਰੋ ਜਿਹੜਾ ਆਪ ਨੇ ਸੌਂਪਿਆ ਹੈ, "ਹੇ ਪਰਮਾਤਮਾ ਸਿੱਖਾਂ ਨੂੰ ਬਚਾਉਣ ਅਤੇ ਅਸਿੱਖਾਂ ਨੂੰ ਸੰਘਾਰਨ ਲਈ ਸਹਾਈ ਹੋਵੋ।" ਅਗਲੀ ਪੰਕਤੀ ਵਿਚ ਉਹ ਅਸਿੱਖ ਸ਼ਬਦ ਦਾ ਅਰਥ ਕਰਦਿਆਂ ਦਸਦੇ ਹਨ ਕਿ ਇਹ ਬਦ ਲੋਕ ਹਨ ਜਿਨ੍ਹਾਂ ਨੇ ਖੁਰਾਫਾਤ ਕਰਨ ਦਾ ਫ਼ੈਸਲਾ ਕਰ ਰੱਖਿਆ ਹੈ ਤੇ ਜੋ ਧਰਮ ਦੇ ਦੁਸ਼ਮਣ ਹਨ :

ਅਬ ਰੱਛਾ ਮੇਰੀ ਤੁਮ ਕਰੋ॥ ਸਿਖ੍ਯ ਉਬਾਰ ਅਸਿਖ੍ਯ ਸੰਘਰੋ॥
ਦੁਸ਼ਟ ਜਿਤੇ ਉਠਵਤ ਉਤਪਾਤਾ॥ ਸਕਲ ਮਲੇਛ ਕਰੋ ਰਣ ਘਾਤਾ॥

*(ਬੇਨਤੀ ਚਉਪਈ, ਦ. ਗ੍ਰੰ., ਪੰ. 1387)*

## ਅਧਿਆਇ ਦਸਵਾਂ

# ਧਰਮ ਅਤੇ ਰਾਜ

*A Short History of the Sikhs* ਜਿਲਦ ਪਹਿਲੀ, ਮੁਢਲੇ ਸਿੱਖ ਇਤਿਹਾਸ ਦਾ ਸ਼ਾਨਦਾਰ ਕਾਲਕ੍ਰਮਿਕ ਪ੍ਰਬੰਧ ਹੈ, ਇਸ ਵਿੱਚੋਂ ਆਮ ਹਵਾਲੇ ਦੇ ਕੇ ਅਸੀਂ ਇਸ ਨੂੰ ਪ੍ਰਵਾਨ ਵੀ ਕੀਤਾ ਹੈ, ਵਿਦਵਾਨ ਲੇਖਕ ਸਿੱਖ ਸਿਧਾਂਤ ਅਨੁਸਾਰ ਜਦੋਂ ਧਰਮ ਅਤੇ ਰਾਜ ਦੇ ਸੰਬੰਧਾਂ ਦਾ ਜ਼ਿਕਰ ਕਰਦੇ ਹਨ ਉਦੋਂ ਹੈਰਾਨੀਕੁਨ ਬਿਆਨ ਦਰਜ ਕਰਦੇ ਹਨ, ਜਿਹੜੇ ਬੇਬੁਨਿਆਦ ਅਤੇ ਸਿਰੇ ਦੀ ਹੱਦ ਤਕ ਘਾਤਕ ਹਨ। ਪੰਨਾ 65 ਉੱਤੇ ਉਨ੍ਹਾਂ ਨੂੰ ਲਗਦਾ ਹੈ ਗੁਰੂ ਗੋਬਿੰਦ ਸਿੰਘ ਵਲੋਂ ਖ਼ਾਲਸਾ ਸਿਰਜਣਾ ਤੋਂ ਤਿੰਨ ਕੁ ਸਾਲ ਪਹਿਲਾਂ ਸਰਦੀ ਵਿਚ :

> ਸਰਕਾਰ ਅਤੇ ਗੁਰੂ ਵਿਚਕਾਰ ਕੋਈ ਸਹਿਮਤੀ ਹੋਈ ਲਗਦੀ ਹੈ ਜਿਸ ਕਾਰਨ ਬਚਿਤ੍ਰ ਨਾਟਕ (XIII.9) ਵਿਚ ਹੇਠ ਲਿਖਿਆ ਮਹੱਤਵਪੂਰਨ ਬਿਆਨ ਦਰਜ ਹੋਇਆ :
> "ਬਾਬੇ (ਨਾਨਕ) ਅਤੇ ਬਾਬਰ ਦੋਵਾਂ ਦੇ ਘਰਾਂ ਨੂੰ ਰੱਬ ਨੇ ਖ਼ੁਦ ਸ਼ਕਤੀ ਪ੍ਰਦਾਨ ਕੀਤੀ। ਪਹਿਲੇ ਨੂੰ ਧਰਮ ਵਿਚ ਅਤੇ ਦੂਜੇ ਨੂੰ ਸਿਆਸਤ ਵਿਚ ਸ਼ਿਰੋਮਣੀ ਜਾਣੋ।"

ਅਜਿਹੇ ਕਿਸੇ ਸਮਝੌਤੇ ਬਾਰੇ ਨਾ ਪ੍ਰਸੰਗ ਵਿਚ ਸੂਹ ਮਿਲਦੀ ਹੈ ਨਾ ਅਨੁਵਾਦ ਜਾਂ ਵਿਆਖਿਆ ਵਿਚ ਜਿਹੜੀ ਵਿਦਵਾਨ ਲੇਖਕਾਂ ਨੇ ਇਥੇ ਬਿਆਨ ਕੀਤੀ ਹੈ। ਸਿੱਖ ਇਤਿਹਾਸ ਜਾਂ ਸਿੱਖ ਸਿਧਾਂਤ ਚਰਚ ਅਤੇ ਸਟੇਟ ਦੀ ਦੁਫੇੜ ਨੂੰ ਕਿਤੇ ਸਮਰਥਨ ਨਹੀਂ ਦਿੰਦੇ, ਜਿਵੇਂ ਈਸਾਈਆਂ ਦੀ ਬਾਈਬਲ ਵਿਚ ਦਰਜ ਹੈ ਕਿ ਜੋ ਸੀਜ਼ਰ ਦਾ ਹੈ ਉਹ ਸੀਜ਼ਰ ਨੂੰ ਦਿਉ, ਰੱਬ ਦਾ ਰੱਬ ਨੂੰ। ਸਿੱਖ ਪਰੰਪਰਾ ਅਤੇ ਸਿੱਖ ਸਿਖਿਆਵਾਂ ਲਈ ਇਹ ਖ਼ਿਆਲ ਪੂਰਾ ਅਜਨਬੀ ਹੈ।

ਪਹਿਲਾਂ ਪਾਠ ਤੇ ਫਿਰ ਪ੍ਰਸੰਗ ਦਾ ਨਿਰੀਖਣ ਕਰ ਕੇ ਦੇਖੀਏ ਕਿ ਕਿਸੇ ਕਿਸਮ ਦੀ ਫ਼ਰਜ਼ੀ "ਸਹਿਮਤੀ" ਦੇ ਕਥਨ ਵਿਚ ਕੁਝ ਸੱਚ ਵੀ ਹੈ, ਵਿਦਵਾਨ ਲੇਖਕਾਂ ਨੇ ਜਿਵੇਂ ਧਰਤੀ ਉੱਤੇ ਵਸਦੇ ਮਨੁੱਖ ਦੀ ਹੋਣੀ, ਚਰਚ ਅਤੇ ਸਟੇਟ ਹਵਾਲੇ ਕਰ ਦਿੱਤੀ ਹੈ, ਦਿੱਤੀਆਂ ਟੂਕਾਂ ਵਿਚ ਇਸ ਦਾ ਕੋਈ ਸੰਕੇਤ ਹੈ ਵੀ ? ਮੂਲ ਪਾਠ ਹੈ :

**ਬਾਬੇ ਕੇ ਬਾਬਰ ਕੇ ਦੋਊ ॥ ਆਪ ਕਰੇ ਪਰਮੇਸਰ ਸੋਊ ॥**
**ਦੀਨ ਸਾਹ ਇਨਕੋ ਪਹਿਚਾਨੋ ॥ ਦੁਨੀ ਪਤਿ ਉਨਕੌ ਅਨੁਮਾਨੋ ॥**
**ਜੋ ਬਾਬੇ ਕੇ ਦਾਮ ਨ ਦੈਹੈ ॥ ਤਿਨਤੇ ਗਹਿ ਬਾਬਰ ਕੇ ਲੈਹੈ ॥**
**ਦੈ ਦੈ ਤਿਨ ਕੋ ਬਡੀ ਸਜਾਇ ॥ ਪੁਨਿ ਲੈਹੈ ਗ੍ਰਿਹਿ ਲੂਟ ਬਨਾਇ ॥**

*(ਬਚਿਤ੍ਰ ਨਾਟਕ, ਦ. ਗ੍ਰੰ., ਪੰ. 71)*

[ਇਨ੍ਹਾਂ ਪੰਕਤੀਆਂ ਦਾ ਅਰਥ ਹੈ : ਬਾਬੇ ਕਿਆਂ ਨੂੰ ਅਤੇ ਬਾਬਰ ਕਿਆਂ ਨੂੰ ਰੱਬ ਨੇ ਆਪ ਸਾਜਿਆ। ਪਹਿਲੇ, ਧਰਮ ਦੇ ਪਾਤਸ਼ਾਹ ਹਨ, ਦੂਜਿਆਂ ਨੂੰ ਦੁਨੀਆਦਾਰੀ ਦੇ ਰਾਜੇ ਜਾਣੋ। ਜੋ ਕੁਝ ਬਾਬੇ ਕਿਆਂ ਦਾ ਹੈ ਜਿਹੜੇ ਬਾਬੇ ਕਿਆਂ ਨੂੰ ਨਹੀਂ ਦਿੰਦੇ, ਬਾਬਰ ਕਿਆਂ ਦੇ ਮੁਲਾਜ਼ਮ ਉਨ੍ਹਾਂ ਤੋਂ ਉਹ ਖੋਹ ਲੈਂਦੇ ਹਨ। ਬਕਾਏਦਾਰਾਂ ਦਾ ਘਰ ਬਾਰ ਲੁੱਟ ਲੈਂਦੇ ਹਨ ਅਤੇ ਸਖ਼ਤ ਸਜ਼ਾਵਾਂ ਦਿੰਦੇ ਹਨ।]

ਪਾਠ ਵਿਚ ਕਿਧਰੇ ਇਸ ਤਰ੍ਹਾਂ ਦਾ ਸੰਕੇਤ ਨਹੀਂ ਹੈ ਕਿ ਚਰਚ ਅਤੇ ਸਟੇਟ ਦੋਵਾਂ ਨੂੰ ਰੱਬ ਨੇ ਅਥਾਰਟੀ ਦਿੱਤੀ ਹੈ। ਸਪਸ਼ਟ ਕਥਨ ਹੈ ਦੋਵੇਂ ਰੱਬ ਨੇ ਬਣਾਏ, ਇਹ ਉਸਦਾ ਹੁਕਮ ਹੈ। ਪਾਠ ਵਿਚਲਾ ਸ਼ਬਦ 'ਕਰੇ' ਦਾ ਕਿਸੇ ਤਰ੍ਹਾਂ ਕੋਈ ਮਾਇਨਾ ਜਾਂ ਵਿਆਖਿਆ ਇਹ ਨਹੀਂ ਹੁੰਦੀ ਕਿ ਉਨ੍ਹਾਂ ਨੂੰ ਸੱਤਾ ਦਿੱਤੀ। 'ਪਹਿਚਾਨੋ' ਦਾ ਮਤਲਬ ਵੀ ਈਨ ਮੰਨੋ ਨਹੀਂ, ਇਸ ਦਾ ਮਤਲਬ ਹੈ ਸ਼ਨਾਖ਼ਤ ਕਰੋ, ਸਮਝੋ। ਬਾਬੇ ਦੇ ਘਰ ਮਾਇਨੇ ਧਰਤੀ ਉਪਰ ਸੱਚਾ ਧਰਮ, ਪਾਠ ਅਨੁਸਾਰ ਇਸ ਨੂੰ ਇਸ ਤਰ੍ਹਾਂ ਸਮਝੋ। ਇਵੇਂ ਹੀ ਅਨੁਮਾਨੋ ਮਾਇਨੇ ਪਛਾਣੋ, ਮੰਨੋ ਹਰਗਿਜ਼ ਨਹੀਂ; ਅਰਥ ਬਣਦਾ ਹੈ, ਇਸ ਦਾ ਭਾਵ ਇਹ ਹੈ। ਬਾਬਰ ਕੇ ਮਾਇਨੇ ਸੈਕੁਲਰ ਸਟੇਟ।

ਇਸ ਪਾਠ ਦੇ ਅਰਥਾਂ ਵਿਚ ਗੁਰੂ ਨੇ ਇਥੇ ਕੋਈ ਸ਼ੱਕ ਨਹੀਂ ਰਹਿਣ ਦਿੱਤਾ। ਉਨ੍ਹਾਂ ਦਾ ਕਥਨ ਹੈ— ਧਰਤੀ ਉੱਤੇ ਮਨੁੱਖੀ ਰੂਹਾਂ ਉਪਰ ਦੋ ਸ਼ਕਤੀਆਂ ਦਾਅਵੇਦਾਰ ਹਨ, ਸੱਚ ਅਤੇ ਸਦਾਚਾਰ ਧਰਮ ਵਜੋਂ, ਸਟੇਟ ਸਿਆਸਤ ਵਜੋਂ। ਮਨੁੱਖ ਦੀ ਪਹਿਲੀ ਵਫ਼ਾਦਾਰੀ ਸੱਚ ਅਤੇ ਸਦਾਚਾਰ ਨਾਲ ਹੈ, ਜੋ ਅਜਿਹਾ ਫ਼ਰਜ਼ ਨਹੀਂ ਨਿਭਾਉਂਦੇ ਉਹ ਰਾਜਸੱਤਾ ਦੇ ਕਹਿਰ ਦਾ ਸ਼ਿਕਾਰ ਹੁੰਦੇ ਹਨ। ਪਹਿਲਾ ਫ਼ਰਜ਼ ਨਾ ਨਿਭਾਣ ਸਦਕਾ ਉਨ੍ਹਾਂ ਵਿੱਚੋਂ ਆਤਮ ਵਿਸ਼ਵਾਸ, ਹੌਂਸਲਾ ਅਤੇ ਉਮੀਦ ਗ਼ਾਇਬ ਹੋ ਜਾਂਦੀ ਹੈ। ਸਟੇਟ ਅਤੇ ਚਰਚ ਵਿਚਕਾਰ ਨਿਰੰਤਰ ਸੰਘਰਸ਼ ਚਲਦਾ ਹੈ ਕਿ ਕੌਣ ਮਨੁੱਖ ਦੀ ਆਤਮਾ ਉਪਰ ਕਾਬਜ਼ ਹੋਵੇ। ਧਰਮੀ ਮਨੁੱਖ ਆਪਣਾ ਪਹਿਲਾ ਫ਼ਰਜ਼ ਨਿਭਾਉਣੋਂ ਨਹੀਂ ਖੁੰਝਦਾ, ਅਜਿਹਾ ਕਰਦਿਆਂ ਉਹ ਜੋਖਮ ਉਠਾਉਂਦਾ ਹੈ। ਉਸਨੂੰ ਤਾਕਤ, ਸਿਆਸਤ, ਸ੍ਰਮ, ਗ਼ਰੀਬੀ, ਸੰਕਟ, ਜਬਰ ਅਤੇ ਗ਼ੁਲਾਮੀ ਦਾ ਸਾਹਮਣਾ ਕਰਨਾ ਪਏਗਾ ਕਿਉਂਕਿ ਜਦੋਂ ਧਰਮੀ, ਨੈਤਿਕ ਜ਼ਮੀਰ ਦਬਾਈ ਜਾਂਦੀ ਹੈ ਜਾਂ ਖ਼ਤਮ ਕੀਤੀ ਜਾਂਦੀ ਹੈ ਤਾਂ ਆਦਮੀ ਦਾਨਵ, ਜਾਬਰ ਹੋ ਜਾਂਦੇ ਹਨ। ਗੁਰੂ ਦਾਅਵਾ ਨਹੀਂ ਕਰਦਾ ਕਿ ਚਰਚ ਅਤੇ ਸਟੇਟ ਦੀ ਦੁਫੇੜ, ਟੱਕਰ ਦਾ ਹੱਲ ਹੋਵੇ ਜਾਂ ਇਕ ਨੂੰ ਦਬਾ ਕੇ ਦੂਜੇ ਨੂੰ ਬਲ ਦੇ ਕੇ ਇਨ੍ਹਾਂ ਦਾ ਹੱਲ ਹੋ ਸਕਦਾ ਹੈ। ਗੁਰੂ ਦੇਖ ਰਿਹਾ ਹੈ ਕਿ ਇਹ ਟੱਕਰ ਸਦੀਵੀ ਹੈ, ਇਸ ਟੱਕਰ ਵਿੱਚੋਂ ਮਨੁੱਖ ਦੀ ਸ਼ਾਨ ਦਮਕੇਗੀ। ਸਿੱਖ ਰਹਿਤ ਮਰਯਾਦਾ ਅਮਲ ਵਿਚ ਆਉਣ ਵੇਲੇ ਸਮਾਜਿਕ ਤੇ ਸਿਆਸੀ ਜ਼ਿੰਮੇਵਾਰੀਆਂ ਦੇ ਸਨਮੁਖ ਹੁੰਦੀ ਹੈ। ਚਰਚ ਨਿਰੰਤਰ ਸਟੇਟ ਨੂੰ ਸਿਧੇ ਰਸਤੇ ਪਾਉਂਦਾ ਰਹੇ, ਪ੍ਰਭਾਵਦਾਇਕ ਹੋਵੇ ਪਰ ਸਟੇਟ ਦਾ ਵਿਨਾਸ ਨਾ ਕਰੇ, ਕਬਜ਼ਾ ਨਾ ਕਰੇ ਕਿਉਂਕਿ ਇਤਿਹਾਸ ਨੇ ਸਾਬਤ ਕੀਤਾ ਹੈ ਕਿ ਇਕ ਧਿਰ ਵਲੋਂ ਦੂਜੀ ਧਿਰ ਉਪਰ ਕਬਜ਼ਾ ਕਦੀ ਸਫਲ ਨਹੀਂ ਹੁੰਦਾ। ਖ਼ਤਮ ਹੋਈ ਧਿਰ ਨਵੇਂ ਸਿਰੇ ਤੋਂ ਫਿਰ ਉਭਰਦੀ ਹੈ, ਫਿਰ ਨਵੇਂ ਸਿਰੇ ਤੋਂ ਇਉਂ ਪ੍ਰਗਟ ਹੁੰਦੇ ਹਨ ਜਿਵੇਂ ਇਕ ਦੂਜੇ ਦੇ ਪੂਰਕ ਹੋਣ। ਗੁਰੂ ਨਾਨਕ ਨੇ ਆਪਣੇ ਪਾਠ ਵਿਚ ਇਹੋ ਐਲਾਨ ਕੀਤਾ

ਹੈ ਕਿ ਬਾਬੇ ਕੇ ਅਤੇ ਬਾਬਰ ਕੇ ਦੋਵੇਂ ਰੱਬ ਨੇ ਬਣਾਏ ਹਨ, ਜਿਹੜੇ ਬਾਬੇ ਕਿਆਂ ਉਪਰ ਈਮਾਨ ਨਹੀਂ ਲਿਆਉਂਦੇ, ਉਹ ਸਟੇਟ ਹੱਥੋਂ ਦੁਖ ਝਲਦੇ ਹਨ, ਨਿਰਾਸ਼ ਹੁੰਦੇ ਹਨ।

ਇਹ ਹੈ ਗੁਰਮਤਿ ਦਾ ਦਾਅਵਾ ਧਰਮਾਂ ਦੇ ਇਤਿਹਾਸ ਵਿਚ ਸਭ ਤੋਂ ਵਧੀਕ ਸ਼ਾਨਦਾਰ ਕਲਿਆਣਕਾਰੀ ਕਿ ਸੰਸਾਰ ਦੇ ਸੁਸਿਖਿਅਤ, ਸੱਭਿਅਕ ਅਤੇ ਚੇਤਨ ਨਾਗਰਿਕ, ਸਿੱਖ, ਹਥਿਆਰਬੰਦ ਹੋਣਗੇ, ਸਿੱਖੀ ਦੇ ਸਜਾਤੀ ਮੁਹਾਂਦਰੇ ਥਿਰ ਹੋਣਗੇ। ਗੁਰੂ ਅਰਜਨ ਦੇਵ ਨੇ ਗੁਰੂ ਹਰਗੋਬਿੰਦ ਨੂੰ ਇਹੋ ਹੁਕਮ ਦਿੱਤਾ ਸੀ, ਜੋ ਬਾਦ ਵਿਚ ਗੁਰੂ ਗੋਬਿੰਦ ਸਿੰਘ ਨੇ ਅਪਣਾਇਆ ਤੇ ਉਦੋਂ ਤੋਂ ਖ਼ਾਲਸਾ ਪੰਥ ਸ਼ਸਤਰਧਾਰੀ ਰਿਹਾ ਹੈ। ਅਜਿਹੀ ਕੋਈ ਗੱਲ ਨਹੀਂ ਕਿ ਉਚਕੋਟੀ ਦਾ ਧਰਮ ਲਾਲਚਵਸ ਬਲ ਦਾ ਪ੍ਰਯੋਗ ਕਰਨ ਲੱਗਾ ਜਿਵੇਂ ਕਿ ਵਿਸ਼ਵ ਇਤਿਹਾਸ ਦੇ ਕੁਝ ਪ੍ਰਸਿਧ ਵਿਦਿਆਰਥੀ[1] ਸੋਚਦੇ ਹਨ, ਨਾ ਹੀ ਅਜਿਹੀ ਗੱਲ ਹੈ ਕਿ ਸਮਕਾਲੀ ਹਾਲਾਤ ਨੇ ਉਨ੍ਹਾਂ ਨੂੰ ਰਸਤਾ ਤਬਦੀਲ ਕਰਨ ਲਈ ਮਜਬੂਰ ਕੀਤਾ।[2]

ਯਕੀਨਨ ਗੁਰਮਤਿ ਵਰਗੇ ਧਰਮ ਦਾ ਇਹ ਵਿਹਾਰਕ ਅਤੇ ਯਥਾਰਥਕ ਅਸੂਲ ਸਪਸ਼ਟ ਹੈ। ਵਿਸ਼ਵ ਇਤਿਹਾਸ ਅਤੇ ਸਿੱਖ ਇਤਿਹਾਸ ਤੋਂ ਦਿਸਦਾ ਹੈ, ਦੋ ਸੰਸਾਰ ਜੰਗਾਂ ਦੌਰਾਨ ਅਰਾਜਕਤਾ ਨੇ ਜੋ ਗੁਲ ਖਿੜਾਏ ਉਸ ਵਿਚ ਸੈਕੂਲਰ ਦਰਿੰਦਗੀ ਉਪਰ ਸ਼ਾਂਤਮਈ ਵਿਹਾਰ ਵਿਜਈ ਨਹੀਂ ਹੋਇਆ। ਜਦੋਂ ਤਕ ਗੁਰ-ਉਪਦੇਸ਼ ਅਨੁਸਾਰ ਹਥਿਆਰਬੰਦ ਨਹੀਂ ਹੁੰਦੇ, ਤਦ ਤਕ ਸਟੇਟ ਦੇ ਆਤੰਕ ਤੋਂ ਬਚਣ ਦੀ ਕੋਈ ਉਮੀਦ ਨਹੀਂ।

**ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ॥**

*(ਬਚਿਤ੍ਰ ਨਾਟਕ, ਦ. ਗ੍ਰੰ., ਪੰ. 45)*

ਜਗਤ ਦੇ ਇਸ ਪ੍ਰੰਪਚ ਵਿਚ ਕਿਰਪਾਨ ਅਤੇ ਸਮਾਂ ਅੰਤਿਮ ਫ਼ੈਸਲਾ ਸੁਣਾਉਣਗੇ, ਕੇਵਲ ਬਲਵਾਨ ਬਾਹਾਂ ਉਪਰ ਇਤਬਾਰ ਕੀਤਾ ਜਾ ਸਕੇਗਾ।

ਵਿਚਾਰ ਅਧੀਨ ਚਰਚਾ ਤੋਂ ਇਹੀ ਪ੍ਰਭਾਵ ਪੈਂਦਾ ਹੈ। ਦਸਮ ਗ੍ਰੰਥ ਦੀ ਬਾਣੀ ਬਚਿਤ੍ਰ ਨਾਟਕ ਦੇ ਤੇਰ੍ਹਵੇਂ ਅਧਿਆਇ ਵਿਚ ਇਹ ਪੰਕਤੀਆਂ ਦਰਜ ਹਨ। ਇਸ

---

1. ਯਹੂਦੀ, ਈਸਾਈ ਅਤੇ ਮਹਾਯਾਨ ਉੱਚੇ ਮਰਮ ਵਾਲੇ ਧਰਮਾਂ ਨੂੰ ਸਿਆਸੀ ਕਾਰਨਾਂ ਕਰਕੇ ਸ਼ੋਸ਼ਿਤ ਕੀਤਾ ਗਿਆ। ਬੇਸ਼ੱਕ ਦੇਖਣ ਨੂੰ ਨਾ ਲੱਗਦਾ ਹੋਵੇ, ਇਸਲਾਮ ਅਤੇ ਗੁਰਮਤਿ ਨਾਲ ਵੀ ਇਹੋ ਕੁਝ ਹੋਇਆ। ਹਿੰਦੂ ਮਤਿ ਅਤੇ ਇਸਲਾਮ ਦੇ ਮਿਲਾਪ ਤੋਂ ਪੈਦਾ ਹੋਇਆ ਸਿੱਖ ਧਰਮ ਰੂਹਾਨੀ ਬੁਲੰਦੀਆਂ ਤੋਂ ਸਿਆਸੀ ਟੋਏ ਵਿਚ ਡਿਗ ਪਿਆ, ਕਿਉਂਕਿ ਗੁਰੂ ਹਰਿਗੋਬਿੰਦ, ਗੁਰੂ ਗੋਬਿੰਦ ਸਿੰਘ ਤੇ ਉਨ੍ਹਾਂ ਦੇ ਜੰਗਜੂ ਵਾਰਸ ਰਣਜੀਤ ਸਿੰਘ, ਪੈਗ਼ੰਬਰ ਮੁਹੰਮਦ ਵਾਂਗ ਸੱਤਾ ਦੇ ਲਾਲਚ ਵਿਚ ਆ ਗਏ। *(ਆਰਨੋਲਡ ਤਾਇਨਬੀ, ਐਨ ਹਿਸਟੋਰੀਅਨਜ਼ ਐਪਰੋਚ ਟੂ ਰਿਲੀਜਨ, ਪੰ. 113)*
2. ਇਸਲਾਮ ਅਤੇ ਹਿੰਦੂ ਸੱਭਿਅਤਾਵਾਂ ਵਿਚਕਾਰ ਟਕਰਾਅ ਦੌਰਾਨ ਸਿੱਖ ਧਰਮ ਜਿਹੜਾ ਕਿ ਉੱਚੇ ਧਰਮ ਦੀਆਂ ਮੰਜ਼ਲਾਂ ਉੱਤੇ ਪ੍ਰਚਾਰਿਆ ਗਿਆ ਸੀ ਤੇ ਜਿਸ ਨੇ ਹਿੰਦੂ ਮੁਸਲਿਮ ਦੁਫ਼ਾੜ ਵਿੱਚੋਂ ਉਪਰ ਉਠਣਾ ਸੀ ਤੇ ਸਵੀਕਾਰਿਆ ਜਾਣਾ ਸੀ, ਮੁਗ਼ਲ ਹਕੂਮਤ ਦੇ ਉਕਸਾਹਟ ਵਿਚ ਆ ਕੇ ਸਮਾਂ ਬੀਤਣ ਨਾਲ ਵਧੀਕ ਅਸਹਿਣਸ਼ੀਲ ਹੋ ਗਿਆ ਤੇ ਇਸਲਾਮੀ ਜਬਰ ਖ਼ਿਲਾਫ਼ ਹਿੰਦੂ ਪ੍ਰਤੀਕਰਮ ਦਾ ਔਜ਼ਾਰ ਬਣ ਗਿਆ। *(ਉਹੀ, ਪੰ. 115-16)*

ਅਧਿਆਇ ਵਿਚ ਕੁਝ ਬ੍ਰਹਿਮੰਡੀ ਦ੍ਰਿਸ਼ਾਂ ਦੇ ਚਿਤ੍ਰਣ ਪਿੱਛੋਂ ਗੁਰੂ ਆਪਣੇ ਅਤੇ ਗੁਰੂ ਨਾਨਕ ਦੇਵ ਦੇ ਕਬੀਲਿਆਂ ਦਾ ਪੌਰਾਣਿਕ ਇਤਿਹਾਸ ਸ਼ੁਰੂ ਕਰ ਕੇ ਆਪਣੀ ਆਤਮ ਕਥਾ ਦਰਜ ਕਰਦਾ ਹੈ। ਸਾਲ 1687, ਨਦੌਣ ਦੀ ਮੁਢਲੀ ਜੰਗ ਦੇ ਜ਼ਿਕਰ ਪਿੱਛੋਂ ਅੱਠ ਸਾਲ ਲੰਮੇ ਉਸ ਯੁੱਧ ਦਾ ਵਰਣਨ ਹੈ ਜਿਸਨੂੰ ਸਿੱਖ ਸਾਹਿਤ ਵਿਚ ਹੁਸੈਨੀ ਯੁੱਧ ਲਿਖਿਆ ਗਿਆ। ਇਸ ਯੁੱਧ ਵਿਚ ਗੁਰੂ ਕਹਿਲੂਰ ਦੀ ਪਰਜਾ ਨਹੀਂ, ਇਥੋਂ ਦਾ ਨੇਤਾ, ਨੀਤੀ ਨਿਰਧਾਰਤ ਕਰਨ ਵਾਲਾ ਯੋਧਾ ਹੈ। ਜਿਵੇਂ ਵਿਦਵਾਨ ਲੇਖਕ ਬਿਆਨ ਕਰਦੇ ਹਨ ਗੁਰੂ ਦਾ ਵਿਹਾਰ ਉਸ ਤੋਂ ਬਿਲਕੁਲ ਉਲਟ ਹੈ। ਆਪਣੇ ਮੁਢਲੇ ਦਿਨਾਂ ਤੋਂ ਲੈ ਕੇ ਬਾਦ ਤਕ ਗੁਰੂ ਦਾ ਪ੍ਰਤੱਖ ਇਰਾਦਾ, ਦਾਅਵਾ ਅਤੇ ਐਲਾਨ ਰਿਹਾ ਹੈ ਕਿ ਉਹ ਅਤੇ ਸਿੱਖ ਕਿਸੇ ਸੱਤਾਧਾਰੀ ਦੇ ਹੁਕਮ ਅਧੀਨ ਨਹੀਂ। ਸਾਰਾ ਗ੍ਰੰਥ ਉਸ ਸੰਗਰਾਮ ਦਾ ਜ਼ਿਕਰ ਕਰਦਾ ਹੈ ਜਿਹੜਾ ਆਪਣੇ ਪਿਤਾ ਔਰੰਗਜ਼ੇਬ ਦੇ ਹੁਕਮ ਅਨੁਸਾਰ ਸ਼ਹਿਜ਼ਾਦਾ ਮੁਅੱਜ਼ਮ ਨੇ ਛੇੜਿਆ, ਔਰੰਗਜ਼ੇਬ ਦੇ ਵੱਡੇ ਪੁੱਤਰ ਨੇ, ਜੋ ਪਿੱਛੋਂ ਬਾਦਸ਼ਾਹ ਬਣਿਆ। ਬਿਆਸ ਦੇ ਦੱਖਣ ਵੱਲ ਦੇ ਪੰਜਾਬ, ਜਿਸ ਨੂੰ ਪੁਰਾਣੇ ਹਿੰਦੂ 'ਮਦਰਦੇਸ' ਕਹਿੰਦੇ ਸਨ, ਇਹ ਸੰਗਰਾਮ ਉਸ ਪੰਜਾਬ ਵਿਚ ਹੋਇਆ। ਔਰੰਗਜ਼ੇਬ ਨੇ ਇਸ ਇਲਾਕੇ ਵਿਚ ਆਪਣੀ ਤਾਕਤ ਦੀ ਧਾਂਕ ਬਿਠਾਉਣੀ ਸੀ। ਨਦੌਣ ਦੇ ਯੁੱਧ ਨੇ ਮੁਗ਼ਲਾਂ ਨੂੰ ਭਾਂਜ ਦੇ ਕੇ ਉਨ੍ਹਾਂ ਦੀ ਤਾਕਤ ਹਿਲਾ ਦਿੱਤੀ ਸੀ। ਗੁਰੀਲਾ ਯੁੱਧ ਰਾਹੀਂ ਖ਼ਾਲਸੇ ਨੇ ਇਸ ਅੱਠ ਸਾਲਾ ਜੰਗ ਵਿਚ ਅਨੇਕ ਵਾਰ ਮੁਗ਼ਲ ਹਰਾਏ। ਬਾਦਸ਼ਾਹ ਔਰੰਗਜ਼ੇਬ ਆਪ ਦੱਖਣ ਵਿਚ ਇਕ ਬਾਗ਼ੀ ਸ਼ੀਆ ਫ਼ਿਰਕੇ ਨੂੰ ਦਬਾਉਣ ਵਾਸਤੇ ਗਿਆ ਹੋਇਆ ਸੀ ਪਰ ਬਾਦਸ਼ਾਹ ਸਾਵਧਾਨ ਸੀ ਕਿ ਨਦੌਣ ਦੀ ਜੰਗ ਦਾ ਕੀ ਮਤਲਬ ਹੈ ਅਤੇ ਅੱਠ ਸਾਲਾ ਯੁੱਧ ਵਿਚ ਲੋਕਾਂ ਨੇ ਕਿਸ ਸਾਹਸ ਦਾ ਪ੍ਰਦਰਸ਼ਨ ਕੀਤਾ ਹੈ ਕਿ ਸਰਕਾਰ ਲਈ ਚੈਲੰਜ ਹੋ ਨਿਬੜਿਆ। ਵੀਹ ਨਵੰਬਰ 1693 ਨੂੰ ਉਸ ਨੇ ਦੱਖਣ ਦੀਆਂ ਲੜਾਈਆਂ ਵਿੱਚੋਂ ਸਮਾਂ ਕੱਢ ਕੇ ਇਕ ਫ਼ੁਰਮਾਨ ਜਾਰੀ ਕੀਤਾ : "ਗੋਬਿੰਦ ਆਪਣੇ ਆਪ ਨੂੰ ਗੁਰੂ ਨਾਨਕ ਅਖਵਾਉਂਦਾ ਹੈ। ਸਾਰੇ ਫ਼ੌਜੀ ਕਮਾਂਡਰਾਂ ਨੂੰ ਹਦਾਇਤ ਹੈ ਉਸ ਪਾਸ ਉਸ ਦੇ ਸ਼ਰਧਾਲੂ ਇਕੱਠੇ ਨਾ ਹੋਣ ਦੇਣ।"[3] ਸ਼ਹਿਜ਼ਾਦਾ ਮੁਅੱਜ਼ਮ ਦੀ ਮੁਹਿੰਮ ਦਾ ਪਿਛੋਕੜ ਇਹ ਹੈ, ਉਹ ਮੁਹਿੰਮ ਜਿਸ ਦਾ ਬਚਿਤ੍ਰ ਨਾਟਕ ਦੇ ਤੇਰ੍ਹਵੇਂ ਅਧਿਆਇ ਵਿਚ ਜ਼ਿਕਰ ਹੈ ਜਿਸ ਦਾ ਉਪ-ਸਿਰਲੇਖ ਹੈ :

**ਸਹਜਾਦੇ ਕੋ ਆਗਮਨ ਮਦ੍ਰ ਦੇਸ॥** *(ਬਚਿਤ੍ਰ ਨਾਟਕ, ਦ. ਗ੍ਰੰ., ਪੰ. 71)*

ਗੁਰੂ ਜੀ ਨੇ ਇਸ ਅਧਿਆਇ ਦਾ ਆਰੰਭ ਕੀਤਾ ਹੈ ਕਿ ਅੱਠ ਸਾਲ ਦੇ ਯੁੱਧ ਕਾਰਨ ਔਰੰਗਜ਼ੇਬ ਨੇ ਆਪਣੇ ਬੇਟੇ ਨੂੰ ਮਦਰਦੇਸ ਵਲ ਕੂਚ ਕਰਨ ਦਾ ਹੁਕਮ ਦਿੱਤਾ।[4] ਫਿਰ ਗੁਰੂ ਕਥਨ ਹੈ : "ਸ਼ਾਹਜ਼ਾਦੇ ਦੇ ਆਗਮਨ ਸਦਕਾ ਲੋਕ ਬਹੁਤ ਡਰ ਗਏ, ਪਹਾੜੀ ਰਾਜੇ ਪਰਬਤਾਂ ਵਿਚ ਗੁਪਤਵਾਸ ਚਲੇ ਗਏ।"[5] ਗੁਰੂ ਬਚਨ ਹਨ :

---

3. *Akhbarat-i-Darbar-i-Mu'alla,* Vol. I, pp. 1677-1695.
4. ਤਬ ਅਉਰੰਗ ਮਨ ਮਾਹਿ ਰਿਸਾਵਾ॥ ਮੱਦ੍ਰ ਦੇਸ ਕੋ ਪੂਤ ਪਠਾਵਾ॥ *(ਬਚਿਤ੍ਰ ਨਾਟਕ, ਦ. ਗ੍ਰੰ., ਪੰ. 71)*
5. ਤਿਹ ਆਵਤ ਸਭ ਲੋਕ ਡਰਾਨੇ॥ ਬਡੇ ਬਡੇ ਗਿਰ ਹੇਰ ਲੁਕਾਨੇ॥ *(ਉਹੀ)*

ਸਾਨੂੰ ਵੀ ਬਹੁਤ ਸਾਰੇ ਬੰਦੇ ਡਰਾਉਣ ਆਏ ਪਰ ਉਨ੍ਹਾਂ ਨੂੰ ਕਾਲ ਦੇ ਅਦਿਖ ਵਰਤਾਰਿਆਂ ਦੀ ਕੋਈ ਸਮਝ ਨਹੀਂ ਸੀ। ਕੁਝ ਲੋਕ ਸਾਨੂੰ ਛਡ ਕੇ ਦੁਰੇਡੇ ਦੀਆਂ ਅਪਹੁੰਚ ਪਹਾੜੀਆਂ ਵਿਚ ਜਾ ਲੁਕੇ। ਇਨ੍ਹਾਂ ਬਦਕਾਰ ਲੋਕਾਂ ਨੂੰ ਦਹਿਲ ਪਿਆ ਹੋਇਆ ਸੀ। ਇਹ ਪਤਾ ਲੱਗਣ 'ਤੇ ਔਰੰਗਜ਼ੇਬ ਨੇ ਆਪਣੇ ਕਮਾਂਡਰਾਂ ਨੂੰ ਪਹਾੜੀਆਂ ਛਾਣਨ ਦੇ ਹੁਕਮ ਦਿੱਤੇ ਕਿ ਇਨ੍ਹਾਂ ਛੁਪਿਆਂ ਹੋਇਆਂ ਦਾ ਹੂੰਝਾ ਫੇਰ ਦਿਉ। ਫ਼ੌਜੀ ਟੁਕੜੀਆਂ ਨੇ ਉਨ੍ਹਾਂ ਸਾਰਿਆਂ ਦੇ ਘਰ ਘਾਟ ਤਬਾਹ ਕਰ ਦਿੱਤੇ ਜਿਹੜੇ ਸਾਨੂੰ ਛੱਡ ਗਏ ਸਨ।[6]

ਇਸ ਸਮੇਂ ਇਸ ਪਾਠ ਵਿਚ ਗੁਰੂ ਜੀ ਨਸੀਹਤ ਦਿੰਦਿਆਂ ਲਿਖਦੇ ਹਨ:

ਜਿਨ੍ਹਾਂ ਦਾ ਸੱਚ ਉਪਰੋਂ ਭਰੋਸਾ ਟੁੱਟ ਗਿਆ, ਉਨ੍ਹਾਂ ਦਾ ਇਥੇ ਵੀ ਨੁਕਸਾਨ ਅਗਲੀ ਦਰਗਾਹ ਵਿਚ ਵੀ ਨੁਕਸਾਨ।[7]

ਵਿਚਾਰ ਅਧੀਨ ਇਸ ਪਾਠ ਵਿਚ ਅੱਗੇ ਜਾ ਕੇ ਬਾਬੇ ਕਿਆਂ ਅਤੇ ਬਾਬਰ ਕਿਆਂ ਬਾਰੇ ਵਿਚਾਰ ਦਿੱਤੇ ਹਨ। ਪੰਕਤੀਆਂ 5-15 ਵਿਚ ਚਰਚ ਅਤੇ ਸਟੇਟ ਦਾ ਰੁਤਬਾ ਅਤੇ ਸੰਬੰਧਾਂ ਦਾ ਵਰਣਨ ਹੈ ਜਿਸ ਬਾਰੇ ਅਸੀਂ ਚਰਚਾ ਪਹਿਲੋਂ ਕਰ ਹੀ ਚੁੱਕੇ ਹਾਂ। 16ਵੀਂ ਪੰਕਤੀ ਵਿਚ ਫਿਰ ਗੁਰੂ ਜੀ ਸ਼ਹਿਜ਼ਾਦੇ ਦੇ ਆਉਣ ਦਾ ਕਿੱਸਾ ਸ਼ੁਰੂ ਕਰਦੇ ਹਨ।

ਇਸ ਤੇਰ੍ਹਵੇਂ ਅਧਿਆਇ ਵਿਚ ਗੁਰੂ ਜੀ ਨੇ ਕਿਧਰੇ ਇਸ਼ਾਰਾ ਤਕ ਨਹੀਂ ਕੀਤਾ ਕਿ ਉਨ੍ਹਾਂ ਦਾ ਮੁਗ਼ਲ ਸਰਕਾਰ ਨਾਲ ਕੋਈ "ਸਮਝੌਤਾ" ਹੋਇਆ ਹੋਵੇ ਜਾਂ ਇਹ ਗੱਲ ਹੋਵੇ ਕਿ ਗੁਰਮਤਿ ਦਾ ਸਰੋਕਾਰ ਤਾਂ ਅਗਲਾ ਸੰਸਾਰ ਸੰਵਾਰਨਾ ਹੈ, ਇਸ ਸੰਸਾਰ ਦੇ ਕੰਮਾਂ ਕਾਰਾਂ ਵਿਚ ਦਖ਼ਲ ਨਹੀਂ ਦੇਣਾ, ਇਹ ਕੰਮ ਸੈਕੁਲਰ ਸਟੇਟ ਦਾ ਹੈ। *A Short History of the Sikhs* ਦੇ ਵਿਦਵਾਨ ਲਿਖਾਰੀਆਂ ਦਾ ਇਹ ਦਾਅਵਾ ਬਿਲਕੁਲ ਦਰੁਸਤ ਨਹੀਂ ਕਿ ਭਾਈ ਨੰਦ ਲਾਲ ਦੇ ਪ੍ਰਭਾਵ ਸਦਕਾ ਸ਼ਾਹੀ ਫ਼ੌਜਾਂ ਹੱਥੋਂ ਗੁਰੂ ਜੀ ਦਾ ਕੋਈ ਨੁਕਸਾਨ ਨਹੀਂ ਹੋਇਆ ਜਿਸ ਬਦਲੇ ਗੁਰੂ ਜੀ ਨੇ ਉਨ੍ਹਾਂ ਨੂੰ ਰਾਜ ਕਰਨ ਦਾ ਦੈਵੀ ਅਧਿਕਾਰ ਸੌਂਪ ਦਿੱਤਾ। ਇਹ ਸਾਰਾ ਕਿੱਸਾ ਵਿਦਵਾਨ ਲੇਖਕਾਂ ਦੀ ਕੋਰੀ ਕਲਪਣਾ ਦਾ ਨਤੀਜਾ ਹੈ ਜਿਸ ਦੇ ਹੱਕ ਵਿਚ ਸਿੱਖ ਇਤਿਹਾਸ ਅਤੇ ਸਿੱਖਿਆਵਾਂ ਦੀ ਭਾਵਨਾ ਵਿਰੁੱਧ ਲੇਖਕਾਂ ਦਾ ਅਨਜਾਣਪੁਣੇ ਵਿਚ ਕੀਤਾ ਵਿਰੋਧ ਹੈ।

ਸਥਾਪਤ ਤੱਥ ਇਹ ਹੈ ਕਿ ਸ਼ਾਹੀ ਫ਼ੌਜਾਂ ਨੇ ਆਪਣੀ ਮੁਹਿੰਮ ਦੌਰਾਨ ਪਹਾੜੀ ਇਲਾਕੇ ਦੇ ਦੂਰ-ਦਰਾਜ਼ ਛੁਪੇ ਹੋਏ ਬਾਗ਼ੀਆਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ, ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਦੇ ਟਿਕਾਣੇ ਅਨੰਦਪੁਰ ਕਸਬੇ ਨੂੰ ਘੇਰਨਾ ਵਾਜਬ ਨਹੀਂ

---

6. ਹਮਹੂੰ ਲੋਗਨ ਅਧਿਕ ਡਰਾਯੋ॥ ਕਾਲ ਕਰਮ ਕੋ ਮਰਮ ਨ ਪਾਯੋ॥
ਕਿਤਕ ਲੋਕ ਤਜਿ ਸੰਗਿ ਸਿਧਾਰੇ॥ ਜਾਇ ਬਸੇ ਗਿਰਵਰ ਜਹਿ ਭਾਰੇ॥
ਚਿਤ ਮੂਜੀਯਨ ਕੋ ਅਧਿਕ ਡਰਾਨਾ॥...
ਤਬ ਅਉਰੰਗ ਜੀਅ ਮਾਂਝ ਰਿਸਾਏ॥ ਏਕ ਅਹਦੀਆ ਈਹਾਂ ਪਠਾਏ॥
ਹਮ ਤੇ ਭਾਜਿ ਬਿਮੁਖ ਜੇ ਗਏ॥ ਤਿਨਕੇ ਧਾਮ ਗਿਰਾਵਤ ਭਏ॥
*(ਬਚਿਤ੍ਰ ਨਾਟਕ, ਦ. ਗ੍ਰੰ., ਪੰ. 71)*
7. ਜੇ ਅਪਨੇ ਗੁਰ ਤੇ ਮੁਖ ਫਿਰਹੈਂ॥ ਈਹਾਂ ਊਹਾਂ ਤਿਨਕੇ ਗ੍ਰਿਹਿ ਗਿਰਿਹੈਂ॥ *(ਉਹੀ)*

ਸਮਝਿਆ, ਕਿਉਂਕਿ ਅੱਠ ਸਾਲਾਂ ਦੌਰਾਨ ਉਨ੍ਹਾਂ ਨੇ ਆਪਣੀ ਬੀਰਤਾ ਦੇ ਜਲਵੇ ਦਿਖਾ ਦਿੱਤੇ ਸਨ ਹਾਲਾਂਕਿ ਸਭ ਜਾਣਦੇ ਸਨ ਲੋਕਾਂ ਦੀ ਆਜ਼ਾਦੀ ਦੇ ਸੰਘਰਸ਼ ਦੀ ਰੂਹੇ-ਰਵਾਂ ਗੁਰੂ ਜੀ ਸਨ। ਗੁਰੂ ਜੀ ਦਾ ਸ੍ਵੈ-ਕਥਨ ਹੈ ਕਿ "ਉਸੇ ਨੇ ਮੇਰੀ ਰੱਖਿਆ ਕੀਤੀ ਜਿਹੜਾ ਆਪਣੇ ਮੁਰੀਦ ਨੂੰ ਹੱਥ ਦੇ ਕੇ ਬਚਾਇਆ ਕਰਦਾ ਹੈ।[8] ਕਹਾਣੀ ਦਾ ਬਾਕੀ ਦਾ ਹਿੱਸਾ ਗ਼ਲਤ-ਫ਼ਹਿਮੀ ਦਾ ਸ਼ਿਕਾਰ ਹੋਏ ਲੇਖਕਾਂ ਦੀ ਕਲਪਣਾ ਹੈ।

ਆਪਾਂ ਇਸ ਮਸਲੇ ਨੂੰ ਇਕ ਹੋਰ ਨਜ਼ਰੀਏ ਤੋਂ ਦੇਖੀਏ। ਸਾਲ 1687 ਤੋਂ 1695 ਤਕ ਗੁਰੂ ਜੀ ਆਪਣੇ ਆਲੇ-ਦੁਆਲੇ ਦੇ ਸਿੱਖਾਂ ਨੂੰ ਰੂਹਾਨੀ ਤਾਕਤ ਬਖ਼ਸ਼ ਕੇ ਦਸ ਰਹੇ ਸਨ ਕਿ ਆਤਮ ਸਨਮਾਨ ਨਾਲ ਆਜ਼ਾਦ ਵਿਚਰਨਾ ਹੈ ਜਿਸ ਦੇ ਫਲਸਰੂਪ ਸਰਕਾਰ ਖ਼ਿਲਾਫ਼ ਲੰਮੀ ਬਗ਼ਾਵਤੀ ਜੰਗ ਚਲੀ। ਇਹ ਰਹੱਸਮਈ "ਸਮਝੌਤਾ" ਜਿਸ ਬਾਰੇ ਸਮਕਾਲੀ ਜਾਂ ਬਾਦ ਦੇ ਰਿਕਾਰਡ ਵਿਚ ਪਰੰਪਰਾ ਵਿਚ ਕਿਧਰੇ ਜ਼ਿਕਰ ਨਹੀਂ, ਉਦੋਂ ਹੋਇਆ ਕਲਪਿਆ ਗਿਆ ਜਦੋਂ ਸ਼ਹਿਜ਼ਾਦਾ ਮੁਅੱਜ਼ਮ ਸ਼ਾਹੀ ਫ਼ੁਰਮਾਨ ਦੀ ਤਾਬਿਆ ਅਧੀਨ ਬਗ਼ਾਵਤ ਦਬਾਉਣ ਖ਼ੁਦ ਆਇਆ ਤੇ ਫ਼ੌਜ ਦੀ ਅਗਵਾਈ ਸੰਭਾਲੀ, ਬਚਿਤ੍ਰ ਨਾਟਕ ਦਾ ਸੰਭਾਵਿਤ ਰਚਨਾ ਕਾਲ 1695-1699 ਈ. ਦਾ ਹੈ, ਸ਼ਾਹੀ ਫ਼ੌਜਾਂ ਦੇ ਮਦਰਦੇਸ ਉੱਤੇ ਹਮਲੇ ਤੋਂ ਤੁਰੰਤ ਬਾਦ ਦਾ, ਖ਼ਾਲਸਾ ਪੰਥ ਦੀ ਸਾਜਨਾ ਤੋਂ ਪਹਿਲਾਂ ਦਾ, ਤੇ ਖ਼ਾਲਸੇ ਦੀ ਸਿਰਜਣਾ ਸਮਝੌਤਾਵਾਦ ਦੇ ਐਨ ਉਲਟ ਹੈ। ਬਾਦਸ਼ਾਹ ਗ਼ੁਲਾਮ ਮੁਹੱਈਉਦੀਨ ਔਰੰਗਜ਼ੇਬ, ਜਿਸ ਬਾਰੇ *A Short History of the Sikhs* ਦੇ ਕਰਤੇ ਲਿਖਦੇ ਹਨ ਕਿ ਗੁਰੂ ਜੀ ਨੇ ਉਸਨੂੰ ਦੈਵੀ ਕਾਨੂੰਨ ਅਨੁਸਾਰ ਧਰਤੀ ਦਾ ਮਾਲਕ ਮੰਨ ਲਿਆ ਸੀ ਜਿਸ ਦਾ ਜ਼ਿਕਰ ਕਰਦਿਆਂ ਗੁਰੂ ਜੀ ਉਸਦਾ ਨਾਮ ਔਰੰਗਾ[9] ਲਿਖਦੇ ਹਨ, ਵਿਗਾੜਿਆ ਹੋਇਆ ਸਹੀ ਨਾਮ, ਉਹ ਨਿਕਨੇਮ ਜਿਹੜਾ ਬਾਦਸ਼ਾਹ ਨਾਲ ਕਿਸੇ ਸਮਝੌਤੇ ਦੀ ਜਾਂ ਉਸ ਦੀ ਦੈਵੀ ਪਦ ਪਦਵੀ ਦੀ ਕੋਈ ਕਨਸੋਅ ਨਹੀਂ ਦਿੰਦਾ। ਇਹ ਹੈ ਗੁਰੂ ਜੀ ਦਾ ਬਾਬਰ ਕਿਆਂ ਬਾਰੇ ਨਜ਼ਰੀਆ, ਇਸ ਨਜ਼ਰੀਏ ਅਨੁਸਾਰ 1699 ਈ. ਵਿਚ ਗੁਰੂ ਜੀ ਨੇ ਐਲਾਨ ਕੀਤਾ ਸੀ ਲੋਕਾਈ ਦੀ ਸ਼ਾਨ ਬਾਬੇ ਕਿਆਂ ਉਪਰ ਈਮਾਨ ਲਿਆਉਣ ਨਾਲ ਕਾਇਮ ਰਹੇਗੀ, ਇਸ ਤੋਂ ਇਧਰ ਉਧਰ ਜਾਣ ਦੀ ਕੋਈ ਸੰਭਾਵਨਾ ਨਹੀਂ:

**ਜੁਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।**
**ਅਘ ਅਉਘ ਟਰੈ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ।**
**ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ, ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ।**
**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ, ਨਹੀ ਮੋਸੇ ਗਰੀਬ ਕਰੋਰ ਪਰੇ॥**

*(ਸਵਈਏ ਪਾ. ੧੦, ਦ. ਗ੍ਰੰ., ਪੰ. 716-17)*

[ਸੰਗਤ ਦੀ ਦਇਆ ਸਦਕਾ ਜੰਗਾਂ ਜਿਤੀਆਂ, ਇਸ ਦੀ ਕ੍ਰਿਪਾ ਸਦਕਾ ਲੋੜਵੰਦਾਂ ਦੀ ਮਦਦ ਕੀਤੀ। ਗੁਰੂ ਦੀਆਂ ਮੁਸ਼ਕਲਾਂ, ਸੰਕਟ ਸੰਗਤ ਨੇ ਹੱਲ ਕੀਤੇ, ਇਸ ਦੀ

---

8. ਦਾਸ ਜਾਨ ਮੁਰਿ ਕਰੀ ਸਹਾਇ॥ ਆਪ ਹਾਥੁ ਦੈ ਲਯੋ ਬਚਾਇ॥
*(ਬਚਿਤ੍ਰ ਨਾਟਕ, ਦ. ਗ੍ਰੰ., ਪੰ. 73)*

9. (ੳ) ਤਬ ਅਉਰੰਗ ਜੀਅ ਮਾਂਝ ਰਿਸਾਏ॥ *(ਉਹੀ, ਪੰ. 71)*
(ਅ) ਤਬ ਅਉਰੰਗ ਮਨ ਮਾਹਿ ਰਿਸਾਵਾ॥ *(ਉਹੀ)*

> ਕ੍ਰਿਪਾ ਸਦਕਾ ਮੁੜ ਸਥਾਪਤ ਹੋਏ। ਸੰਗਤ ਦੀ ਦਇਆ ਨਾਲ ਵਿੱਦਿਆ ਹਾਸਲ ਕੀਤੀ, ਇਸ ਦੀ ਮਦਦ ਨਾਲ ਵੈਰੀਆਂ ਨੂੰ ਮੌਤ ਦੇ ਘਾਟ ਉਤਾਰਿਆ। ਸਾਡੀ ਰੂਹਾਨੀ ਪਦ ਪਦਵੀ ਇਨ੍ਹਾਂ ਸਦਕਾ ਹੀ ਬਣੀ ਨਹੀਂ ਤਾਂ ਸੰਸਾਰ ਵਿਚ ਮੇਰੇ ਵਰਗੇ ਆਮ ਲੋਕ ਕਰੋੜਾਂ ਦੀ ਗਿਣਤੀ ਵਿਚ ਫਿਰਦੇ ਦਿਸਦੇ ਹਨ।]

ਕੀ ਇਹੀ ਹਨ ਉਹ ਲੋਕ ਜਿਨ੍ਹਾਂ ਨੂੰ ਸਾਲ ਦੋ ਸਾਲ ਪਹਿਲਾਂ ਕਿਹਾ ਸੀ ਕਿ ਰਾਜਿਆਂ ਨੂੰ ਧਰਤੀ ਉਪਰ ਰਾਜ ਕਰਨ ਦਾ ਦੈਵੀ ਅਧਿਕਾਰ ਹੈ ? ਇਨ੍ਹਾਂ ਦੀ ਤਾਕਤ ਨੂੰ ਸਵੀਕਾਰ ਕਰੋ ? ਇਸ ਵਕਤ ਤਕ ਦਾ ਬੀਤਿਆ ਸਮਾਂ ਅਤੇ ਆਉਣ ਵਾਲਾ ਕਠਿਨ ਸਮਾਂ, ਗੁਰੂ ਜੀ ਦਾ ਕਾਰ-ਵਿਹਾਰ ਅਤੇ ਪਬਲਿਕ ਪ੍ਰੋਗਰਾਮ ਬਾਬਰ ਕਿਆਂ ਨੂੰ ਵੰਗਾਰਦਾ ਰਿਹਾ ਜਿਹੜੇ ਪਰਜਾ ਉਪਰ ਰਾਜ ਕਰਦੇ ਸਨ। ਅੱਠ ਸਾਲ ਦਾ ਲੰਮਾ ਅਰਸਾ ਬਗ਼ਾਵਤਾਂ ਅਤੇ ਯੁੱਧ ਦਾ ਰਿਹਾ, ਜਿਸ ਵਿਚ ਬਾਬਰ ਦੇ ਟੈਕਸ ਉਗਰਾਹੁਣ ਦੀ ਪਰੰਪਰਾ ਨੂੰ ਸਿੱਧਾ ਚੈਲੰਜ ਸੀ।[10] ਗੁਰੂ ਗੋਬਿੰਦ ਸਿੰਘ ਜਿਸ ਖ਼ਾਨਦਾਨ ਵਿੱਚੋਂ ਸਨ, ਉਥੇ ਪੁਰਾਤਨ ਕਾਲ ਤੋਂ ਮੰਨਿਆ ਜਾਂਦਾ ਰਿਹਾ ਕਿ ਰਾਜਾ ਕਰ ਉਗਰਾਹੁਣ ਦਾ ਹੱਕਦਾਰ ਹੈ। ਰਿਗਵੇਦ ਵਿਚ ਇਹ ਕਥਨ ਹੈ ਕਿ ਰਾਜਾ ਟੈਕਸ ਉਗਰਾਹੀ ਕਰੇਗਾ।[11] ਸਾਲ 1695 ਦੇ ਹੁਸੈਨੀ ਯੁੱਧ ਤੋਂ ਲੈ ਕੇ ਖ਼ਾਲਸਾ ਪੰਥ ਦੇ 1699 ਵਿਚ ਪ੍ਰਗਟ ਹੋਣ ਤਕ ਗੁਰੂ ਜੀ ਨੇ ਥੋੜ੍ਹੇ ਸਮੇਂ ਦੀ ਅਉਧ ਵਿਚ ਜਿਹੜਾ ਵਿਸ਼ਵਕੋਸ਼ੀ ਸਾਹਿਤ ਰਚਿਆ, ਜਿਸ ਦੇ ਕੁਝ ਹਿੱਸੇ ਹੁਣ ਸਾਨੂੰ ਪ੍ਰਾਪਤ ਹਨ, ਉਸ ਵਿਚ ਦਰਜ ਹੈ ਕਿ ਬਾਬਰ ਕਿਆਂ ਦੀ ਨੀਤ, ਸੁਰਤਿ ਗੁਰੂ ਆਸ਼ਿਆਂ ਦੇ ਵਿਪਰੀਤ ਸੀ ਤਾਂ ਵੀ ਗੁਰੂ ਜੀ ਐਲਾਨੀਆਂ ਸੰਸਾਰਕ ਰਾਜਿਆਂ ਵਿਰੁੱਧ ਬਗ਼ਾਵਤ ਦਾ ਝੰਡਾ ਝੁਲਾ ਰਹੇ ਹਨ, *A Short History of the Sikhs* ਦੇ ਲੇਖਕਾਂ ਦਾ ਲਾਇਆ "ਸਮਝੌਤੇ" ਦਾ ਦੋਸ਼ ਕਿਧਰੇ ਅਸਿਧੇ ਤੌਰ 'ਤੇ ਵੀ ਨਜ਼ਰ ਨਹੀਂ ਆਉਂਦਾ, ਜਿਵੇਂ ਉਨ੍ਹਾਂ ਅਨੁਸਾਰ ਇਹ ਕੰਮ ਗੁਰੂ ਦੇ ਇਕ ਅਨਿੰਨ ਸਿੱਖ ਭਾਈ ਨੰਦ ਲਾਲ ਰਾਹੀਂ ਸਿਰੇ ਚੜ੍ਹਿਆ ਤੇ ਗੁਰੂ ਜੀ ਨੇ ਮੰਨ ਲਿਆ ਕਿ ਬਾਬਰ ਕਿਆਂ ਨੂੰ ਲੋਕਾਂ ਉਪਰ ਰਾਜ ਕਰਨ ਦਾ ਦੈਵੀ ਅਧਿਕਾਰ ਹੈ, ਇਸ ਦੇ ਐਨ ਉਲਟ ਗੁਰੂ ਜੀ ਬਚਿਤ੍ਰ ਨਾਟਕ ਵਿਚ ਸਮਝੌਤੇ ਦੀ ਗੱਲ ਤਾਂ ਕੀ ਕਰਨੀ, ਐਲਾਨ ਕਰਦੇ ਹਨ ਕਿ ਉਹ ਦੁਨੀਆਵੀ ਫ਼ਾਇਦੇ ਲੈਣ ਲਈ ਰਾਜ਼ੀਨਾਮਾ ਨਾ ਕਰਨਗੇ ਨਾ ਕਰਨ ਦੇਣਗੇ, ਨਾ ਇਸ ਦੇ ਹੱਕ ਵਿਚ ਕੁਝ ਕਹਿਣਗੇ, ਨਾ ਕਹਿਣ ਦੇਣਗੇ। ਜੋ ਪਰਮੇਸਰ ਵਲੋਂ ਪ੍ਰੇਰਿਤ ਨਹੀਂ, ਉਹ ਨਹੀਂ ਕਰਨਾ।[12]

---

10. ਸਭ ਪਹਾੜੀ ਰਾਜਿਆਂ ਪਾਸੋਂ ਦਿੱਲੀ ਸਰਕਾਰ ਨੇ ਜਦੋਂ ਕਰ ਉਗਰਾਹੁਣ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਵਿੱਚੋਂ ਕੁਝ ਇਕ ਨੇ ਵਫ਼ਾਦਾਰੀ ਬਦਲਦਿਆਂ ਕਰ ਦੇਣ ਖ਼ਿਲਾਫ਼ ਗੁਰੂ ਜੀ ਤੋਂ ਸਹਾਇਤਾ ਮੰਗੀ। *(ਏ ਸ਼ਾਰਟ ਹਿਸਟਰੀ ਆਫ਼ ਦ ਸਿੱਖਸ, ਪੰ. 164)*
11. ध्रुवं ध्रवेण हविषाऽभि सोमं मृशामसि।
    अयो त इन्द्रः केवलीर्विशो बलिहृतस्करूत।।
    (ਧਰੁਵੰ ਧ੍ਰਵੇਣ ਹਵਿਸ਼ਾਅਭਿ ਸੋਮੰ ਮ੍ਰਿਸ਼ਾਮਸਿ।
    ਅਯੋ ਤ ਇੰਦ੍ਰਹ ਕੇਵਲੀਰਵਿਸ਼ੋ ਬਲਿਹਿਤਸਕਰੂਤ॥) *(Rgveda, X. 173.6)*
12. ਜੋ ਪ੍ਰਭ ਜਗਤਿ ਕਹਾ ਸੋ ਕਹਿ ਹੌਂ॥ ਮ੍ਰਿਤ ਲੋਗ ਤੇ ਮੋਨਿ ਨ ਰਹਿਹੌਂ॥
    ਕਹਿਯੋ ਪ੍ਰਭੂ ਸੁ ਭਾਖਿਹੌਂ॥ ਕਿਸੂ ਨ ਕਾਨ ਰਾਖਿਹੋ॥...
    ਨ ਕਾਨ ਕਾਹੂ ਕੀ ਧਰੋ॥ ਕਹਿਯੋ ਪ੍ਰਭੂ ਸੁ ਮੈ ਕਰੋ॥ *(ਬਚਿਤ੍ਰ ਨਾਟਕ, ਦ. ਗ੍ਰੰ., ਪੰ. 57)*

ਉਪਰੋਕਤ ਤੱਥਾਂ ਨੂੰ ਵਿਚਾਰਦਿਆਂ ਵਿਦਵਾਨ ਲੇਖਕ ਗੁੱਝਾ ਸੰਕੇਤ ਕਿਵੇਂ ਸਹੀ ਸਾਬਤ ਕਰਨਗੇ ਕਿ ਗੁਰੂ ਜੀ ਨੇ ਕਿਸੇ ਸਮੇਂ ਦੁਨੀਆਵੀ ਰਾਜਿਆਂ ਨੂੰ ਆਪੋ-ਆਪਣੇ ਰਾਜ ਖੇਤਰ ਵਿਚ ਸੁਪਰੀਮ ਮੰਨ ਲਿਆ ਸੀ ਅਤੇ ਆਪਣੀ ਸੰਗਤ ਨੂੰ ਸਲਾਹ ਦਿੱਤੀ ਸੀ ਕਿ ਆਪਣੀ ਤਾਂ ਪੁਰਾਣੀ ਪਰੰਪਰਾ ਹੈ, ਸੀਜ਼ਰ ਨੂੰ ਦੇ ਦਿਉ ਜੋ ਸੀਜ਼ਰ ਦਾ ਹੈ ? *A Short History of the Sikhs* ਦੇ ਵਿਦਵਾਨ ਲੇਖਕਾਂ ਨੇ ਅਨਜਾਣਪੁਣੇ ਵਿਚ ਉਸ ਗੁਰ ਉਪਦੇਸ਼ ਨੂੰ ਖੁੰਢਾ ਕਰ ਦਿੱਤਾ ਹੈ ਜਿਹੜਾ ਸਿਆਸਤ ਅਤੇ ਨੈਤਿਕ ਵਿਗਿਆਨ ਦੇ ਖੇਤਰ ਵਿਚ ਸਭ ਤੋਂ ਵਧੀਕ ਮਹੱਤਵਪੂਰਨ ਸੀ।

## ਅਧਿਆਇ ਗਿਆਰ੍ਹਵਾਂ

# ਸਿੱਖ ਰਾਜ

*The Hindu Polity* ਦਾ ਵਿਦਵਾਨ ਲੇਖਕ ਆਪਣੀ ਕਿਤਾਬ ਦੇ ਅਖ਼ੀਰ ਵਿਚ ਤੱਤਸਾਰ ਵਜੋਂ ਆਪਣਾ ਮੱਤ ਇਉਂ ਦਰਜ ਕਰਦਾ ਹੈ :

ਸ਼ਿਵਾ ਜੀ ਅਤੇ ਸਿੱਖਾਂ ਵਿਚ ਜਦੋਂ ਹਿੰਦੂ ਪੁਨਰਜਾਗਰਣ ਦੀ ਲਹਿਰ ਉਦੈ ਹੋਈ, ਬਤੌਰ ਸਿਆਸਤ, ਸਿੱਖ ਨਾਕਾਮਯਾਬ ਰਹੇ ਕਿਉਂਕਿ ਉਨ੍ਹਾਂ ਨੇ ਆਪਣੇ ਆਪ ਨੂੰ ਭੂਤਕਾਲ ਨਾਲ ਨਹੀਂ ਜੋੜਿਆ। ਜਿਹੋ ਜਿਹੀ ਰਾਜ ਪ੍ਰਣਾਲੀ ਉਨ੍ਹਾਂ ਦੇ ਸਮੇਂ ਆਲੇ-ਦੁਆਲੇ ਸਕ੍ਰਿਅ ਸੀ, ਉਹੀ ਉਨ੍ਹਾਂ ਨੇ ਅਪਣਾ ਲਈ, ਯਾਨੀ ਕਿ ਇਕ-ਪੁਰਖੀ ਰਾਜ ਪ੍ਰਣਾਲੀ। ਗੁਰੂ ਗੋਬਿੰਦ (ਸਿੰਘ) ਨੇ ਇਸ ਵਿਚ ਸੋਧ ਕਰਨੀ ਚਾਹੀ ਤਾਂ ਇਹ 'ਕਿਸੇ ਦਾ ਵੀ ਰਾਜ ਨਹੀਂ', ਹੋ ਗਈ। ਮੁਗ਼ਲ ਤਰੀਕੇ ਦੀ ਸੀ ਇਹ ਪਾਦਸ਼ਾਹੀ, ਜਿੱਤ ਵੇਲੇ ਵੀ, ਹਾਰ ਵੇਲੇ ਵੀ, ਚੜ੍ਹਤ ਵਕਤ ਵੀ, ਪਤਨ ਵਕਤ ਵੀ।[1]

ਰਿਗਵੇਦ ਵਿਚ ਇਕ-ਪੁਰਖੀ ਰਾਜ ਹੀ ਸਰਕਾਰ ਦਾ ਇੱਕੋ ਇਕ ਸਰੂਪ ਹੈ। ਰਿਗਵੇਦ ਦੀ ਅੰਤਿਕਾ ਐਤ੍ਰੇਯ ਬ੍ਰਾਹਮਣ ਵਿਚ ਦਾਅਵਾ ਕੀਤਾ ਗਿਆ ਹੈ ਕਿ ਇਕ-ਪੁਰਖੀ ਰਾਜ ਦੀ ਅਣਹੋਂਦ ਵਿਚ ਕਾਨੂੰਨ, ਲਾ-ਕਾਨੂੰਨੀ ਨੂੰ ਕਾਬੂ ਨਹੀਂ ਕਰ ਸਕੇਗਾ :

ਦੇਵਾਂ ਅਤੇ ਦੈਂਤਾਂ ਵਿਚਕਾਰ ਯੁੱਧ ਛਿੜਿਆ। ਦੇਵਤਿਆਂ ਨੂੰ ਹਰਾ ਕੇ ਦੈਂਤ ਜਿੱਤ ਗਏ। ਦੇਵਾਂ ਨੇ ਕਿਹਾ— ਦੈਂਤਾਂ ਨੇ ਸਾਨੂੰ ਇਸ ਲਈ ਹਰਾ ਦਿੱਤਾ ਕਿਉਂਕਿ ਸਾਡਾ ਕੋਈ ਰਾਜਾ ਨਹੀਂ ਸੀ। ਸਾਡਾ ਰਾਜਾ ਸਾਡਾ ਹਾਕਮ ਹੋਣਾ ਚਾਹੀਦਾ ਹੈ। ਇਸ ਗੱਲ 'ਤੇ ਸਭ ਸਹਿਮਤ ਹੋ ਗਏ।[2]

ਦੂਜੀ ਸਹੰਸਰਾਬਦੀ ਪੂਰਬ ਈਸਵੀ ਦੇ ਇਹ ਸੁਰ ਅਤੇ ਅਸੁਰ ਕੀ ਸਾਰੇ ਹਮਲਾਵਰ ਇੰਡੋ ਆਰੀਆਂ ਅਤੇ ਹੜੱਪਾ ਮਹਿੰਜੋਦਾੜੋ ਦੇ ਮੂਲ ਵਾਸੀ ਦ੍ਰਾਵਿੜਾਂ ਦੇ ਪ੍ਰਤਿਨਿਧ ਹਨ ? ਕੀ ਰਿਗਵੇਦਿਕ ਆਰੀਆਂ ਨੇ ਆਪਣੇ ਉੱਤਰ-ਪੱਛਮੀ ਦੁਸ਼ਮਣ ਤੋਂ ਇਕ-ਪੁਰਖੀ ਰਾਜ ਦੀ ਸਿੱਖਿਆ ਲੈ ਕੇ ਆਪਣੀ ਲੋਕਤੰਤਰ ਪ੍ਰਥਾ ਤਿਆਗ ਦਿੱਤੀ, ਜੋ ਜੰਗੀ ਲੋੜਾਂ ਪੂਰੀਆਂ ਕਰਨ ਹਿਤ ਸਹਾਈ ਨਹੀਂ ਸੀ ? ਇਨ੍ਹਾਂ ਅੰਦਾਜ਼ਿਆਂ

---

1. K.P. Jayaswal, *Hindu Polity,* p. 351.
2. देवासुरा व एशु लोकेशु समयतंत...तांस्ततोऽसुर अतयनु।
   देवा अक्षु वन्नाजतया वै तो जयंति राजनि करवामहा इति तथति।।
   (ਦੇਵਾਸੁਰਾ ਵ ਏਸ਼ੁ ਲੋਕੇਸ਼ੁ ਸਮਯਤੰਤ...ਤਾਂਸਤਤੋਅਸੁਰ ਅਤਯਨੁ।
   ਦੇਵਾ ਅਕਸ਼ੁ ਵਨੱਾਜਤਯਾ ਵੈ ਤੋ ਜਯੰਤਿ ਰਾਜਨਿ ਕਰਵਾਮਹਾ ਇਤੀ ਤੱਥਤਿ॥
   *(Aitreyabrahmana, I, 4)*

ਵਿਚ ਜਿੰਨੀ ਕੁ ਵੀ ਸਚਾਈ ਹੈ, ਇਕ ਹਜ਼ਾਰ ਸਾਲ ਬਾਦ ਦੇ ਮਹਾਂਭਾਰਤ ਤੋਂ ਸਪਸ਼ਟ ਹੈ ਕਿ ਉਹ ਲੋਕਤੰਤਰ ਜਿਸ ਵਿਚ ਕੋਈ ਰਾਜਾ ਨਹੀਂ, ਸਹੀ ਸਰਕਾਰ ਨਹੀਂ ਚਲਾ ਸਕਦਾ, ਸੋ ਇਹ ਅਣਵੈਦਿਕ[3] ਹੋ ਗਿਆ। ਤੀਜੀ ਸਦੀ ਪੂਰਬ ਈਸਾ ਵਿਚ ਮੈਗਸਥਨੀਜ਼ ਨੇ ਨੋਟ ਕੀਤਾ— ਕਿ ਭਾਰਤ ਵਿਚ ਗਣਤੰਤਰ ਤੋਂ ਪਹਿਲਾਂ ਇਕ-ਪੁਰਖੀ ਰਾਜ ਦੀ ਪਰੰਪਰਾ ਮੌਜੂਦ ਸੀ, ਸਹੀ ਮੰਨੀ ਗਈ ਸੀ।[4]

ਪੁਰਾਤਨ ਭਾਰਤ ਦੇ ਹਿੰਦੂ, ਬੋਧੀ, ਜੈਨੀ, ਸਾਰਿਆਂ ਨੂੰ ਲਗਦਾ ਸੀ ਕਿ ਇਕ ਪੁਰਖੀ ਸਰਕਾਰ ਸਹੀ ਹੁੰਦੀ ਹੈ, ਇਹ ਲੋੜੀਂਦੀ ਹੈ, ਮੰਦੇ ਭਾਗਾਂ ਨੂੰ ਇਸੇ ਦੀ ਜ਼ਰੂਰਤ ਹੈ ਹਾਲਾਂਕਿ ਚਾਂਦੀ ਯੁੱਗ ਵਿਚ ਕਿਸੇ ਕਿਸਮ ਦੀ ਵੀ ਸਰਕਾਰ ਲੋੜੀਂਦੀ ਨਹੀਂ ਸੀ। "ਪਿਛਲੇ ਸਮਿਆਂ ਵਿਚ ਕੋਈ ਰਾਜਾ, ਕੋਈ ਸਰਕਾਰ ਨਹੀਂ ਹੋਇਆ ਕਰਦੀ ਸੀ, ਨਾ ਕੋਈ ਦੰਡ ਸੰਘਿਤਾ ਸੀ, ਨਾ ਕੋਈ ਇਸਨੂੰ ਲਾਗੂ ਕਰਨ ਵਾਲਾ ਕਿਉਂਕਿ ਹਰੇਕ ਬੰਦਾ ਈਮਾਨਦਾਰੀ ਨਾਲ ਆਪਣੇ ਫ਼ਰਜ਼ ਨਿਬਾਹੁੰਦਾ ਸੀ।"[5] ਬਾਦਸ਼ਾਹੀ ਇਸ ਲਈ ਹੋਂਦ ਵਿਚ ਆਈ ਤਾਂ ਕਿ ਜਿੰਨਾ ਕੁ ਸੰਭਵ ਹੋ ਸਕੇ, ਮਾੜੇ ਵਕਤ ਵਿਚ, ਇਸ ਲੋਹਯੁਗ ਵਿਚ ਸੋਨਯੁਗ ਬਚਾ ਸਕੀਏ (ਐਤ੍ਰੇਯ ਬ੍ਰਾਹਮਣ, i, 14, ਤੈਤ੍ਰੇਯ ਉਪਨਿਸ਼ਦ 1.5) । ਇਨ੍ਹਾਂ ਮੁਢਲੇ ਗ੍ਰੰਥਾਂ ਵਿਚ ਰਾਜਾ ਕੇਵਲ ਯੁੱਧਨੇਤਾ ਦਿਖਾਈ ਦਿੰਦਾ ਹੈ ਜਿਵੇਂ ਰਿਗਵੇਦ ਵਿਚ ਇੰਦਰ ਚਿਤ੍ਰਿਆ ਗਿਆ ਹੈ ਜੋ ਆਰੀਆਂ ਦੀ ਪਵਿਤਰ ਨਸਲ ਬਾਹਰਲੇ ਹਮਲਾਵਰਾਂ ਤੋਂ ਬਚਾਏ, ਅਰਾਜਕਤਾ ਨਾ ਫੈਲਣ ਦਏ, ਪੁਜਾਰੀ ਸ਼੍ਰੇਣੀ ਨੂੰ ਪਤਾ ਸੀ ਸਰਕਾਰ ਨਾ ਹੋਵੇ ਤਾਂ ਅਫ਼ਰਾ-ਤਫ਼ਰੀ ਮਚ ਜਾਂਦੀ ਹੈ। ਮਹਾਂਭਾਰਤ ਦੇ ਸ਼ਾਂਤੀਪਰਵ, xii. 67 ਵਿੱਚੋਂ ਪਤਾ ਲਗਦਾ ਹੈ, ਪੁਰਾਣੇ ਵਕਤਾਂ ਵਿਚ ਬੁਰੇ ਲੋਕਾਂ ਨੂੰ ਕੱਢਣ ਅਤੇ ਅਮਨ ਸ਼ਾਂਤੀ ਬਣਾਈ ਰੱਖਣ ਲਈ ਮਰਦ ਇਕੱਠੇ ਹੋਇਆ ਕਰਦੇ ਸਨ। ਫ਼ੈਸਲੇ ਨੂੰ ਲਾਗੂ ਕਰਨ ਦੀ ਥਾਂ ਤੋੜਨ ਦੀ ਰੁਚੀ ਪ੍ਰਬਲ ਸੀ, ਸੋ ਮਨੁੱਖ ਸ੍ਰਿਸ਼ਟੀ ਦੇ ਸਿਰਜਣਹਾਰ ਬ੍ਰਹਮਾ ਦੇ ਦਖ਼ਲ ਲਈ ਉਡੀਕਦੇ, ਉਸਨੇ ਨੇਕਬਖ਼ਤ ਮਨੁ ਨੂੰ ਪਹਿਲਾ ਰਾਜਾ ਥਾਪਿਆ। ਉਸਨੇ ਸੱਚੀ ਗੱਲ ਕਹਿ ਕੇ, ਕਿ ਸਰਕਾਰਾਂ, ਸਿਆਸਤ, ਜੋੜ-ਤੋੜ ਸਾਰਾ ਕੁਝ ਪਾਪ ਕਰਮ ਹੈ, ਹਕੂਮਤ ਚਲਾਉਣ ਤੋਂ ਇਨਕਾਰ ਕਰ ਦਿੱਤਾ। ਪਰ ਲੋਕ ਇਹ ਕਹਿ ਕੇ ਉਸਨੂੰ ਮਨਾਣ ਵਿਚ ਸਫਲ ਹੋ ਗਏ ਕਿ ਅਸੀਂ ਆਪਣੀਆਂ ਫ਼ਸਲਾਂ, ਪਸ਼ੂਆਂ ਅਤੇ ਧਰਮ ਦੀ ਕਮਾਈ ਵਿੱਚੋਂ ਤੁਹਾਨੂੰ ਹਿੱਸਾ ਦਿਆ ਕਰਾਂਗੇ।

---

3. नाराजकेषु राष्ट्रेषु वस्तव्यमिति वैदकम्।
(ਨਾਰਾਜਕੇਸ਼ੁ ਰਾਸ਼ਟ੍ਰੇਸ਼ੁ ਵਸ੍ਤਵ੍ਯਮਿਤਿ ਵੈਦਕਮ੍।)
*(Sanuparvam (Kumbhakoram recension, Mahabharata 66.5)*

4. McCrindle, *Ancient India as described by Magasthenese and Arrian*, pp. 38-40.

5. न तत्र राजा राजेन्द्र न दण्डो न च दण्डिकः।
स्वधर्मेणैव धर्मज्ञास्ते रक्षन्ति परस्परम्।।
(ਨ ਤਤ੍ਰ ਰਾਜਾ ਰਾਜੇਂਦ੍ਰ ਨ ਦੰਡੋ ਨ ਚ ਦੰਡਿਕਹ।
ਸਵਧਰਮੇਣੈਵ ਧਰਮਗਿਆਸਤੇ ਰਕਸ਼ੰਤਿ ਪਰਸਪਰਮ॥)
*(Bhishma Pasvam, Mahabharata, XI, 39)*

ਦੈਵੀ ਬਾਦਸ਼ਾਹ ਦੇ ਸਿਧਾਂਤ ਦਾ ਮੂਲ ਇਹ ਹੈ ਕਿ ਰਾਜਾ ਸ੍ਰਿਸ਼ਟੀ ਸਿਰਜਕ ਬ੍ਰਹਮਾ ਤੋਂ ਸਹਿਮਤੀ ਲੈ ਕੇ ਪਰਜਾ ਤੋਂ ਟੈਕਸ ਉਗਰਾਹੁੰਦਾ ਹੈ, ਮਹਾਂਭਾਰਤ ਦੇ ਸ਼ਾਂਤੀ ਪਰਵ, xii, 59 ਇਕ ਹੋਰ ਕਥਾ ਹੈ, ਕਿ ਕੇਵਲ ਲਾ-ਕਾਨੂੰਨੀ ਜਾਂ ਅਰਾਜਕਤਾ ਕਰਕੇ ਨਹੀਂ, ਜਦੋਂ ਧਰਮ ਦੀ ਗਿਲਾਨੀ ਹੁੰਦੀ ਹੈ, ਬਲੀ ਅਤੇ ਯੱਗ ਦੀਆਂ ਰਸਮਾਂ ਵਿਧੀਵਤ ਨਹੀਂ ਨਿਭਾਈਆਂ ਜਾਂਦੀਆਂ, ਤਦ ਬ੍ਰਹਿਮੰਡੀ ਸੰਤੁਲਨ ਵਿਗੜਦਾ ਹੈ, ਫਿਰ ਦੇਵਤੇ ਬ੍ਰਹਮਾ ਅੱਗੇ ਪ੍ਰਾਰਥਨਾ ਕਰਦੇ ਹਨ ਕਿ ਸਿਆਸਤ ਦਾ ਗ੍ਰੰਥ ਪ੍ਰਦਾਨ ਕਰੋ। ਤਦ ਵਿਸ਼ਣੂ ਆਪਣੇ ਸੰਕਲਪ ਵਿੱਚੋਂ ਇਕ ਚਮਤਕਾਰੀ ਪੁਰਖ ਪੈਦਾ ਕਰਦਾ ਹੈ ਜੋ ਮਨੁੱਖਾਂ ਉਪਰ ਰਾਜ ਕਰਦਾ ਹੈ ਅਤੇ ਧਾਰਮਿਕ ਕਾਰਜ ਠੀਕ ਤਰੀਕੇ ਨਾਲ ਨਿਭਾਏ ਜਾਣ, ਯਕੀਨੀ ਬਣਾਉਂਦਾ ਹੈ।

ਮਹਾਂਭਾਰਤ ਦੀ ਕਥਾ ਅੱਗੇ ਦਸਦੀ ਹੈ ਕਿ ਵਿਰਜਸ ਨੂੰ ਪਹਿਲਾ ਰਾਜਾ ਥਾਪਿਆ, ਉਸਨੇ ਖ਼ੂਬ ਰਾਜ ਕੀਤਾ, ਵਧਿਆ ਫੈਲਿਆ। ਸਮਾਂ ਬੀਤਣ 'ਤੇ ਉਸ ਪਿੱਛੋਂ ਉਸਦਾ ਉਤਰਾਧਿਕਾਰੀ ਆਪ-ਹੁਦਰਾ ਵੇਣ ਹੋਇਆ ਜੋ ਤੇਜ਼ ਤਰਾਰ ਸੀ, ਉਸਨੇ ਨਵੀਂ ਹਿੰਦੂ ਰਹਿਤ ਮਰਯਾਦਾ ਚਲਾ ਦਿੱਤੀ ਜਿਸ ਵਿਚ ਅੰਤਰਜਾਤੀ ਸ਼ਾਦੀਆਂ ਦੀ ਵਿਵਸਥਾ ਰਖੀ ਗਈ, ਇਸ ਨਾਲ ਸਮਾਜਿਕ ਸੰਤੁਲਨ ਵਿਗੜ ਗਿਆ, ਇਹ ਰਾਜਾ ਤੇ ਉਸਦੇ ਸਲਾਹਕਾਰ ਪੁਜਾਰੀ ਰਿਸ਼ੀਆਂ ਨੇ ਮਾਰ ਮੁਕਾ ਦਿੱਤਾ।

ਇਹ ਹੈ ਬੁਨਿਆਦੀ ਹਿੰਦੂ ਅਧਿਕਾਰ ਜੋ ਲੋਕਾਂ ਨੂੰ ਰਾਜੇ ਵਿਰੁੱਧ ਬਗ਼ਾਵਤ ਦਾ ਹੱਕ ਪ੍ਰਦਾਨ ਕਰਦਾ ਹੈ।

ਮਹਾਂਭਾਰਤ ਕਥਾ ਦੇ ਮੁੱਖ ਨੁਕਤੇ ਸਪਸ਼ਟ ਹਨ:

(1) ਸੁਰਗ ਵਿਚ ਵਸਦੇ ਦੇਵਤੇ ਦੈਵੀ ਰਾਜੇ ਦੀ ਚੋਣ ਕਰਦੇ ਹਨ, ਲੋਕਾਂ ਦੀ ਇਸ ਵਿਚ ਕੋਈ ਸਹਿਮਤੀ ਨਹੀਂ ਹੁੰਦੀ;
(2) ਇਹ ਰਾਜਾ ਦੇਵਤਿਆਂ ਦਾ ਦਾਸ ਹੈ, ਲੋਕਾਂ ਅੱਗੇ ਜਵਾਬਦੇਹ ਨਹੀਂ, ਉਸ ਨੇ ਧਰਮ ਦੀ ਰੱਖਿਆ ਕਰਨੀ ਹੈ ਤੇ ਧਰਮ ਨੇ ਜੋ ਸਮਾਜਿਕ ਵਿਵਸਥਾ ਕਾਇਮ ਕੀਤੀ, ਉਸ ਨੂੰ ਕਾਇਮ ਰੱਖਣਾ ਹੈ; ਅਤੇ
(3) ਜੇ ਰਾਜਾ ਤਾਬਿਆਦਾਰ ਹੋ ਕੇ ਦੇਵਤਿਆਂ ਦੀ ਸੇਵਾ ਨਹੀਂ ਕਰਦਾ, ਤਦ ਬਗ਼ਾਵਤ ਕਰ ਕੇ ਪਰਜਾ ਉਸ ਨੂੰ ਖ਼ਤਮ ਕਰ ਸਕਦੀ ਹੈ।

ਦੂਜੇ ਪਾਸੇ ਬਾਦਸ਼ਾਹਤ ਦੀ ਉਤਪਤੀ ਦੀ ਬੋਧ ਗ੍ਰੰਥ ਨਿਕਾਯ iii. ਪੰ. 92-93 'ਤੇ ਹੈ, ਇਸ ਨੂੰ 'ਮਹਾਂ ਮੱਤ ਦਾ ਸਿਧਾਂਤ' ਕਹਿੰਦੇ ਹਨ। ਇਸ ਕਥਾ ਅਨੁਸਾਰ ਜਦੋਂ ਲੋਕਾਂ ਦੀ ਜਾਇਦਾਦ ਅਤੇ ਸੰਤਾਨ ਉਪਰ ਮਨਮਾਨੀਆਂ ਤਹਿਤ ਪਾਬੰਦੀਆਂ ਲਾਈਆਂ ਗਈਆਂ, ਤਦ ਪਰਜਾ ਦਾ ਭਾਰੀ ਇਕੱਠ ਹੋਇਆ, ਤਦ ਉਨ੍ਹਾਂ ਨੇ ਆਪਣਾ ਇਕ ਰਾਜਾ ਨਿਯੁਕਤ ਕਰ ਲਿਆ ਜੋ ਕਾਨੂੰਨਨ ਪ੍ਰਾਪਤ ਜ਼ਮੀਨ ਜਾਇਦਾਦ ਅਤੇ ਸੰਤਾਨ ਦੀ ਰਾਖੀ ਕਰੇਗਾ ਤੇ ਇਸ ਬਦਲੇ ਲੋਕਾਂ ਪਾਸੋਂ ਕਰ ਵਸੂਲੇਗਾ।

ਰੂਸੋ ਦੇ ਸਮਾਜਿਕ ਲੋਕ-ਭਲਾਈ ਸਮਝੌਤੇ ਦੇ ਸਿਧਾਂਤ ਦਾ ਇਹ ਮੁਢਲਾ ਰੂਪ ਹੈ ਜਿਸ ਤਹਿਤ ਰਾਜਾ, ਲੋਕਾਂ ਦਾ ਸੇਵਕ ਮਾਤਰ ਹੈ।

ਦੁਨਿਆਵੀ ਅਰਥ ਸ਼ਾਸਤ੍ਰ ਦੈਵੀ ਰਾਜੇ ਅਤੇ ਲੋਕ ਸੇਵਕ ਰਾਜੇ ਦਾ ਸਿਧਾਂਤ ਮਿਲਾ ਕੇ ਇਸ ਨੂੰ ਸਿਆਸੀ ਪ੍ਰਾਪੇਗੰਡੇ ਵਿਚ ਮਿਲਾ ਦਿੰਦਾ ਹੈ। ਇਕ ਥਾਂ ਅਰਥ ਸ਼ਾਸਤ੍ਰ (xii -1) ਰਾਜੇ ਨੂੰ ਸਲਾਹ ਦਿੰਦਾ ਹੈ ਕਿ ਉਹ ਆਪਣਾ ਲੋਕ ਸੰਪਰਕ ਅਮਲਾ ਕਾਇਮ ਕਰ ਕੇ ਲੋਕਾਂ ਤਕ ਸੁਨੇਹਾ ਪੁਚਾਂਦਾ ਰਹੇ ਕਿ ਉਹ ਦੈਵੀ ਰਾਜਾ ਹੈ, ਦੂਜੀ ਥਾਂ (x -3) ਉੱਤੇ ਲਿਖਿਆ ਹੈ ਕਿ ਆਪਣੇ ਸੈਨਿਕਾਂ ਨੂੰ ਰਾਜਾ ਇਹ ਕਹੇ ਜਿਵੇਂ ਉਹ ਤਨਖ਼ਾਹਦਾਰ ਮੁਲਾਜ਼ਮ ਹਨ, ਇਸੇ ਤਰ੍ਹਾਂ ਸਟੇਟ ਦਾ ਤਨਖ਼ਾਹਦਾਰ ਮੁਲਾਜ਼ਮ ਮੈਂ ਹਾਂ।

ਇਸ ਦਿਲਚਸਪ ਪਿਠਭੂਮੀ ਵਿੱਚੋਂ ਪੂਰਬਲੇ ਈਸਾਈ ਕਾਲ ਤੋਂ ਲੈ ਕੇ ਅੱਗੇ ਤਕ ਇਕ ਤਸਵੀਰ ਉਭਰਦੀ ਹੈ। ਸਿਕੰਦਰ ਦੇ ਭਾਰਤ ਉਪਰ ਹਮਲੇ ਮਗਰੋਂ ਮੌਰੀਆ ਸਲਤਨਤ ਸਥਾਪਤ ਹੋਈ ਜੋ ਗਣਤੰਤਰ ਰਾਜ ਸੀ। ਇਸ ਗਣਤੰਤਰ ਦੇ ਯੂਨਾਨੀ ਅਤੇ ਬੋਧੀ ਗ੍ਰੰਥਾਂ ਵਿਚ ਗਵਾਹੀ ਲਈ ਬਥੇਰੇ ਹਵਾਲੇ ਹਨ। ਇਸ ਪਿੱਛੋਂ ਢਾਈ ਹਜ਼ਾਰ ਸਾਲ ਤਕ ਭਾਰਤ ਵਿੱਚੋਂ ਗਣਤੰਤਰ ਲੋਪ ਹੋ ਗਿਆ ਤੇ ਇਕ-ਪੁਰਖੀ ਰਾਜ ਦੀ ਪ੍ਰਥਾ ਚਾਲੂ ਹੋ ਗਈ ਤੇ ਲੋਕ ਇਸ ਨੂੰ ਉਦੋਂ ਤਕ ਮੰਨਦੇ ਰਹੇ ਜਦੋਂ ਤਕ 1950 ਵਿਚ ਭਾਰਤ ਵਿਚ ਗਣਤੰਤਰ ਸਥਾਪਤ ਨਹੀਂ ਹੋਇਆ। ਇਹ ਹੈ ਬੁੱਢ ਪੁਰਾਣੀ ਹਿੰਦੂ ਪਰੰਪਰਾ ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਸਿੱਖ ਕੌਮ ਦੀ ਹੋਣੀ ਨੂੰ ਲੈ ਗਿਆ, ਨਾ ਕਿ ਮੁਗ਼ਲ ਤਰਜ਼ ਦੀ ਪਾਦਸ਼ਾਹੀ ਵੱਲ ਜਿਵੇਂ ਡਾ. ਜਾਇਸਵਾਲ ਭ੍ਰਾਂਤੀ ਦਾ ਸ਼ਿਕਾਰ ਹੈ। ਅਸੀਂ ਦੇਖਾਂਗੇ ਸਿੱਖ ਸਿਆਸਤ ਅਸਫਲ ਹੋਈ ਜਾਂ ਵਕਤੀ ਸੱਟ ਵੱਜੀ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਦੀ ਇਛਾ ਸੀ ਸਿੱਖਾਂ ਨੂੰ ਆਪਣੇ ਵੈਦਿਕ ਭੂਤਕਾਲ ਨਾਲ ਜੋੜਾਂ ਜੋ ਗੁਰੂ ਗੋਬਿੰਦ ਸਿੰਘ ਦੀ ਖ਼ਾਲਸਈ ਪਰੰਪਰਾ ਦੇ ਬਿਲਕੁਲ ਉਲਟ ਸੀ।

ਬ੍ਰਾਹਮਣੀ ਪਰੰਪਰਾ ਅਤੇ ਪੁਜਾਰੀ ਦੀ ਅਗਵਾਈ ਤਿਆਗ ਕੇ ਖ਼ਾਲਸਾ ਸੈਕੂਲਰ ਥਿਰਤਾ ਵਲ, ਸਥਾਈ ਖ਼ੁਸ਼ਹਾਲੀ ਵਲ ਕੂਚ ਕਰੇਗਾ, ਮੈਂ ਉਸਦਾ ਮਦਦਗਾਰ ਹੋ ਕੇ ਉਸਨੂੰ ਦੈਵੀ ਤਾਕਤ ਦਿਆਂਗਾ।[6]

ਕਿਉਂਕਿ, "ਹਿੰਦੂਇਜ਼ਮ ਦੇ ਮੂਲ ਵਿਸ਼ਵਾਸ ਬ੍ਰਾਹਮਣੀ ਵਰਣ ਆਸ਼ਰਮ ਪ੍ਰਥਾ ਨੂੰ ਮੰਨਣਾ ਤੇ ਵੇਦਾਂ ਨੂੰ ਦੈਵੀ ਵਿਧਾਨ ਮੰਨਣਾ ਹੈ, ਜਿਹੜੇ ਇਸ ਸਿਧਾਂਤ ਨਾਲ ਸਹਿਮਤ ਨਾ ਹੋਣ, ਜਿਵੇਂ ਬੋਧੀ, ਜੈਨੀ ਅਤੇ ਸਿੱਖ, ਹਿੰਦੂ ਉਨ੍ਹਾਂ ਨੂੰ ਆਪਣੇ ਦਾਇਰੇ ਵਿੱਚੋਂ ਬਾਹਰ ਕਰ ਦਿੰਦੇ ਹਨ।[7] ਇਕ ਬਲਵਾਨ ਵਿਅਕਤੀ ਮਹਾਰਾਜਾ ਰਣਜੀਤ ਸਿੰਘ ਦੀ ਇਹ ਇਛਾ ਸੀ ਕਿ ਉਹ ਅਣਇਛਿਤ ਸਿੱਖ ਕੌਮ ਨੂੰ ਹਿੰਦੂਇਜ਼ਮ ਦੇ ਦਾਇਰੇ ਵਿਚ ਮੋੜ ਲਿਆਵੇ ਜਿਸ ਦੇ ਫਲਸਰੂਪ ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿਚਲੀ ਸਿੱਖ ਸਿਆਸਤ ਫ਼ੇਲ੍ਹ ਹੋ ਗਈ। ਉਸ ਨੇ ਹਿੰਦੂ ਇਕ-ਪੁਰਖਾ ਰਾਜ ਦਾ ਤਜਰਬਾ ਕੀਤਾ ਜੋ ਘਾਤਕ ਸਿੱਧ ਹੋਇਆ।

---

6. ਜਬ ਲਗ ਰਹੇ ਖ਼ਾਲਸਾ ਨਿਆਰਾ, ਤਬ ਲਗ ਤੇਜ ਦੀਓ ਮੈ ਸਾਰਾ॥
   ਜਬ ਇਹ ਗਹੈ ਬਿਪ੍ਰਨ ਕੀ ਰੀਤਿ, ਮੈ ਨ ਕਰਉ ਇਨ ਕੀ ਪਰਤੀਤਿ॥
   *(ਖ਼ਾਲਸਾ ਰਹਿਤਨਾਮਾ, 10)*

7. Charles Eliot, Sir, *Hindusim and Buddhism*, I, p. 40.

ਸਰਕਾਰ ਚਲਾਉਣ ਲਈ ਇਕ ਪੁਰਖੀ ਰਾਜ ਪ੍ਰਣਾਲੀ ਹੀ ਕੇਵਲ ਸਹੀ ਪ੍ਰਣਾਲੀ ਹੈ, ਇਹ ਹਿੰਦੂਆਂ ਦੀ ਮੰਨੀ ਪ੍ਰਮੰਨੀ ਧਾਰਨਾ ਹੈ, ਦੈਵੀ ਵਿਧਾਨ ਹੈ। ਅਸੀਂ ਪਿੱਛੇ ਦੇਖ ਆਏ ਹਾਂ। ਮਾਨਵ ਧਰਮ ਸ਼ਾਸਤ੍ਰ ਵਿਚ ਦਰਜ ਹੈ :

ਲੋਕਾਂ ਨੂੰ ਅਰਾਜਕਤਾ ਤੋਂ ਬਚਾਉਣ ਲਈ ਪਰਮੇਸਰ ਨੇ ਖ਼ੁਦ ਰਾਜੇ ਦੀ ਉਤਪਤੀ ਕੀਤੀ।[8]

ਰਾਜਾ ਕਿਉਂਕਿ ਦੈਵੀ ਹੱਕ ਨਾਲ ਰਾਜ ਕਰਦਾ ਸੀ, ਉਹ ਆਪ ਵੀ ਦੇਵ ਸੀ, ਲੋਕਾਂ ਦੇ ਵਿਚਾਰਾਂ ਜਾਂ ਬੰਦਸ਼ਾਂ ਤੋਂ ਮੁਕਤ ਸੀ, ਇਹ ਸਿਧਾਂਤ ਇਉਂ ਚਲਦਾ ਹੈ, ਇਸ ਕਰਕੇ :

ਰਾਜਾ ਬੱਚਾ ਹੈ, ਤਦ ਵੀ ਉਸ ਨੂੰ ਤੁੱਛ ਨਾ ਸਮਝਿਆ ਜਾਵੇ।
ਹੈ ਨਾਸ਼ਵਾਨ ਪਰ ਮਨੁੱਖਾ ਸਰੀਰ ਧਾਰਨ ਕਰਨ ਸਦਕਾ ਉਹ ਮਹਾਨ ਦੇਵ ਹੈ।[9]

ਰਾਜੇ ਨੂੰ ਦਿੱਬਤਾ ਪ੍ਰਦਾਨ ਕਰਨ ਲਈ ਉਸਦਾ ਰਾਜ ਅਭਿਸ਼ੇਕ ਕਰਨਾ ਹੁੰਦਾ ਹੈ ਜੋ ਰਸਮ ਬ੍ਰਾਹਮਣ ਪੁਜਾਰੀ ਕਰੇਗਾ। ਕਿਉਂਕਿ ਜਿਸ ਰਾਜੇ ਦਾ ਅਭਿਸ਼ੇਕ ਨਹੀਂ ਹੋਇਆ, ਦੇਵਤੇ ਉਸਨੂੰ ਪ੍ਰਵਾਨ ਨਹੀਂ ਕਰਦੇ, ਸਹਾਇਤਾ ਨਹੀਂ ਦਿੰਦੇ। ਅਣ-ਅਭਿਸ਼ਿਕਤ ਰਾਜਾ ਹਿੰਦੂ ਸਿਆਸਤ ਵਿਚ ਹੱਤਕਪੂਰਨ ਸ਼ਖ਼ਸ ਹੈ ਤੇ ਇਹ ਐਲਾਨ ਕੀਤਾ ਹੈ :

ਇਹੋ ਜਿਹੀਆਂ ਵਹਿਸ਼ੀ ਰਸਮਾਂ ਪੱਛਮੀ ਮਲੇਛਾਂ ਅਤੇ ਵਿਦੇਸੀਆਂ ਨੇ ਚਲਾਈਆਂ ਹਨ।[10]

ਸੋ ਹਿੰਦੂ ਰਾਜਾ ਪਰਮੇਸਰ ਅਤੇ ਉਸਦੇ ਬ੍ਰਾਹਮਣਾਂ ਅੱਗੇ ਜਵਾਬਦੇਹ ਹੈ, ਉਨ੍ਹਾਂ ਦੇ ਨਿਯੰਤਰਣ ਵਿਚ ਹੈ, ਕੌਟਲਿਆ ਦਾ ਦੁਨਿਆਵੀ ਅਰਥ ਸ਼ਾਸਤ੍ਰ ਕੁਝ ਗ਼ਲਤ ਕਹਿ ਰਿਹਾ ਹੈ :

ਪਹੀਆ ਇਕੱਲਾ ਨਹੀਂ ਘੁੰਮ ਸਕਦਾ, ਸਰਕਾਰ ਵੀ ਸਹਾਇਤਾ ਨਾਲ ਚੱਲਦੀ ਹੈ। ਸੋ ਰਾਜਾ ਆਪਣੇ ਵਜ਼ੀਰ ਨਿਯੁਕਤ ਕਰੇ ਅਤੇ ਉਨ੍ਹਾਂ ਦੀ ਸਲਾਹ ਸੁਣੇ।[11]

---

8. अराजको हि लोकेऽस्मिनसर्द तो विद्रुते भ्यात्।
रक्षार्थस्यसर्वस्य राजानमसृजत् प्रभुः।।
(ਅਰਾਜਕੋ ਹਿ ਲੋਕੇਓਸਮਿਨਸਰਦ ਤੋ ਵਿਦ੍ਰਤੇ ਭਯਾਤ।
ਰਕਸ਼ਾਰਥਸਯਸਰਵਸਯ ਰਾਜਾਨਮਸ੍ਰਿਜਤ ਪ੍ਰਭੂਹ॥) *(Manusmriti, XII, 3)*
9. बालोऽपि नावमन्तञ्यो मनुष्य इति भृमिपः।
महतो देवता ह्योषा नर रूपेण तिषृति।।
(ਬਾਲੋਓਪਿ ਨਾਵਮੰਤਣਯੋ ਮਨੁਸ਼ਯ ਇਤਿ ਭ੍ਰਮਿਪਹ।
ਮਹਤੋ ਦੇਵਤਾ ਹਯੋਸ਼ਾ ਨਰ ਰੂਪੇਣ ਤਿਸ਼੍ਰਤਿ॥) *(Ibid., VII.8)*
10. भविश्यन्तौह यवना धर्म्मतः कामतौऽर्थतः।
जैव मङूर्चा भिशिफ्तास्ते भविश्यति नराधिपाः।।
(ਭਵਿਸ਼ਯੰਤੌਂਹ ਯਵਨਾ ਧਰਮੰਤਹ ਕਾਮਤੌਂਓਰਥਤਹ।
ਜੈਵ ਮਙੂਰਚਾ ਭਿਸ਼ਿਫਤਾਸਤੇ ਭਵਿਸ਼ਯਤਿ ਨਰਾਧਿਪਾਹ॥) *(Vayupurana, p. 56)*
11. सहाय साध्यं राजोत्वं च मेकं न वर्तते।
कुर्वीत सचिवांस्तस्मात्तेषां च श्रृणुयान्मतम्।। ☛

ਹਿੰਦੂ ਇਕ-ਪੁਰਖਾ ਰਾਜ ਦੀ ਇਹ ਸਦੀਵੀ ਤਿਕੋਣ ਹੈ ਜਿਸ ਵਿਚ ਦੇਵ ਰਾਜਾ, ਪੁਜਾਰੀ ਬ੍ਰਾਹਮਣ ਤੇ ਰਾਜੇ ਦੀ ਮਰਜ਼ੀ ਦੇ ਵਜ਼ੀਰ ਹੋਣਗੇ। ਇਹ ਹੈ ਉਹ ਰਾਜਾ ਜਿਸ ਪਾਸ ਕੋਈ ਵਿਧਾਨਿਕ ਸ਼ਕਤੀ ਨਹੀਂ ਹੈ, ਇਸਨੇ ਵਰਣਾਸ਼ਰਮ ਧਰਮ ਕਾਇਮ ਰੱਖਣਾ ਹੈ ਜਿਵੇਂ ਪਵਿਤਰ ਗ੍ਰੰਥਾਂ ਵਿਚ ਲਿਖਿਆ ਹੋਇਆ ਹੈ। ਬ੍ਰਾਹਮਣਾਂ ਦੀ ਪੁਜਾਰੀ ਸ਼੍ਰੇਣੀ ਮਰਜ਼ੀ ਨਾਲ ਰਾਜ-ਅਭਿਸ਼ੇਕ ਕਰੇਗੀ, ਵਿਵਸਥਾ ਸਥਾਪਤ ਕਰੇਗੀ ਤੇ ਇਨ੍ਹਾਂ ਦੀ ਮਰਜ਼ੀ ਨਾਲ ਵਜ਼ੀਰ ਨਿਯੁਕਤ ਹੋਣਗੇ, ਇਹ ਸਾਰੇ ਰਾਜਸੀ ਸ਼ਕਤੀਆਂ ਮਾਣਨਗੇ ਤੇ ਰਾਜੇ ਨੂੰ ਬਦਲ ਵੀ ਸਕਦੇ ਹਨ। ਹਿੰਦੂ ਸਿਆਸਤ ਥਿਰ, ਅੰਤਰਮੁਖੀ, ਰੂੜ੍ਹੀਵਾਦੀ ਸਮਾਜ ਸਥਾਪਤ ਕਰਨਾ ਚਾਹੁੰਦੀ ਹੈ, ਜੋ ਸਮਾਜਿਕ ਪ੍ਰਗਤੀ ਅਤੇ ਤਬਦੀਲੀ ਦਾ ਵਿਰੋਧ ਕਰਦੀ ਹੈ ਕਿਉਂਕਿ ਇਹ ਖ਼ਤਰਨਾਕ ਹਨ, ਅਣਲੋੜੀਂਦੀਆਂ ਹਨ। ਮਾਨਵ ਧਰਮ ਸ਼ਾਸਤ੍ਰ ਦਾ ਇਕ ਨਾਗਰਿਕ ਨੂੰ ਹੁਕਮ ਹੈ:

ਉਸ ਨੇਕ, ਭਲੇ ਰਸਤੇ ਉਪਰ ਚੱਲ ਜਿਸ ਉਪਰ ਤੇਰਾ ਪਿਤਾ ਅਤੇ ਬਾਬਾ ਚੱਲੇ। ਜਦੋਂ ਤਕ ਉਸੇ ਰਸਤੇ 'ਤੇ ਚੱਲੇਂਗਾ, ਤੈਨੂੰ ਦੁਖ ਤਕਲੀਫ਼ ਨਹੀਂ ਹੋਵੇਗੀ।[12]

ਇਹ ਵੀ ਯਕੀਨੀ ਬਣਾਇਆ ਗਿਆ ਕਿ ਸਮਾਜ ਉਪਰ ਤਾਨਾਸ਼ਾਹ ਰਾਜਾ ਤਾਂ ਰਾਜ ਕਰੇਗਾ ਹੀ, ਉਸ ਨੂੰ ਰਾਜ ਕਰਨ ਦਾ ਦੈਵੀ ਹੱਕ ਮਿਲਿਆ ਹੋਇਆ ਹੈ, ਇਸ ਤੋਂ ਉਪਰ ਉਹ ਆਪ ਵੀ ਦੈਵੀ ਸ਼ਖ਼ਸ ਹੈ ਜੋ ਧਰਤੀ ਉਪਰਲੇ ਕਿਸੇ ਨਾਸ਼ਵੰਤ ਪ੍ਰਾਣੀ ਅੱਗੇ ਜਵਾਬਦੇਹ ਨਹੀਂ, ਇਹੋ ਅਸੂਲ ਹੈ। ਹਿੰਦੂ ਸਮਾਜ ਵਿਚ ਇਸ ਤਰ੍ਹਾਂ ਦੀ ਬੌਧਿਕ ਅਗਵਾਈ ਬ੍ਰਾਹਮਣ ਪੁਜਾਰੀ ਕਰਨਗੇ ਜੋ ਪਰੰਪਰਾ ਅਨੁਸਾਰ ਵਰਣਾਸ਼ਰਮ ਧਰਮ ਲਈ ਪ੍ਰਤਿਬੱਧ ਹਨ। ਵਰਣਾਸ਼ਰਮ ਧਰਮ ਹਿੰਦੂ ਸਮਾਜ ਦਾ ਪਿਰਾਮਿਡ ਹੈ। ਆਪਣੇ ਨਵੇਂ ਕਾਨੂੰਨ ਬਣਾ ਕੇ ਆਦਮੀ ਸਮਾਜ ਵਿਚ ਤਬਦੀਲੀ ਲਿਆਏ, ਨਾਬਰਾਬਰੀ ਦੂਰ ਕਰੇ, ਇਸ ਤਰ੍ਹਾਂ ਦੀ ਵਿਵਸਥਾ ਵਿਚ ਕਦਾਚਿਤ ਸੰਭਵ ਨਹੀਂ। ਹੈਨਰੀ ਵਾਰਡ ਬੀਚਰ ਨੇ ਸਹੀ ਕਿਹਾ, "ਕਾਨੂੰਨ ਅਤੇ ਸੰਸਥਾਵਾਂ ਅਕਸਰ ਖੜੋਤ ਦਾ ਸ਼ਿਕਾਰ ਹੁੰਦੀਆਂ ਰਹਿੰਦੀਆਂ ਹਨ। ਘੜੀਆਂ ਵਾਂਗ ਉਨ੍ਹਾਂ ਦੀ ਸਫ਼ਾਈ, ਮੁਰੰਮਤ ਕਰਨੀ ਪੈਂਦੀ ਹੈ, ਚਾਬੀ ਦੇਣੀ ਪੈਂਦੀ ਹੈ। ਸਟੇਟ ਦੀ ਨਿਰੰਤਰਤਾ ਅਤੇ ਸਥਿਰਤਾ ਸੁਸਿਖਿਅਤ, ਸਥਾਈ, ਵਫ਼ਾਦਾਰ ਸਿਵਿਲ ਸਰਵਿਸ 'ਤੇ ਨਿਰਭਰ ਹੁੰਦੀ ਹੈ ਜੋ ਅਵਿਅਕਤਿਤਵ, ਨਿਰਪੱਖ ਹੋਵੇ। ਸਿਵਲ ਸਰਵਿਸ ਰੋਜ਼ਮੱਰਾ ਦੇ ਕਾਨੂੰਨ ਲਾਗੂ ਕਰਦੀ ਹੈ। ਆਧੁਨਿਕ ਸਟੇਟ ਦੇ ਸੰਕਲਪ ਵਿਚ ਅਜਿਹਾ ਕੇਵਲ ਅਵਿਅਕਤਿਤਵ ਕਾਨੂੰਨ ਰਾਹੀਂ ਹੋਣਾ ਸੰਭਵ ਹੈ। ਤਾਨਾਸ਼ਾਹੀ ਵਿਚ ਕਾਨੂੰਨ ਦਾ ਰਾਜ ਨਹੀਂ ਹੁੰਦਾ, ਜ਼ਬਾਨੀ ਹੁਕਮ ਅਨੁਸਾਰ ਰਾਜ ਚਲਦਾ ਹੈ, ਹਾਕਮ ਜੋ ਕਹੇ, ਸੋਈ ਸਹੀ ਅਤੇ ਅੰਤਿਮ।

---

☛ (ਸਹਾਯ ਸਾਧਯੰ ਰਾਜੋਤਵੰ ਚ ਮੇਕੰ ਨ ਵਰਤਤੇ।
ਕੁਰਵੀਤ ਸਚਿਵਾਂਸਤਸਮਾਤੇਸ਼ਾਂ ਚ ਰਿਣੁਯਾਨਮਤਮ॥) *(Arthashastra, 1.7.15)*

12. येनास्य पिता याता येन याता पितामहाः।
तेन यायसतां मार्ग तेन गच्छन्तरिष्यते।।
(ਯੇਨਾਸਯ ਪਿਤਾ ਯਾਤਾ ਯੇਨ ਯਾਤਾ ਪਿਤਾਮਹਾਹ।
ਤੇਨ ਯਾਯਸਤਾਂ ਮਾਰਗ ਤੇਨ ਗਛੰਤਰਿਸ਼ਯਤੇ॥) *(Manavadharmashastra, IV, 178)*

ਜੇ ਕਾਨੂੰਨ ਦਾ ਰਾਜ ਨਹੀਂ ਤਾਂ ਫਿਰ ਕੋਈ ਸਟੇਟ ਵੀ ਨਹੀਂ, ਇਕ ਵਿਅਕਤੀ ਦੀ ਮਨਮਰਜ਼ੀ ਦਾ ਦਾਇਰਾ ਹੈ ਜੋ ਹਰੇਕ ਸ਼ਾਸਕ ਨਵਾਂ ਲੈ ਕੇ ਆਏਗਾ ਤੇ ਉਸਦੀ ਮੌਤ ਨਾਲ ਹੀ ਉਹ ਘੇਰਾ ਮਰ ਜਾਏਗਾ। ਅਜਿਹੇ ਸਮਾਜ ਵਿਚ ਕੋਈ ਥਿਰ ਸਿਵਿਲ ਸਰਵਿਸ ਨਹੀਂ ਹੋ ਸਕਦੀ, ਚਾਪਲੂਸਾਂ ਦੀ ਇਕ ਜੁੰਡਲੀ ਹੁੰਦੀ ਹੈ ਜਿਹੜੀ ਸਟੇਟ ਪ੍ਰਤੀ ਵਫ਼ਾਦਾਰ ਨਹੀਂ ਹੋਇਆ ਕਰਦੀ। ਨਿੱਜੀ ਗ਼ਰਜ਼ਾਂ ਦੀ ਪੂਰਤੀ ਲਈ ਨਿੱਜੀ ਵਫ਼ਾਦਾਰੀਆਂ ਪਲਦੀਆਂ ਰਹਿੰਦੀਆਂ ਹਨ, ਇਸ ਜੁੰਡਲੀ ਦਾ ਪ੍ਰਧਾਨ ਇਕ ਪਾਗਲ ਬੰਦਾ ਹੋਇਆ ਕਰਦਾ ਹੈ, ਜਿਸ ਨੂੰ ਇਹ ਭਰਮ ਹੁੰਦਾ ਹੈ ਕਿ ਉਹ ਦੇਵਤਾ ਹੈ ਜਿਹੜਾ ਧਰਤੀ ਉਪਰ ਕਿਸੇ ਵਿਅਕਤੀ ਦੇ ਕੰਟਰੋਲ ਅੰਦਰ ਨਹੀਂ। ਵਾਸਤਵ ਵਿਚ ਉਹ ਪੁਜਾਰੀ ਬ੍ਰਾਹਮਣਾਂ ਅਤੇ ਆਪਣੇ ਥਾਪੇ ਹੋਏ ਮੰਤਰੀਆਂ ਦਾ ਕੈਦੀ ਹੁੰਦਾ ਸੀ।

ਹਿੰਦੂ ਸਿਆਸਤ ਵਿਚ ਸਟੇਟ ਦਾ ਕੋਈ ਸਹੀ ਸੰਕਲਪ ਨਾ ਸਮਝਿਆ ਗਿਆ, ਨਾ ਪਛਾਣਿਆ ਗਿਆ। ਇਕ ਸ਼ਬਦ ਹੈ ਰਾਜਾ, ਦੂਜਾ ਰਾਜ। ਸੱਚ ਹੈ, ਇਹ ਮੰਨਿਆ ਕਿ ਰਾਜ ਦੇ ਸੱਤ ਗੁਣ ਹੁੰਦੇ ਹਨ, ਪੱਛਮ ਦੀ ਸਟੇਟ ਦੇ ਸੰਕਲਪ ਵਿਚ ਇਹੀ ਵੱਧ ਤੋਂ ਵੱਧ ਨੇੜਤਾ ਲਗਦੀ ਹੈ, ਸਟੇਟ ਦਾ ਇਹ ਸੰਕਲਪ ਗਰਭਾਵਸਥਾ ਵਿਚ ਹੈ ਜੋ ਪਲੈਟਾਨਿਕ ਜਾਂ ਹੀਗਲੀਅਨ ਸਟੇਟ ਦੇ ਨੇੜੇ ਤੇੜੇ ਨਹੀਂ। ਸ਼ੁਕਰਨੀਤੀ ਨਾਂ ਦਾ ਇਕ ਗ੍ਰੰਥ ਮੌਜੂਦ ਹੈ ਜੋ ਸਟੇਟ ਦੇ ਸੰਕਲਪ ਨੂੰ ਪਰਿਭਾਸ਼ਿਤ ਕਰਦਾ ਹੈ, ਇਹ ਵਿਕਸਿਤ ਸੰਕਲਪ ਹੈ ਜਿਸ ਵਿਚ ਸਟੇਟ ਦੇ ਸੱਤ ਗੁਣਾਂ ਦਾ ਬਖਾਣ ਹੈ ਪਰ ਪਤਾ ਲੱਗਾ ਹੈ ਇਹ ਉਨ੍ਹੀਵੀਂ ਸਦੀ ਦੀ ਰਚਨਾ ਹੈ ਜੋ ਇਕ ਬ੍ਰਾਹਮਣ ਨੇ ਕੀਤੀ। ਇਸ ਬ੍ਰਾਹਮਣ ਨੂੰ ਈਸਟ ਇੰਡੀਆ ਕੰਪਨੀ ਅਤੇ ਮਰਾਠਾ ਪ੍ਰਸ਼ਾਸਨ ਦੀ ਖ਼ੂਬ ਜਾਣਕਾਰੀ ਸੀ। ਹਿੰਦੂ ਸਿਆਸਤ ਅਨੁਸਾਰ ਸਰਕਾਰ ਰਾਜੇ ਦਾ ਅਗਲਾ ਵਿਸਥਾਰ ਹੈ ਜੋ ਸਮਾਜਿਕ ਅਨੁਸਾਸ਼ਨ ਕਾਇਮ ਰੱਖੇ। ਰਾਜਾ ਇਹ ਫ਼ਰਜ਼ ਦੰਡ ਦੇ ਕੇ ਨਿਭਾਉਂਦਾ ਹੈ ਕਿਉਂਕਿ ਮਾਨਵ ਧਰਮ ਸ਼ਾਸਤ੍ਰ ਅਨੁਸਾਰ, "ਨਿਰਅਪਰਾਧੀ ਸਿਧਾ ਸਾਦਾ ਬੰਦਾ ਤਾਂ ਕਿਧਰੇ ਲਭਦਾ ਨਹੀਂ।" (vii.38) ਰਾਜੇ ਅਤੇ ਰਾਜ ਵਿਚਕਾਰ ਇਕ ਰਹੱਸਮਈ ਸੰਧੀ ਹੈ, ਰਾਜਾ ਆਪਣੀ ਰਿਆਸਤ ਦਾ ਸੂਖਮ ਅਣੂ ਹੈ। ਨਿਆਂਕਾਰੀ ਰਾਜਾ ਕੇਵਲ ਚੰਗੇ ਨਾਗਰਿਕ ਪੈਦਾ ਨਹੀਂ ਕਰਦਾ, ਉਸ ਸਦਕਾ ਫ਼ਸਲਾਂ ਚੰਗੀਆਂ ਹੁੰਦੀਆਂ ਹਨ, ਮੌਸਮ, ਅਮਨ ਅਤੇ ਖ਼ੁਸ਼ਹਾਲੀ ਵਧਦੀ ਹੈ। ਸ਼ੁਕਰਨੀਤੀ ਅਨੁਸਾਰ, "ਸਮਾਂ ਜਿਵੇਂ ਵੀ ਹੈ ਰਾਜੇ ਕਰਕੇ ਹੈ।" ਸਾਲ 1957 ਵਿਚ ਕਾਬਲ ਪਹਾੜੀਆਂ ਦੇ ਕੰਧਾਰ ਕਸਬੇ ਵਿਖੇ ਯੂਨਾਨੀ ਵਿਚ ਲਿਖਿਆ ਅਸ਼ੋਕ ਦਾ ਇਕ ਸ਼ਿਲਾਲੇਖ ਮਿਲਿਆ ਹੈ ਜਿਸ ਉਪਰ ਇਸ ਨਾਲ ਮਿਲਦੇ-ਜੁਲਦੇ ਵਿਚਾਰ ਖੁਣੇ ਹੋਏ ਹਨ, "ਰਾਜੇ ਦੀ ਨੇਕੀ ਸਦਕਾ ਸੰਸਾਰ ਵਿਚ ਹਰ ਥਾਂ ਖ਼ੁਸ਼ਹਾਲੀ ਹੈ।"[13]

ਇਹ ਸੰਬੰਧ ਕਾਰਨ-ਕਾਰਜ ਵਾਂਗ ਨਹੀਂ ਹੈ, ਤਰਕ ਤੋਂ ਪਾਰ ਕੁੱਛ ਰਹੱਸਮਈ ਹੈ ਜੋ ਰਾਜੇ ਅਤੇ ਰਾਜ ਨੂੰ ਇਕ ਇਕਾਈ ਵਜੋਂ ਕਲਪਦਾ ਹੈ। ਰੂਹ ਅਤੇ ਸਰੀਰ ਸਮੇਤ ਦੋਵੇਂ ਇਕੱਠੇ ਜੀਣਗੇ, ਇਕੱਠੇ ਮਰਨਗੇ।

---

13. *Un Editio Billingiu Graeco-Aramaico di Asoka*, *Serie Orientale Roma*, XXI, Rome, 1958.

ਹਿੰਦੂ ਸਿਆਸਤ ਦਾ ਇਹ ਹੈ ਦੁਖਾਂਤ ਕਿ ਰਾਜਾ ਸ਼ਾਹੀ ਦੇ ਸਿਧਾਂਤ ਵਿਚ ਸਟੇਟਲੈੱਸ ਰਾਜ ਹੈ, ਕਾਨੂੰਨ ਰਹਿਤ ਸਰਕਾਰ, ਕੋਈ ਸਿਵਿਲ ਸਰਵਿਸ ਨਹੀਂ, ਕੋਈ ਸਿਆਸਤ ਨਹੀਂ, ਰਾਜਾ, ਬ੍ਰਾਹਮਣ ਅਤੇ ਵਜ਼ੀਰਾਂ ਦੀ ਤਿਕੜੀ ਹੈ ਜਿਸ ਵਿਚ ਸ੍ਵੈ-ਵਿਨਾਸ਼ ਦੇ ਬੀਜ ਪਹਿਲੋਂ ਹੀ ਮੌਜੂਦ ਹਨ। ਪੁਰਾਤਨ ਅਤੇ ਮਧਕਾਲੀ ਭਾਰਤੀ ਰਿਆਸਤਾਂ ਦੀ ਅਸਥਿਰਤਾ ਦੇ ਇਹੀ ਕਾਰਨ ਹਨ, ਮੋਰੀਆ ਸਲਤਨਤ, ਗੁਪਤਾ ਸਲਤਨਤ, ਹਰਸ਼ ਸਲਤਨਤ, ਬਿਹਾਰ ਬੰਗਾਲ ਦੀ ਪਾਲ ਸਲਤਨਤ, ਕੰਨਿਆਕੁਬਜ ਦੀ ਪ੍ਰਤੀਹਾਰ, ਤ੍ਰਿਪੁਰੀ ਦੀ ਕਲਚੂਰੀ, ਕਾਂਚੀ ਅਤੇ ਵੇਂਗੀ ਦੀ ਚੌਲਕਯਾ, ਮਣਖੇਤ ਦੀ ਰਾਸ਼ਟਰਕੂਟ, ਤੰਜੋਰ ਦੀਆਂ ਜੋਲ ਅਤੇ ਹੋਆਸਲਾ, ਦੇਵਗਿਰੀ ਦੇ ਯਾਦਵ, ਵਾਰੰਗਲ ਦੇ ਕਕਤਿਆਸ, ਮੁਦਰਾਇ ਦੇ ਪਾਂਡਵ, ਵਿਜੇਨਗਰ ਸਲਤਨਤ, ਆਧੁਨਿਕ ਮਰਾਠਾ ਤੇ ਸਿੱਖ ਸਲਤਨਤ।

ਇੱਕੋ ਕਹਾਣੀ ਦਾ ਬਾਰ ਬਾਰ ਦੁਹਰਾਅ, ਦੇਵ ਰਾਜਾ ਮਰ ਜਾਏਗਾ ਜਾਂ ਹਾਰ ਜਾਏਗਾ ਜਾਂ ਲੋਪ ਹੋ ਜਾਏਗਾ, ਕੋਈ ਸਟੇਟ ਨਹੀਂ, ਕੋਈ ਕਾਨੂੰਨ ਨਹੀਂ, ਕੋਈ ਵਿਧਾਨ ਨਹੀਂ, ਕੋਈ ਥਿਰ ਸਿਵਿਲ ਸਰਵਿਸ ਨਹੀਂ ਕਿ ਨਿਰੰਤਰਤਾ ਕਾਇਮ ਰਹਿ ਸਕੇ। ਇਕ ਸ਼ਖ਼ਸ ਦੀਆਂ ਸਾਰੀਆਂ ਸ਼ਾਨਦਾਰ ਪ੍ਰਾਪਤੀਆਂ ਖ਼ਤਮ, ਉਥਲ ਪੁਥਲ, ਅਰਾਜਕਤਾ, ਗੜਬੜ ਸ਼ੁਰੂ, ਸਿੱਖਰਲੀ ਉੱਨਤੀ 'ਤੇ ਪਹੁੰਚੀ ਹੋਈ ਸੱਭਿਅਤਾ, ਕਲਚਰ ਖ਼ਤਮ। ਕਦੀ ਕਦਾਈਂ ਕੋਈ ਵਜ਼ੀਰ ਅਜਿਹੇ ਸਮੇਂ ਹਕੂਮਤ ਉੱਤੇ ਕਾਬਜ਼ ਹੋ ਜਾਂਦਾ ਹੈ ਤੇ ਰਾਜ ਭਾਗ ਕਾਬੂ ਕਰ ਲੈਂਦਾ ਹੈ। ਰਾਜਾ ਮੁਰਦਿਆਂ ਦੇ ਦੇਸ ਦਾ ਵਸਨੀਕ ਹੁੰਦਾ ਹੈ, ਕੇਵਲ ਕਠਪੁਤਲੀ ਮਾਤਰ। ਪੁਰਾਤਨ ਭਾਰਤ ਵਿਚ ਅਜਿਹਾ ਬਾਰ ਬਾਰ ਹੁੰਦਾ ਰਿਹਾ, ਮਗਧ ਦਾ ਮਹਾਰਾਜਾ ਮਹਾਪਦਮ ਨੰਦ ਚੌਥੀ ਸਦੀ ਪੂ.ਈ., ਆਪਣੇ ਮੰਤਰੀ ਚਾਣਕਯ ਦੇ ਹੱਥਾਂ ਵਿਚ ਕਠਪੁਤਲੀ ਸੀ। ਚਾਣਕਯ ਨੇ ਬਾਦ ਵਿਚ ਚੰਦਰਗੁਪਤ ਮੋਰੀਆ ਸਲਤਨਤ ਕਾਇਮ ਕਰਨ ਵਿਚ ਮਦਦ ਕੀਤੀ, ਵਿਜੇਨਗਰ ਸਲਤਨਤ ਵਿਚ ਇਹੀ ਹੋਇਆ, ਬਿਰਧ ਰਾਜਾ ਰਾਮਰਾਜ ਜੋ 1565 ਵਿਚ ਤਾਲਿਕੋਟ ਦੀ ਜੰਗ ਹਾਰ ਗਿਆ, ਉਹ ਕਾਨੂੰਨਨ ਮਰਾਠਾ ਰਾਜਭਾਗ ਦਾ ਹੱਕਦਾਰ ਨਹੀਂ ਸੀ, ਮਾਮੂਲੀ ਰਾਜੇ ਸਦਾਸਿਵ ਦਾ ਖ਼ਾਨਦਾਨੀ ਵਜ਼ੀਰ ਸੀ, ਮਰਾਠਾ ਰਾਜ ਵਿਚ ਇਹੋ ਹੋਇਆ, ਸ਼ਿਵਾਜੀ ਦੇ ਉਤਰਾਧਿਕਾਰੀਆਂ ਨੂੰ ਪੇਸ਼ਵਿਆਂ ਨੇ ਗ੍ਰਹਿਣ ਲਾ ਦਿੱਤਾ, ਹੁਣ ਤਕ ਨੇਪਾਲ ਵਿਚ ਇਹੋ ਹੋ ਰਿਹਾ ਹੈ। ਹਿੰਦੂ ਸਿਆਸਤ ਦੇ ਇਸੇ ਰੁਝਾਣ ਨੇ ਬੇਰਹਿਮੀ ਨਾਲ ਸਿੱਖ ਸਲਤਨਤ, ਸਾਜ਼ਿਸ਼ਾਂ, ਧੋਖਾਧੜੀ ਅਤੇ ਬੇਵਫ਼ਾਈ ਨਾਲ ਇਸ ਆਸ ਵਿਚ ਤਬਾਹ ਕੀਤੀ ਤਾਂ ਕਿ ਮਹਾਰਾਜਾ ਰਣਜੀਤ ਸਿੰਘ ਦੇ ਉਤਰਾਧਿਕਾਰੀਆਂ ਦੀ ਥਾਂ ਧਿਆਨ ਸਿੰਘ ਡੋਗਰੇ ਦੇ ਵਾਰਸ ਤਾਜ ਤਖ਼ਤ ਹਾਸਲ ਕਰ ਸਕਣ।

ਮੁਗ਼ਲ ਤਰਜ਼ ਦੀ ਇਸਲਾਮੀ ਸਿਆਸਤ ਬਾਰੇ ਵੀ ਜਾਣੀਏ ਜਿਸ ਬਾਰੇ ਵਿਦਵਾਨ ਲੇਖਕ ਜੈਸਵਾਲ ਨੇ ਦੱਸਿਆ ਕਿ ਮਹਾਰਾਜਾ ਰਣਜੀਤ ਸਿੰਘ ਨੇ ਉਹੋ ਪ੍ਰਥਾ ਅਪਣਾਈ।

ਪੈਗ਼ੰਬਰ ਦੀ ਇਕ ਹਦੀਸ ਵਿਚ ਦਰਜ ਹੈ ਕਿ ਬਾਦਸ਼ਾਹ ਧਰਤੀ ਉਪਰ ਰੱਬ

ਦਾ ਪਰਛਾਵਾਂ, ਜ਼ਿੱਲੇ-ਇਲਾਹੀ ਹੁੰਦਾ ਹੈ।[14] ਬਾਰ੍ਹਵੀਂ ਸਦੀ ਦੀ ਇਕ ਫ਼ਾਰਸੀ ਹੱਥ-ਲਿਖਤ[15] ਵਿਚ ਕਥਨ ਹੈ। "ਰਾਜੇ ਨਾ ਹੋਣ ਤਾਂ ਆਦਮੀ ਇਕ ਦੂਜੇ ਨੂੰ ਖਾ ਜਾਣ।" ਅਲਗਜ਼ਾਲੀ (1058-1111) ਦੀ ***ਕੀਮੀਆਏ ਸਾਅਦਤ***[16] ਤੋਂ ਪਤਾ ਲਗਦਾ ਹੈ ਕਿ, "ਬਾਦਸ਼ਾਹ ਸਟੇਟ ਤੰਤਰ ਦਾ ਦਿਲ ਹੈ।" ਅਕਬਰ ਜਹਾਂਗੀਰ ਦਾ ਸਮਕਾਲੀ ਪ੍ਰਸਿਧ ਭਾਰਤੀ ਮੁਸਲਿਮ ਧਰਮਸ਼ਾਸਤ੍ਰੀ ਮੁੱਜੱਦਦ ਆਪਣੇ ਖ਼ਤਾਂ[17] ਵਿਚ ਦਾਅਵਾ ਕਰਦਾ ਹੈ, "ਬਾਦਸ਼ਾਹ ਰੂਹ ਅਤੇ ਲੋਕ ਉਸਦਾ ਪਿੰਜਰ ਹੁੰਦੇ ਹਨ।"

ਇਸ ਸਾਰੀ ਭਾਸ਼ਾ ਦੇ ਚਿੰਨ੍ਹ ਅਤੇ ਪ੍ਰਤੀਕ ਕੀ ਦਸਦੇ ਹਨ ? ਇਸਦਾ ਮਤਲਬ ਹੈ ਇਸਲਾਮੀ ਸਟੇਟ ਲੋਕਾਂ ਵਲੋਂ ਨਹੀਂ ਚਲਾਈ ਜਾਂਦੀ, ਇਹ ਕੁਰਾਨ ਅਤੇ ਹਦੀਸ ਦੀ ਸ਼ਰ੍ਹਾ ਅਨੁਸਾਰ ਚੱਲੇਗੀ। ਪਾਕਿਸਤਾਨ ਦੀ ਇਸਲਾਮਿਕ ਸਟੇਟ ਦਾ ਪਿਤਾਮਾ ਇਹੋ ਚਾਹੁੰਦਾ ਸੀ ਜੋ ਬਾਦ ਵਿਚ ਇਸਲਾਮਿਕ ਰਿਪਬਲਿਕ ਆਫ਼ ਪਾਕਿਸਤਾਨ ਬਣ ਕੇ ਕੁਝ ਗ਼ੈਰ-ਇਸਲਾਮੀ ਹੋ ਗਈ। ਉਸਨੇ ਆਪਣੇ ਨਾਗਰਿਕਾਂ ਨੂੰ ਸੰਖੇਪ ਵਿਚ ਇਹੀ ਦਸਿਆ ਸੀ :

> ਲੋਕਾਂ ਦੀ ਪ੍ਰਤਿਨਿਧਤਾ ਕਰਨ ਵਾਲੇ ਗਣਤੰਤਰ ਨੂੰ ਤਿਆਗ ਕੇ ਇਸਲਾਮੀ ਸਟੇਟ ਦੇ ਕਾਨੂੰਨ ਦੀ ਪਾਬੰਦੀ ਮੰਨਣ ਵਾਲੇ ਗ਼ੁਲਾਮ ਹੋ ਜਾਉ।[18]

ਇਸਲਾਮੀ ਸਟੇਟ ਵਿਚ ਰਾਜਾ, ਰੱਬ ਅਤੇ ਉਲੇਮਾ (ਧਰਮ ਸ਼ਾਸਤ੍ਰੀਆਂ) ਦੇ ਬਣਾਏ ਕਾਨੂੰਨ ਲਾਗੂ ਕਰਦਾ ਹੈ। ਇਹ ਧਰਮ ਸ਼ਾਸਤ੍ਰੀ ਆਪਣੇ ਆਪ ਨੂੰ ਧਰਮ ਦੀ ਵਿਆਖਿਆ ਕਰਨ ਵਾਲੇ ਨਿਪੁੰਨ ਕਾਨੂੰਨਦਾਨ ਸਮਝਦੇ ਹਨ। ਖ਼ਲੀਫ਼ਾ, ਸੁਲਤਾਨ ਜਾਂ ਅਮੀਰ ਕੇਵਲ ਕਾਰਜ ਸਾਧਕ ਅਫ਼ਸਰ ਹੈ ਜਿਸਦਾ ਫ਼ਰਜ਼ ਇਹ ਦੇਖਣਾ ਹੈ ਕਿ ਕੀ ਧਰਮ ਸ਼ਾਸਤ੍ਰੀਆਂ ਦੇ ਦੱਸੇ ਦੈਵੀ ਕਾਨੂੰਨ ਠੀਕ ਲਾਗੂ ਹੋ ਰਹੇ ਹਨ ? ਇਸਲਾਮਿਕ ਸਟੇਟ ਦੇ ਇਹ ਬੁਨਿਆਦੀ ਲੱਛਣ ਹਨ, ਬਾਕੀ ਖੇਤੀ, ਅਰਥਚਾਰੇ ਦੀ ਜਗੀਰਦਾਰੀ ਬਣਤਰ ਮਹਿਜ਼ ਦੁਜੈਲਾ ਕੰਮ ਹੈ।

ਫ਼ੌਜੀ ਤੰਤਰ, ਵਿਤ ਪ੍ਰਣਾਲੀ ਅਤੇ ਜਗੀਰਦਾਰੀ-ਪ੍ਰਬੰਧ ਨੂੰ ਛੱਡ ਕੇ ਰਣਜੀਤ ਸਿੰਘ ਦੀ ਸਰਕਾਰ ਦਾ ਇਸ ਇਸਲਾਮੀ ਸਟੇਟ ਨਾਲ ਕੀ ਰਲਦਾ-ਮਿਲਦਾ ਸੀ ? ਰਣਜੀਤ ਸਿੰਘ ਜੋ ਜੋ ਕਰਦਾ ਸੀ ਜੇ ਉਹ ਬੁਰਾ ਸੀ ਤਾਂ ਇਹੋ ਜਿਹੀ ਹੀ ਬੁਰਾਈ ਬਰਾਬਰ ਮਰਾਠਾ ਪਦ ਪਾਦਸ਼ਾਹੀ ਕਰ ਰਹੀ ਸੀ।

---

14. السلطان ظل اللہ فی الارض
(ਰਾਜਾ ਪ੍ਰਿਥਵੀ ਉਪਰ ਰੱਬ ਦਾ ਪਰਛਾਵਾਂ ਹੈ)
15. آداب الحرب والشجاعت
(ਅਦਾਬ ਅਲਹਰਬ ਵ ਅਸ਼-ਸ਼ੁਜਾਅਤ)
16. کیمیائے سعادت
(ਕੀਮੀਆਏ ਸਆਦਤ)
17. مکتوبات مجدد الف ثانی
(ਮਕਤੂਬਾਤਿ ਮੁਜੱਦਦਿ ਅਲਿਫ਼ਿਸਾਨੀ)
18. گریز از طرز جمہوری غلام پختہ کارے شو
(ਲੋਕਤੰਤ੍ਰ ਤੋਂ ਦੂਰ ਰਹਿ, ਪੱਕੇ ਕਾਰ ਵਾਲੇ ਇਸਲਾਮਿਕ ਤੰਤਰ ਦਾ ਗ਼ੁਲਾਮ ਹੋ ਜਾ)

ਹਿੰਦੂ ਇਕ-ਪੁਰਖੀ ਸਿਆਸਤ ਅਤੇ ਇਕ-ਪੁਰਖੀ ਇਸਲਾਮੀ ਸਟੇਟ ਦੇ ਤੰਤਰ ਦਾ ਕੇਵਲ ਹਿੰਦੂਆਂ ਨੂੰ ਪਤਾ ਨਹੀਂ ਸੀ। ਅਸੀਂ ਪਹਿਲਾਂ ਦੇਖ ਆਏ ਹਾਂ ਕਿ ਇਸ ਪ੍ਰਥਾ ਦਾ ਇੰਡੋ-ਆਰੀਆਂ ਨੂੰ ਪਤਾ ਨਹੀਂ ਸੀ, ਪਿੱਛੋਂ ਜਾ ਕੇ ਉਨ੍ਹਾਂ ਨੇ ਇਸਨੂੰ ਅਪਣਾਇਆ ਜਦੋਂ ਮਹਿੰਜੋਦਾੜੋ ਦੇ ਵਸਨੀਕਾਂ ਨਾਲ ਉਨ੍ਹਾਂ ਦਾ ਵਾਹ ਪਿਆ। ਤੀਜੀ ਸੰਹਸ੍ਰਾਬਦੀ ਪੂਰਬ ਈਸਾ ਵਿਚ ਦ੍ਰਾਵੜਾਂ ਦੀਆਂ ਰਾਜ-ਦੇਵ ਪਰੰਪਰਾਵਾਂ ਵਿਆਪਕ ਸਨ। ਇਸ ਪ੍ਰਥਾ ਦਾ ਇੰਡੋ-ਆਰੀਆਂ ਪੁਜਾਰੀਆਂ ਨੂੰ ਪਤਾ ਨਹੀਂ ਸੀ ਕਿਉਂਕਿ ਰਿਗਵੇਦ ਜਿਹੇ ਪੁਰਾਤਨ ਗ੍ਰੰਥਾਂ ਵਿਚ ਇਸ ਦਾ ਜ਼ਿਕਰ ਨਹੀਂ। ਇਸ ਦਾ ਜ਼ਿਕਰ ਪਿਛਲੇਰੇ ਵੈਦਿਕ ਸਾਹਿਤ ਵਿਚ ਹੋਇਆ ਹੈ, ਖ਼ਾਸ ਕਰਕੇ ਅਥਰਵ ਵੇਦ ਵਿਚ ਜਿਸ ਨੂੰ ਪੁਰਾਤਨ ਨਹੀਂ ਮੰਨਿਆ ਜਾਂਦਾ, ਖ਼ਾਸ ਕਰਕੇ ਇਸ ਵਿਚ ਸਾਮੀ ਪ੍ਰਭਾਵ ਦਿਸਦੇ ਹਨ।[19] ਨਿਰਸੰਦੇਹ ਰਿਗਵੇਦ ਪੁਰਾਤਨ ਸਮੱਗਰੀ ਦਾ ਖ਼ਜ਼ਾਨਾ ਹੈ ਉਸ ਵਿਚ ਕਿਸੇ ਪੁਰਾਤਨ ਗਣਰਾਜ ਦਾ ਜ਼ਿਕਰ ਨਹੀਂ ਹੈ। ਇਕ-ਪੁਰਖੀ ਰਾਜ ਤੰਤ੍ਰ ਜਿਸ ਦੀ ਵਕਾਲਤ ਹਿੰਦੂ ਚਿੰਤਕ ਕਰਦੇ ਹਨ ਉਹ ਸੁਮੇਰ, ਅਸੀਰੀਆਂ ਅਤੇ ਬੇਬੀਲੋਨੀਆਂ ਦੀਆਂ ਸੱਭਿਅਤਾਵਾਂ ਨਾਲ ਮਿਲਦਾ-ਜੁਲਦਾ ਹੈ ਤੇ ਇਹ ਸੱਭਿਅਤਾਵਾਂ ਜੇ ਹੜੱਪਾ ਮਹਿੰਜੋਦਾੜੋ ਤੋਂ ਪਹਿਲਾਂ ਦੀਆਂ ਨਹੀਂ ਹਨ ਤਾਂ ਸਮਕਾਲੀ ਜ਼ਰੂਰ ਹਨ। ਇਹ ਮਹਿੰਜੋਦਾੜੋ ਸੱਭਿਅਤਾ ਇੰਡੋਆਰੀਆਂ ਦੇ ਹਮਲੇ ਨਾਲ ਖਿੰਡ-ਪੁੰਡ ਕੇ ਹਿੰਦੂ ਮੱਤ ਅਤੇ ਹਿੰਦੂ ਸੱਭਿਅਤਾ[20] ਵਿਚ ਘੁਲ-ਮਿਲ ਗਈ। ਕੁਝ ਸਾਲ ਪਹਿਲਾਂ ਜਿਵੇਂ ਖ਼ਿਆਲ ਸੀ ਕਿ ਮਹਿੰਜੋਦਾੜੋ ਪੰਜਾਬ ਦੀ ਸਿੰਧ ਘਾਟੀ ਤਕ ਸੀਮਤ ਹੋਵੇਗੀ, ਅਜਿਹੀ ਗਲ ਨਹੀਂ; 1950-51 ਦੀ ਖੁਦਾਈ ਦੌਰਾਨ ਪਤਾ ਲੱਗਾ ਕਿ ਇਹ ਮਹਾਨ ਸੱਭਿਅਤਾ ਦੂਰ-ਦੁਰਾਡੇ ਉੱਤਰ ਭਾਰਤ ਤਕ ਫੈਲੀ ਹੋਈ ਸੀ ਤੇ ਪਰਸ਼ੀਆਂ ਤੋਂ ਪਾਰ ਦੀਆਂ ਸਮਕਾਲੀ ਸੱਭਿਅਤਾਵਾਂ ਨਾਲ ਵਪਾਰ ਸਦਕਾ ਸੰਪਰਕ ਵਿਚ ਸੀ।

ਹਿੰਦੂ ਸਿਆਸਤ ਬਾਰੇ ਵਿਚਾਰ-ਵਟਾਂਦਰਾ ਕਰਦਿਆਂ ਹਮੂਰਬਾਈ ਦੀ ਪ੍ਰਸਿਧ ਨਿਯਮਾਵਲੀ ਮਹੱਤਵਪੂਰਨ ਹੋ ਜਾਂਦੀ ਹੈ। ਸਾਲ 2123-2081 ਪੂ.ਈ., ਯਾਨਿ ਕਿ ਚਾਰ ਹਜ਼ਾਰ ਸਾਲ ਪਹਿਲਾਂ ਹਮੂਰਬਾਈ ਬੇਬੀਲੋਨੀਆਂ ਦਾ ਰਾਜਾ ਸੀ। ਉਸ ਨੇ ਆਪਣੇ ਦੇਸ ਉਪਰ ਰਾਜਤੰਤ੍ਰ ਚਲਾਉਣ ਵਾਸਤੇ ਕਾਨੂੰਨ ਸੰਘਿਤਾ ਤਿਆਰ ਕੀਤੀ ਜਿਸਦੀ ਇਕ ਨਕਲ 1902 ਵਿਚ ਹਾਸਲ ਹੋਈ ਜੋ ਪੱਥਰ ਦੇ ਵੇਲਣੇ 'ਤੇ ਖੁਣੀ ਹੋਈ ਹੈ। ਬੇਬੀਲੋਨ ਤੋਂ ਲਗਭਗ 1100 ਪੂ.ਈ. ਵਿਚ ਇਹ ਵਿਜੈ ਚਿੰਨ੍ਹ ਵਜੋਂ

---

19. ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥

*(ਵਾਰ ਆਸਾ ਮ: ੧, ਪੰ. 470)*

20. "ਪਰ ਜੇ ਸਾਡਾ ਗਿਆਨ ਇਕ-ਪਾਸੜ ਨਾ ਹੋਵੇ ਤਾਂ ਭਾਰਤੀ ਧਰਮ ਨੂੰ ਦ੍ਰਾਵਿੜ ਧਰਮ ਕਹਿਣਾ ਵਧੀਕ ਸਹੀ ਹੈ, ਕਿਉਂਕਿ ਦ੍ਰਾਵਿੜ ਧਰਮ ਨੇ ਹਮਲਾਵਰ ਆਰੀਆਂ ਦਾ ਧਰਮ ਬਦਲਿਆ ਅਤੇ ਪ੍ਰੋਤਸ਼ਾਹਿਤ ਕੀਤਾ ਕਿ ਮਹਾਨ ਹਿੰਦੂ ਅਵਤਾਰਾਂ ਕ੍ਰਿਸ਼ਨ, ਸ਼ਿਵ, ਰਾਮ, ਦੁਰਗਾ ਅਤੇ ਮਹੱਤਵਪੂਰਨ ਸਿਧਾਂਤ ਜਿਵੇਂ ਕਿ ਪੁਨਰ-ਜਨਮ ਅਤੇ ਅਵਤਾਰਵਾਦ ਬਾਰੇ ਵੇਦ ਨੂੰ ਕੋਈ ਜਾਣਕਾਰੀ ਨਹੀਂ, ਧੁੰਦਲੇ ਜਿਹੇ ਵਿਚਾਰ ਹਨ। ਪ੍ਰੌੜ੍ਹ, ਭਾਰਤੀ ਧਰਮ ਦੇ ਵਿਕਸਿਤ ਲੱਛਣ ਕਿਸੇ ਖਿੱਤੇ ਦੇ ਹਨ, ਨਸਲ ਦੇ ਨਹੀਂ ਤੇ ਇਹ ਲੱਛਣ ਪਰਸ਼ੀਆ, ਯੂਨਾਨ ਜਾਂ ਆਰੀਆ ਦੇਸ਼ਾਂ ਦੇ ਨਹੀਂ।" *(ਚਾਰਲਸ ਇਲੀਅਟ, ਸਰ, ਹਿੰਦੂਇਜ਼ਮ ਅਤੇ ਬੁਧਇਜ਼ਮ, 1, ਪੰ. xv)*

ਲਿਆਂਦੀ ਗਈ। ਇਹ ਲਿਖਤ ਸੂਸਾ ਦੀ ਖੁਦਾਈ ਵਿੱਚੋਂ ਮਿਲੀ ਸੀ।[21] ਇਸ ਪੱਥਰ ਦੇ ਵੇਲਣੇ ਦੇ ਇਕ ਪਾਸੇ ਅਸਮਾਨ ਵਿਚ ਸੂਰਜ ਦੇਵ ਸ਼ਮਸ ਖ਼ੁਦ ਹੈ, ਹਮੂਰਬਾਈ ਦੇਵਤਾ ਤੋਂ ਇਹ ਕਾਨੂੰਨ ਸੰਘਿਤਾ ਪ੍ਰਾਪਤ ਕਰ ਰਿਹਾ ਹੈ, ਦੂਜੇ ਪਾਸੇ ਲਿਖਿਆ ਹੈ :

ਜਦੋਂ ਅਨੱਕੀ ਅਤੇ ਬੇਲ ਦੇ ਸ਼ਾਸਕ, ਧਰਤੀ ਅਸਮਾਨ ਦੇ ਮਾਲਕ ਕੱਦਾਵਰ ਬਾਦਸ਼ਾਹ ਅਨੂ ਨੇ ਜੋ ਧਰਤੀ ਦੀ ਹੋਣੀ ਨਿਸ਼ਚਿਤ ਕਰਦਾ ਹੈ ਮਨੁੱਖਤਾ ਦਾ ਰਾਜ ਮਾਰਦੂਕ ਨੂੰ ਦਿੱਤਾ... ਜਦੋਂ ਉਨ੍ਹਾਂ ਦੇ ਬੇਬੀਲੋਨ ਦਾ ਉੱਚਾ ਨਾਮ ਪੁਕਾਰਿਆ... ਜਦੋਂ ਸੰਸਾਰ ਦੇ ਕੋਨੇ ਕੋਨੇ ਵਿਚ ਪੈਗ਼ਾਮ ਗਿਆ ਤਦ ਸਦਾ ਕਾਇਮ ਦਾਇਮ ਰਹਿਣ ਵਾਲੀ ਸਲਤਨਤ ਜਿਸਦੀਆਂ ਨੀਹਾਂ ਧਰਤੀ ਅਤੇ ਅਸਮਾਨ ਵਿਚ ਹਨ— ਉਦੋਂ ਅਨੂ ਅਤੇ ਬੇਲ ਨੇ ਮੈਨੂੰ ਹਮੂਰਬਾਈ ਨੂੰ, ਮਾਣਯੋਗ ਸ਼ਹਿਜ਼ਾਦੇ ਨੂੰ ਦੇਵਤਿਆਂ ਦੇ ਪੁਜਾਰੀ ਨੂੰ ਕਿਹਾ ਕਿ ਧਰਤੀ 'ਤੇ ਇਨਸਾਫ਼ ਕਰ, ਬੁਰਿਆਂ, ਬਦਕਾਰਾਂ ਨੂੰ ਖ਼ਤਮ ਕਰ, ਤਕੜਿਆਂ ਨੂੰ ਮਾੜਿਆਂ ਉਪਰ ਜ਼ਿਆਦਤੀ ਕਰਨੋਂ ਰੋਕ।

ਕੀ ਸਾਡੇ ਮਾਨਵ ਧਰਮ ਸ਼ਾਸਤ੍ਰ ਵਿਚ ਦੇਵ-ਰਾਜਾ ਨੂੰ ਦੈਵੀ ਨਿਯੁਕਤੀ ਦੇਣ ਦਾ ਸਿਧਾਂਤ ਦਰਜ ਨਹੀਂ; 'ਰਕਸ਼ਰ ਥਮਸਯਾ ਸਰਵਸਯਾ ਰਾਜਾਨਮਸਰ ਜਤਾ ਪ੍ਰਭੂ ?'[22] ਹਮੂਰਬਾਈ ਦੇ ਪੈਰ੍ਹੇ ਨਾਲ ਇਸ ਕਥਨ ਦਾ ਕਿੰਨਾ ਮੇਲ ਹੈ! ਹਮੂਰਬਾਈ ਦੀ ਸੰਘਿਤਾ ਵਿਚਲੇ ਉਦੇਸ਼ ਤੇ ਭਗਵਦਗੀਤਾ ਵਿਚ ਦੈਵੀ ਅਵਤਾਰ ਦਾ ਦਾਅਵਾ ਕੀ ਮਿਲਦੇ-ਜੁਲਦੇ ਨਹੀਂ ? (ਪ੍ਰਤਰਾਣਯਾ ਸਾਧੁਣਮ ਵਿਨਾਸਯਾ 'ਚ ਦੁਸ਼ਕ੍ਰਤਮ, ਧਰਮ ਸੰਸਥਾਪਣਾਰਥਯਾ ਸੰਭਵਾਮੀ ਯੁਗੇ ਯੁਗੇ।[23]

ਹਮੂਰਬਾਈ ਦੀ ਸੰਘਿਤਾ ਵਿਚ 285 ਨਿਯਮ ਹਨ, ਸਭ ਧਰਮ ਨਿਰਪੇਖ, ਨਿਸ਼ਚਿਤ ਤੌਰ 'ਤੇ ਵਖ-ਵਖ ਸਿਰਲੇਖਾਂ ਅਧੀਨ ਦਰਜ ਹਨ : ਨਿੱਜੀ ਜਾਇਦਾਦ, ਜ਼ਮੀਨ ਦੀ ਮਾਲਕੀ, ਵਪਾਰ, ਕਾਰੋਬਾਰ, ਪਰਿਵਾਰ, ਸੱਟ ਫੇਟ, ਮਜ਼ਦੂਰੀ ਆਦਿਕ। ਇਨ੍ਹਾਂ ਕਾਨੂੰਨਾਂ ਦੇ ਪੂਰਵਜ ਸੁਮੇਰੀ ਕਾਨੂੰਨ ਹਨ ਜਿਹੜੇ ਹਮੂੰਰਬਾਈ ਦੀ ਸੰਘਿਤਾ ਤੋਂ ਦੋ ਹਜ਼ਾਰ ਸਾਲ ਪੁਰਾਣੇ ਹਨ।

ਇਹ ਹੈ ਹਿੰਦੂ ਸਿਆਸਤ, ਮਹਾਰਾਜਾ ਰਣਜੀਤ ਸਿੰਘ ਨੇ ਇਸ "ਭੂਤਕਾਲ" ਨਾਲ ਸਿੱਖਾਂ ਦੀ ਹੋਣੀ ਨੂੰ ਜੋੜਨ ਦਾ ਯਤਨ ਕੀਤਾ, ਜਿਸ ਦੇ ਫਲਸਰੂਪ ਸਿੱਖ ਸਿਆਸਤ ਫ਼ੇਲ੍ਹ ਹੋਈ ਤੇ ਸਿੱਖ ਗ਼ੁਲਾਮ ਹੋਏ। ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਨੂੰ ਇਸ ਪਾਲਿਸੀ ਤੋਂ ਸਖ਼ਤ ਸ਼ਬਦਾਂ ਨਾਲ ਰੋਕਿਆ ਸੀ। ਇਸ "ਭੂਤਕਾਲ" ਦੇ ਲੱਛਣ ਬਿਲਕੁਲ ਉਹੀ ਹਨ ਜਿਹੜੇ, ਮੁਗ਼ਲ ਪਾਦਸ਼ਾਹੀ ਦੇ, ਤਾਨਾਸ਼ਾਹੀ ਦੇ ਕਿਉਂਕਿ ਦੋਵਾਂ ਦਾ ਮੂਲ ਸਰੋਤ ਇੱਕੋ ਹੈ, ਸੁਮੇਰ, ਅਸੀਰੀਆਂ, ਬੇਬੀਲੋਨ, ਮਿਸਰ ਅਤੇ ਮਹਿੰਜੋਦਾੜੋ ਸੱਭਿਅਤਾਵਾਂ। ਇਸਲਾਮੀ ਤਾਨਾਸ਼ਾਹੀ ਵਿਚ ਬਾਦਸ਼ਾਹ ਰੱਬ ਦਾ ਨਹੀਂ, ਨਬੀ ਦਾ ਪ੍ਰਤਿਨਿਧ ਹੈ ਤਾਂ ਵੀ ਕਿਸੇ ਤੋਂ ਘੱਟ ਨਹੀਂ। ਧਰਤੀ ਉਪਰ ਰੱਬ ਦਾ ਪਰਛਾਵਾਂ ਜ਼ਿਲ-ਏ-ਇਲਾਹੀ ਹੈ।

---

21. ਹਮੂਰਬਾਈ ਦੇ ਵਿਸ਼ਵ ਪ੍ਰਸਿੱਧ ਸੂਤ੍ਰ ਦੀ ਲਿਖਤ ਹੁਣ ਪੈਰਿਸ, ਲੂਵਰੇ ਵਿਚ ਪਈ ਹੈ।
22. ਭਗਵਾਨ ਕ੍ਰਿਸ਼ਨ ਅਰਜੁਨ ਨੂੰ ਉਪਦੇਸ਼ ਦਿੰਦੇ ਹਨ ਕਿ ਪਰਜਾ ਦੀ ਰਾਖੀ ਕਰਨ ਹਿੱਤ ਈਸ਼ਵਰ ਨੇ ਰਾਜਾ ਉਤਪੰਨ ਕੀਤਾ ਅਤੇ ਇਹ ਕਿ ਨੇਕੀ ਦੀ ਰੱਖਿਆ ਅਤੇ ਬਦੀ ਦੇ ਵਿਨਾਸ਼ ਲਈ ਉਹ ਹਰ ਯੁਗ ਵਿਚ ਅਵਤਾਰ ਧਾਰਦੇ ਹਨ ਤਾਂ ਕਿ ਧਰਤੀ ਉਪਰ ਧਰਮ ਦਾ ਰਾਜ ਸਥਾਪਤ ਹੋਵੇ। *(ਭਗਵਦ ਗੀਤਾ, IV, 8)*
23. *ਉਹੀ*।

ਥਿਰ ਜੜ੍ਹ ਪਰਜਾ ਦੇ ਕਾਨੂੰਨ ਬਾਦਸ਼ਾਹ ਨੂੰ ਲਾਗੂ ਕਰਨੇ ਪੈਣੇ ਹਨ ਕਿਉਂਕਿ ਇਹ ਕੁਰਾਨ ਅਤੇ ਹਦੀਸ ਵਿੱਚੋਂ ਆਏ ਹਨ, ਵੇਦਾਂ ਅਤੇ ਧਰਮ ਸ਼ਾਸਤ੍ਰਾਂ ਵਿੱਚੋਂ ਨਹੀਂ ਆਏ। ਬ੍ਰਾਹਮਣ ਬੌਧਿਕ ਵਰਗ ਦੀ ਸਰਦਾਰੀ ਬਦਲ ਕੇ ਹੰਕਾਰੀ ਅਤੇ ਹਠੀ ਉਲੇਮਾ ਕੋਲ ਆ ਗਈ। ਇਸਲਾਮੀ ਬਾਦਸ਼ਾਹ ਪਾਸ ਵੀ ਚੁਣੀ ਪਰਖੀ ਵਜ਼ਾਰਤ ਸੀ ਜਿਸ ਦੇ ਫ਼ਰਜ਼ ਫ਼ਾਰਸੀ ਦੇ ਸ਼ਾਇਰ ਅਤੇ ਉਪਦੇਸ਼ਕ ਸਾਅਦੀ (1184-1282) ਨੇ ਇਉਂ ਪਰਿਭਾਸ਼ਿਤ ਕੀਤੇ ਹਨ, "ਦੁਪਹਿਰ ਵੇਲੇ ਬਾਦਸ਼ਾਹ ਕਹੇ, ਦੇਖੋ ਚੰਦ ਤਾਰੇ ਕਿਵੇਂ ਚਮਕ ਰਹੇ ਹਨ, ਵਫ਼ਾਦਾਰ ਵਜ਼ੀਰ ਹਾਂ ਵਿਚ ਹਾਂ ਮਿਲਾਏਗਾ ਤੇ ਕਹੇਗਾ ਹਾਂ ਮਹਾਰਾਜ ਰਾਤ ਹੋ ਗਈ ਹੈ।"[24] ਹਿੰਦੂ ਤਾਨਾਸ਼ਾਹੀ ਹੋਏ ਜਾਂ ਮਰਾਠਾ ਪਾਦਸ਼ਾਹੀ, ਮੁਗ਼ਲ ਬਾਦਸ਼ਾਹ ਹੋਵੇ ਜਾਂ ਸਿੱਖ ਮਹਾਰਾਜਾ, ਉਸਦੇ ਆਲੇ-ਦੁਆਲੇ ਬੌਣੇ ਚਾਪਲੂਸ ਦਰਬਾਰੀਆਂ ਦਾ ਹਜੂਮ ਹੁੰਦਾ ਹੈ ਜੋ ਉਸੇ ਹਾਕਮ ਵਿਰੁਧ ਗੋਂਦਾਂ ਗੁੰਦਦੇ ਰਹਿੰਦੇ ਹਨ ਜਿਸ ਨੇ ਉਨ੍ਹਾਂ ਨੂੰ ਨਿਯੁਕਤ ਕੀਤਾ। ਕਾਨੂੰਨਨ ਨਾ ਉਹ ਹਾਕਮ ਦੀ ਕੋਈ ਸਹਾਇਤਾ ਕਰਨ ਦੀ ਸਥਿਤੀ ਵਿਚ ਹੁੰਦੇ ਹਨ, ਨਾ ਰਾਜੇ ਨੂੰ ਮਰਜ਼ੀ ਕਰਨ ਤੋਂ ਰੋਕ ਸਕਦੇ ਹਨ।

ਪੁਰਾਤਨ ਇੰਡੋ-ਆਰੀਆਂ ਜਾਂ ਹੋਰ ਸਹੀ ਆਖਣਾ ਹੋਏ, ਆਰੀਆਂ ਪਰੰਪਰਾ ਦੀ ਜਿਸ ਸਿਆਸਤ ਵਲ ਅਸੀਂ ਇਸ਼ਾਰਾ ਕੀਤਾ, ਜਿਹੜੀ ਪਰੰਪਰਾ ਯੂਨਾਨ ਦੇ ਆਰੀਆਂ ਅਤੇ ਉੱਤਰੀ ਭਾਰਤ ਵਿਚ ਵਸੇ ਆਰੀਆਂ ਵਿਚ ਵਧੀ ਫੁੱਲੀ, ਖ਼ਾਸ ਕਰਕੇ ਇਸ ਬਾਦ ਵਾਲੀ ਹਕੂਮਤ ਨੂੰ ਪੰਜਵੀਂ ਸਦੀ ਈਸਵੀ ਵਿਚ ਹੂੰਨ ਤਾਨਾਸ਼ਾਹੀ ਨੇ ਖ਼ਤਮ ਕੀਤਾ। ਯੂਨਾਨੀ ਆਰੀਆਂ ਦੀ ਪਰੰਪਰਾ ਵਿੰਗੇ ਟੇਢੇ ਮੋੜਾਂ ਘੋੜਾਂ ਵਿੱਚੋਂ ਲੰਘਦੀ ਅਮਰੀਕਾ ਦੇ ਗਣਤੰਤਰ ਤਕ ਤੇ ਬ੍ਰਿਟੇਨ ਦੀ ਵਿਧਾਨਕ ਬਾਦਸ਼ਾਹਤ ਤਕ ਪੁੱਜੀ। ਇਹ ਸੀ ਪਰੰਪਰਾ ਅਤੇ ਸਿਆਸਤ ਦਾ ਉਹ ਬੁਲੰਦ ਸਿਤਾਰਾ ਜਿਥੇ ਗੁਰੂ ਗੋਬਿੰਦ ਸਿੰਘ ਖ਼ਾਲਸੇ ਨੂੰ ਲਿਜਾਣਾ ਲੋਚਦੇ ਸਨ ਤੇ ਇਨ੍ਹਾਂ ਰਾਹੀਂ ਹਿੰਦੂ ਨਸਲ ਅਤੇ ਸਾਰੀ ਮਾਨਵਤਾ ਦਾ ਕਲਿਆਣ ਕਰਨਾ ਸੀ। ਇਸ ਰਸਤੇ ਰਾਹੀਂ ਅਸੀਮ ਖ਼ੁਸ਼ਹਾਲੀ, ਅਨੰਦ, ਆਜ਼ਾਦੀ ਪ੍ਰਾਪਤ ਹੋਣੀ ਸੀ, ਰੂਹਾਨੀ ਵਿਕਾਸ ਹੋਣਾ ਸੀ।

ਸੰਮਿਤੀ ਜਾਂ ਲੋਕ-ਸਭਾ ਦਾ ਵਿਚਾਰ ਰਿਗਵੇਦ ਵਿਚ ਮੌਜੂਦ ਹੈ ਜਿਥੇ ਪ੍ਰਾਰਥਨਾ ਹੈ, "ਸਾਂਝੀ ਸਭਾ ਹੋਵੇ, ਸਾਂਝੀ ਨੀਤੀ ਹੋਵੇ।"[25] ਇਸ ਪਰੰਪਰਾ ਦੇ ਪ੍ਰਵਾਹਿਤ ਹੋਣ ਦਾ ਜ਼ਿਕਰ ਬਾਦ ਵਿਚ ਅਥਰਵਵੇਦ ਵਿਚ ਹੈ ਜਿਥੇ, "ਸਭਾਵਾਂ ਦੇ ਆਮ ਇਜਲਾਸ ਹੋਣੇ ਜ਼ਰੂਰੀ ਹਨ", ਲਿਖਿਆ ਹੈ।[26] ਜਿਸ ਨੂੰ ਅਥਰਵ ਸਮਿਤੀ ਕਹਿੰਦਾ ਹੈ, ਉਹੀ

---

24. اگر شاہ روز را گوید شب است ایں    بباید گفت اینک ماہ و پروین
*(Muslih-ud-din Sa'di, Gulistan)*

25. समानो मन्त्रः समितिः समानी समानं मनः सह चित्तमेषाम्।
(ਸਮਾਨੋ ਮੰਤ੍ਰਹ ਸਮਿਤਿਹ ਸਮਾਨੀ ਸਮਾਨੰ ਮਨਹ ਸਹ ਚਿਤਮੇਸ਼ਾਮ।) *(Rgveda, X, 191.3)*
ਇਸ ਲਿਖਤ ਵਿਚ 'ਸੰਗ੍ਰਾਮ' ਸ਼ਬਦ ਦਾ ਅਰਥ ਹੈ— ਪਿੰਡਾਂ ਦੀ ਆਪਸੀ ਇਕੱਤਰਤਾ, ਸੰਬੰਧਿਤ ਧਿਰਾਂ ਦੇ ਨੁਮਾਇੰਦੇ। ਇਹ ਇਕੱਠ ਅਸੂਲਨ ਕਿਉਂਕਿ ਹੰਗਾਮੀ ਹਾਲਾਤ ਕਾਰਨ ਕੀਤੇ ਜਾਂਦੇ ਸਨ, ਇਸ ਕਰਕੇ ਸ਼ਬਦ ਦਾ ਦੂਜਾ ਅਰਥ ਯੁੱਧ ਬਣ ਗਿਆ।

26. ये ग्रामा यदरण्यं या सभा अधि भूम्याम्।
ये संग्रामाः समितयस्तेषु चारू वदेमते।।

☛

ਸਿੱਖ ਸੰਗਤ ਹੈ, ਰੱਬ ਦੀ ਧੀ[27] ਜੋ ਅਨਾਦੀ, ਵਿਲੱਖਣ ਅਤੇ ਸੁਤੰਤਰ ਹੈ। ਇਸ ਸਿਧਾਂਤ ਨੂੰ ਜਦੋਂ ਸਿੱਖ ਗੁਰੂਆਂ ਨੇ ਸੁਰਜੀਤ ਕੀਤਾ ਤਦ ਐਲਾਨਿਆਂ, "ਗੁਰੂ ਬੀਸ ਬਿਸਵੇ, ਸੰਗਤ ਇਕੀ ਬਿਸਵੇ।"[28]

ਗੁਰੂ ਗੋਬਿੰਦ ਸਿੰਘ ਨੇ ਜਿਸ ਖ਼ਾਲਸੇ ਨੂੰ ਸੰਪੂਰਣ ਕਰਕੇ ਉਸ ਨੂੰ ਅਲੌਕਿਕ ਸੁਤੰਤਰਤਾ ਦਾ ਮਾਲਕ ਥਾਪਿਆ, ਉਸਦੀਆਂ ਜੜ੍ਹਾਂ ਸਨਾਤਨ ਆਰੀਆ ਪਰੰਪਰਾ ਅਤੇ ਸਿਆਸਤ ਵਿਚ ਪਈਆਂ ਹਨ। ਅਥਰਵਵੇਦ ਦੀ ਪੰਗਤੀ ਰਿਗਵੇਦ ਦੀ ਸਭਾ ਦਾ ਜ਼ਿਕਰ ਦੁਹਰਾਉਂਦੀ ਹੈ ਜਿਸ ਵਿਚ ਸਮੂਹ ਦੀ ਪ੍ਰਤਿਨਿਧਤਾ ਹੋਵੇ, ਜਦੋਂ ਸਾਰੀ ਸੰਗਤ ਖ਼ੁਦ ਹਾਜ਼ਰ ਨਾ ਹੋ ਸਕੇ ਉਸਦੇ ਨੁਮਾਇੰਦੇ ਹਾਜ਼ਰ ਹੋਣ। ਸੰਮਿਤੀ ਅਤੇ ਸਭਾ ਪ੍ਰਜਾਪਤੀ ਦੇਵਤੇ ਦੀਆਂ ਦੋ ਧੀਆਂ ਹਨ।[29] ਆਪ ਹਾਜ਼ਰ ਹੋਣ ਦੀ ਸੰਭਾਵਨਾ ਨਾ ਹੋਵੇ ਤਦ ਪ੍ਰਤਿਨਿਧਾਂ ਰਾਹੀਂ ਹਾਜ਼ਰੀ ਸਭਾ ਨੂੰ ਆਪਣੇ ਉਦੇਸ਼ ਵਿੱਚੋਂ ਇਧਰ ਉਧਰ ਨਹੀਂ ਹੋਣ ਦਿੰਦੀ ਤੇ ਸ੍ਵੈ-ਸੁਤੰਤਰਤਾ ਕਾਇਮ ਰਹਿੰਦੀ ਹੈ। ਲੋਕਾਂ ਦੇ ਪ੍ਰਤਿਨਿਧਾਂ ਦੀ ਸਭਾ ਨੂੰ 'ਨਰਿਸਤਾ' ਕਿਹਾ ਗਿਆ ਤੇ ਇਸ ਮੰਤਰ[30] ਵਿਚ ਵੇਦਾਂ ਦੇ ਮਧਕਾਲੀ ਵਿਆਖਿਆਕਾਰ ਸਾਇਣ ਨੇ ਨਰਿਸਤਾ ਦੇ ਅਰਥ ਕਰਦਿਆਂ ਕਿਹਾ ਕਿ ਨਰਿਸਤਾ ਦਾ ਮਤਲਬ ਹੈ ਅੰਤਿਮ, ਅਭੇਦ। ਅਖੰਡਤਾ, ਅਭੇਦਤਾ ਕਰਕੇ ਇਹ ਅਮਰ ਹੈ।[31] ਲੋਕਾਂ ਦੇ ਸਮੂਹ ਵਿਸਾਹ[32] ਦੀਆਂ ਦੋ ਪ੍ਰਤਿਨਿਧ ਸੰਮਿਤੀ ਅਤੇ ਸਭਾ ਹਨ, ਕੋਈ ਦੂਜੇ ਦਰਜੇ ਦਾ ਨਾਗਰਿਕ ਜਾਂ ਗ਼ੁਲਾਮ ਨਹੀਂ। ਇਸ ਸਨਾਤਨ ਆਰੀਆ ਸਿਆਸਤ ਵਿਚ ਇਸਲਾਮ ਵਾਂਗ ਜ਼ਿਮੀ ਜਾਂ ਗ਼ੁਲਾਮ ਪ੍ਰਥਾ ਨਹੀਂ, ਨੀਵੇਂ ਦਰਜੇ ਦੇ ਨਾਗਰਿਕ ਨਹੀਂ। ਲੋਕਾਂ ਦੀ ਨੁਮਾਇੰਦਗੀ ਕਰਦੀ ਸਭਾ ਬੇਸ਼ਕ ਨਿਰੰਕੁਸ਼ ਹੈ ਤਾਂ ਵੀ ਇਹ ਨੇਕ ਅਸੂਲਾਂ ਨੂੰ ਪ੍ਰਣਾਈ ਰਹੇਗੀ ਜਿਨ੍ਹਾਂ ਦੀ ਉਲੰਘਣਾ ਕਰਨ ਨਾਲ ਇਹ ਵਿਸ਼ਵਾਸ ਪਾਤਰਤਾ ਗੁਆ ਲਵੇਗੀ ਤੇ ਇਸ ਦੀ ਸੁਤੰਤਰਤਾ ਜਾਂਦੀ ਰਹੇਗੀ। ਇਹ ਅਸੂਲ *ਬੋਧ ਪਾਲੀ ਜਾਤਕ* ਵਿਚ ਸੰਭਾਲਿਆ ਹੋਇਆ ਹੈ :

ਸਭਾ ਜਿਸ ਵਿਚ ਈਮਾਨਦਾਰ ਮੈਂਬਰ ਨਾ ਹੋਣ, ਉਹ ਸਭਾ ਕਹਾਉਣ ਦੀ ਹੱਕਦਾਰ ਨਹੀਂ।

---

☛ (ਯੇ ਗ੍ਰਾਮਾ ਯਦਰਣਯੰ ਯਾ ਸਭਾ ਅਧਿ ਭੂਮਯਾਮ।
ਯੇ ਸੰਗ੍ਰਾਮਾਹ ਸਮਿਤਯਸਤੇਸ਼ੁ ਚਾਰੂ ਵਦੇਮਤੇ॥) *(Atharvaveda, XII, 1.561)*

27. *Atharva,* VII, 12.

28. ਮੁੱਢ ਤੋਂ ਇਹ ਕਥਨ ਬੁਨਿਆਦੀ ਅਸੂਲ ਵਜੋਂ ਸਿੱਖ ਸਾਹਿਤ ਵਿਚ ਦੁਹਰਾਇਆ ਜਾਂਦਾ ਰਿਹਾ ਹੈ, ਜੋ ਸਿੱਖ ਸੰਗਤ ਵਜੋਂ ਕਰਮਸ਼ੀਲ ਹੈ।

29. सभा च मा समतिकचावतां प्रजापतेर्दुहितरौ संविदाने।
(ਸਭਾ ਚ ਮਾ ਸਮਤਿਕਚਾਵਤਾਂ ਪ੍ਰਜਾਪਤੇਰਦੁਹਿਤਰੌ ਸੰਵਿਦਾਨੇ।)
*(Atharvaveda, VII, 12.1)*

30. विद्य ते सभे नाम नरिष्टा नाम वा अरत्रो।
(ਵਿਦਯ ਤੇ ਸਭੇ ਨਾਮ ਨਰਿਸ਼ਟਾ ਨਾਮ ਵਾ ਅਰਤ੍ਰੋ।) *(Ibid., 12.2)*

31. नरिष्टा अहंसिता परैरनयि भाव्या।
(ਨਰਿਸ਼ਟਾ ਅਹੰਸਿਤਾ ਪਰੈਰਨਯਿ ਭਾਵਯਾ।) *(Sayanabhasa)*

32. विशस्त्वा सर्वा वान्छन्तु मा त्वद्रान्ट्रमधि भ्रशत्।
(ਵਿਸ਼ਸਤਵਾ ਸਰਵਾ ਵਾਛੰਤੁ ਮਾ ਤਵਦ੍ਰਾਟ੍ਰਮਧਿ ਭ੍ਰਸ਼ਤ।) *(Rgveda, X, 173)*

ਜਿਹੜੇ ਮੈਂਬਰ ਬੋਲਣ, ਕਾਰਜ ਕਰਨ ਵਕਤ ਈਮਾਨਦਾਰ ਨਹੀਂ, ਉਹ ਮੈਂਬਰ ਨਹੀਂ, ਮੈਂਬਰ ਉਹ ਹਨ ਜੋ ਨਫ਼ਰਤ ਅਤੇ ਤਰਫ਼ਦਾਰੀ ਤੋਂ ਮੁਕਤ ਹੋਣ, ਨਿਡਰ ਹੋ ਕੇ ਖਰੀ ਗੱਲ ਕਰਨ।[33]

ਇਹ ਹਨ ਉਹ ਜੜ੍ਹਾਂ ਜਿਨ੍ਹਾਂ ਵਿੱਚੋਂ ਸਿੱਖ ਸਿਆਸਤ ਦਾ ਮੁੱਖ ਸਿਧਾਂਤ ਪੁੰਗਰਦਾ ਅਤੇ ਫਲਦਾ ਫੈਲਦਾ ਹੈ। ਇਸ ਸਿਧਾਂਤ ਵਿੱਚੋਂ ਹੇਠ ਲਿਖੇ ਸੱਤ ਸੂਤਰ ਉਭਰਦੇ ਹਨ :

(1) ਸਥਾਨਕ ਸੰਗਤ, ਜੋ ਖ਼ੁਦ ਪੇਸ਼ ਹੋ ਕੇ ਆਪਣਾ ਮੱਤ ਰੱਖੇ।
(2) ਦੂਜਾ ਪੰਥ, ਜੋ ਸਮੂਹ ਸਿੱਖਾਂ ਦਾ ਹੈ ਪਰ ਉਸਦੀ ਅਸਿੱਧੀ ਪ੍ਰਤਿਨਿਧਤਾ ਨੁਮਾਇੰਦੇ ਕਰਦੇ ਹਨ।
(3) ਖ਼ਾਲਸਾ, ਲੋਕਾਂ ਦਾ ਸੁਤੰਤਰ, ਵਾਹਦ ਸਮੂਹ।
(4) ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਸੁਮੇਲ ਜੋ ਨੇਕ ਨੀਤੀ ਵਾਲੇ ਵਫ਼ਾਦਾਰ ਲੋਕਾਂ ਰਾਹੀਂ ਸੱਤਾ ਦੀ ਵਰਤੋਂ ਕਰੇ।
(5) ਪੰਜ ਪਿਆਰੇ, ਸਟੇਟ ਦੀ ਨੀਤੀ ਲਾਗੂ ਕਰਨ ਵਾਲੇ ਪ੍ਰਤਿਨਿਧ ਹੋਣ।[34]
(6) ਗੁਰਮਤਾ, ਸਰਬੱਤ ਸੰਗਤ ਦੀ ਸਮੂਹਕ ਇੱਛਾ ਦਾ ਪ੍ਰਤੀਕ, ਸ਼੍ਰੋਮਣੀ ਸੱਤਾ ਦਾ ਪ੍ਰਤਿਨਿਧ।
(7) ਬਰਾਬਰੀ ਅਤੇ ਲੋਕੰਤਤਰ ਦਾ ਸਿਧਾਂਤ ਸਰਬੱਤ ਖ਼ਾਲਸਾ।

ਕੀ ਭਾਰਤ ਵਿਚ ਗਣਤਾਂਤਰਿਕ ਰਾਜਨੀਤੀ ਕਦੀ ਕਾਰਜਸ਼ੀਲ ਹੋਈ ਹੈ ਜਿਸ ਦਾ ਭਰੋਸੇਯੋਗ ਕੋਈ ਸਬੂਤ ਪ੍ਰਾਪਤ ਹੋਵੇ ? ਅਤੇ ਕੀ ਸਿੱਖਾਂ ਨੇ ਆਪਣੀ ਸਿਆਸਤ ਦੇ ਅਸੂਲਾਂ ਨੂੰ ਅਮਲ ਵਿਚ ਲਿਆਉਣ ਦਾ ਕੋਈ ਯਤਨ ਕੀਤਾ ਹੈ ? ਇਨ੍ਹਾਂ ਦੋਵਾਂ ਸਵਾਲਾਂ ਦੇ ਜਵਾਬ ਹਨ, ਹਾਂ।

ਆਕਾਮੀਨੀ ਸਲਤਨਤ ਦੇ ਆਖ਼ਰੀ ਬਾਦਸ਼ਾਹ ਡੇਰੀਅਸ ਤੀਜੇ ਨੂੰ 330 ਪੂ.ਈ. ਵਿਚ ਸਿਕੰਦਰ ਨੇ ਹਰਾਇਆ ਜਿਸ ਉਪਰੰਤ ਉਹ ਪੂਰੀ ਪਰਸ਼ੀਅਨ ਸਲਤਨਤ ਉਪਰ ਕਾਬਜ਼ ਹੋ ਗਿਆ ਜਿਸ ਵਿਚ ਗੰਧਾਰ ਅਤੇ ਹਿੰਦੂਕੁਸ਼ ਸਨ, ਵਰਤਮਾਨ ਸਮੇਂ ਦੇ ਪਾਕਿਸਤਾਨ ਦਾ ਪੱਛਮੀ ਪੰਜਾਬ ਅਤੇ ਪਖਤੂਨਿਸਤਾਨ ਇਸ ਰਾਜ ਦੀਆਂ ਰਿਆਸਤਾਂ ਸਨ। ਓਕਸਸ ਖੇਤਰ ਦੇ ਬੈਕਟਰੀਆ ਵਿਚ ਲੰਮੇ ਸੰਘਰਸ਼ ਤੋਂ ਬਾਦ

---

33. न सा सभा यत्र न संति संतो न भणंति धंमं।
रागं च दोसं च पहाय मोहं धंमं भणान्ता च भवंति संतो।।
(ਨ ਸਾ ਸਭਾ ਯਤ੍ਰ ਨ ਸੰਤਿ ਸੰਤੋ ਨ ਭਣੰਤਿ ਧੰਮੰ।
ਰਾਗੰ ਚ ਦੋਸੰ ਚ ਪਹਾਯ ਮੋਹੰ ਧੰਮੰ ਭਣਾਂਤਾ ਚ ਭਵੰਤਿ ਸੰਤੋ॥) *(Jatak, V, 509)*

34. 'ਸੰਗਤੀ ਲੀਡਰਸ਼ਿਪ', ਲੈਨਿਨ ਨੇ ਕਿਹਾ, "ਦਾ ਮਤਲਬ ਹੈ ਕਿ ਪਾਰਟੀ ਦੇ ਸਾਰੇ ਮਸਲੇ ਸਿੱਧੇ ਜਾਂ ਅਸਿੱਧੇ ਆਪਣੇ ਪ੍ਰਤੀਨਿਧਾਂ ਦੁਆਰਾ ਪਾਰਟੀ ਆਪ ਨਜਿੱਠੇ, ਜਿਨ੍ਹਾਂ ਉਪਰ ਇਕਸਾਰ ਕਾਨੂੰਨ ਲਾਗੂ ਹੋਣਗੇ।" ਯੂ.ਐਸ. ਸਟੇਟ ਵਿਭਾਗ ਵੱਲੋਂ ਜਾਰੀ ਕੀਤਾ ਹਵਾਲਾ ਜੋ *ਨਿਊਯਾਰਕ ਟਾਈਮਜ਼* ਨੇ 10 ਜੂਨ, 1956 ਨੂੰ ਪੰ. 6-9 'ਤੇ ਛਾਪਿਆ। ਇਹ ਉਸ ਭਾਸ਼ਣ ਦਾ ਹਿੱਸਾ ਹੈ, ਜਿਹੜਾ 25 ਫ਼ਰਵਰੀ, 1956 ਨੂੰ ਮਿਸਟਰ ਖਰੁਸ਼ਚੇਵ, ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਦੇ ਪਹਿਲੇ ਸਕੱਤਰ ਨੇ ਵੀਹਵੀਂ ਕਾਂਗਰਸ ਸੈਸ਼ਨ ਵਿਚ ਦਿੱਤਾ ਸੀ।

ਸਿਕੰਦਰ ਨੇ ਕਾਬਲ ਉੱਤੇ ਕਾਬਜ਼ ਹੋਣ ਲਈ ਹਿੰਦੂਕੁਸ਼ ਪਾਰ ਕੀਤਾ। ਉਸਨੇ 328 ਪੂ.ਈ. ਦੀ ਬਸੰਤ ਰੁੱਤੇ ਤਕਸ਼ਿਲਾ ਦੇ ਰਾਜੇ ਅੰਭੀ ਨਾਲ ਸੰਧੀ ਕਰ ਕੇ ਸਿੰਧ ਪਾਰ ਕੀਤਾ ਤਾਂ ਕਿ ਪੌਰਵ ਨੂੰ ਹਰਾ ਸਕੇ। ਇਸ ਸਥਾਨਕ ਹਾਕਮ ਨੂੰ ਹਰਾਉਣ ਲਈ ਜੋ ਨੀਤੀ ਅਪਣਾਈ, ਉਸ ਤੋਂ ਸਾਬਤ ਹੋ ਗਿਆ ਕਿ ਸਿਕੰਦਰ ਲੋਕਾਂ ਦੀਆਂ ਨਜ਼ਰਾਂ ਵਿਚ ਜੰਗੀ ਅਪਰਾਧੀ ਸੀ ਕਿਉਂਕਿ ਉਨ੍ਹਾਂ ਦਿਨਾਂ ਵਿਚ ਆਰੀਆਂ ਦਾ ਸਰਬ ਪ੍ਰਵਾਨਿਤ ਅਸੂਲ ਇਹ ਸੀ ਕਿ ਰਾਤ ਨੂੰ ਹਮਲਾ ਨਹੀਂ ਕਰਨਾ ਅਤੇ ਹਮਲਾ ਕਰਨ ਤੋਂ ਪਹਿਲਾਂ ਯੁਧ ਦਾ ਐਲਾਨ ਕਰਨਾ ਹੈ। ਪੌਰਵ ਨੂੰ ਯਕੀਨ ਸੀ ਕਿ ਇਨ੍ਹਾਂ ਦੋ ਅਸੂਲਾਂ ਦੀ ਪਾਲਣਾ ਹੋਵੇਗੀ ਹੀ ਹੋਵੇਗੀ। ਇਸ ਚੱਕਰਵਰਤੀ ਯੂਨਾਨੀ ਨਾਇਕ ਨੇ ਆਪਣੇ ਦੁਸ਼ਮਣ ਨੂੰ ਹਰਾਉਣ ਲਈ ਪਹਿਲੀ ਸੱਟੇ ਦੋਵੇਂ ਅਸੂਲ ਤੋੜੇ। ਦਿਲਚਸਪ ਵਾਕਿਆ ਯਾਦ ਆਇਆ, ਇਸ ਤੋਂ ਇਕ ਸਾਲ ਪਹਿਲਾਂ 331 ਪੂ.ਈ. ਵਿਚ ਅਰਬੇਲਾ ਦੇ ਯੁੱਧ ਵਿਚ ਪਾਰਮੇਨੀਓ ਨੇ ਸਿਕੰਦਰ ਨੂੰ ਸਲਾਹ ਦਿੱਤੀ ਸੀ ਕਿ ਰਾਤ ਨੂੰ ਹਮਲਾ ਕਰ ਕੇ ਡੇਰੀਅਸ ਦੇ ਮੇਜ਼ਬਾਨਾਂ ਨੂੰ ਹੈਰਾਨ ਕਰ ਦੇਈਏ। ਸਿਕੰਦਰ ਨੇ ਉਸ ਦੀ ਗੱਲ ਇਹ ਕਹਿ ਕੇ ਮੰਨਣੋਂ ਇਨਕਾਰ ਕੀਤਾ ਸੀ, 'ਨਹੀਂ, ਮੈਂ ਵਿਜੈ ਚੋਰੀ ਨਹੀਂ ਕਰਾਂਗਾ।' ਸੁਏਜ਼ ਪਾਰ ਕਰ ਕੇ ਹਿੰਦ ਮਹਾਂਸਾਗਰ ਵਿਚ ਦਾਖ਼ਲ ਹੁੰਦਿਆਂ ਹੀ ਯੋਰਪੀਨ ਨੈਤਿਕਤਾ ਦੇ ਅਸੂਲ ਢਿਲੇ ਪੈ ਜਾਂਦੇ ਹਨ, ਇਹ ਰਵਾਇਤ ਪੁਰਾਣੀ ਤੁਰੀ ਆਉਂਦੀ ਹੈ। ਜੋਤਿਸ਼ ਵਿਗਿਆਨੀ ਵਰਾਹਮਿਤਰ ਜਿਸ ਨੂੰ ਭਾਰਤੀ ਲੇਖਕ[35] ਦੂਜੀ ਸਦੀ ਪੂ.ਈ. ਦਾ ਮੰਨਦੇ ਹਨ, ਯੋਰਪੀ[36] ***ਪੰਚਸਿਧਾਂਤਿਕਾ*** ਵਿਚ ਦੁਖੀ ਹਿਰਦੇ ਨਾਲ ਲਿਖਦਾ ਹੈ : "ਵਿਗਿਆਨ ਵਿਚ ਯੂਨਾਨੀ ਭਾਵੇਂ ਕਾਫ਼ੀ ਅੱਗੇ ਹਨ ਪਰ ਉਂਜ ਹਨ ਉਹ ਅਸੱਭਿਅਕ।"[37]

ਇਸ ਜਿੱਤ ਉਪਰੰਤ ਸਿਕੰਦਰ ਦੂਰ ਪੂਰਬ ਵੱਲ ਵਧਿਆ ਜਿਥੇ ਸਿੰਧ ਪਾਰ ਛੋਟੀਆਂ ਰਿਆਸਤਾਂ ਅਤੇ ਸਥਾਨਕ ਜੰਗਬਾਜ਼ਾਂ ਨੇ ਉਸ ਨਾਲ ਮੁਕਾਬਲੇ ਕੀਤੇ, ਬਿਆਸ ਦਰਿਆ ਪਾਰ ਕਰਨ ਪਿੱਛੋਂ ਉਸਦੇ ਸਿਪਾਹੀ ਦਿਲ ਛੱਡ ਗਏ ਤੇ ਵਿਜੇਤਾ ਨੂੰ ਪਿੱਛੇ ਹਟਣਾ ਪਿਆ। ਆਪਣੇ ਵਤਨ ਪੁਜਣ ਤੋਂ ਪਹਿਲੋਂ ਉਹ ਹਿੰਦੂ ਜੰਗਬਾਜ਼ਾਂ ਤੋਂ ਤਾਂ ਬਚ ਗਿਆ ਪਰ ਰਾਤਾਂ ਨੂੰ ਐਨਾਫ਼ਲੀਜ਼ ਮੱਛਰਾਂ ਨੇ ਉਨ੍ਹਾਂ ਦੀ ਚਮੜੀ ਉਪਰ ਗ਼ੈਰ-ਆਰੀਅਨ ਡੰਗ ਚਲਾ ਕੇ ਪਰੇਸ਼ਾਨ ਕਰ ਦਿੱਤਾ। ਆਖ਼ਰ ਬੇਬੀਲੋਨ ਵਿਖੇ ਤੇਜ਼ ਬੁਖ਼ਾਰ ਦੀ ਮਾਰ ਬਰਦਾਸ਼ਤ ਨਾ ਕਰ ਸਕਣ ਸਦਕਾ 323 ਪੂ.ਈ. ਵਿਚ ਉਸਦੀ ਮੌਤ ਹੋ ਗਈ। ਉਸਦੇ ਆਖ਼ਰੀ ਜਰਨੈਲ ਐਂਡੈਮਸ ਨੂੰ ਪੱਛਮੀ ਭਾਰਤ ਦੇ ਜਿੱਤੇ ਹੋਏ ਇਲਾਕੇ 317 ਪੂ.ਈ. ਵਿਚ ਖ਼ਾਲੀ ਕਰਨੇ ਪਏ। ਸਿਕੰਦਰ ਦੇ ਦੂਜੇ ਜਰਨੈਲ ਸਲਿਊਕਸ ਨਿਕੇਟਰ ਨੇ ਜਦੋਂ 305 ਪੂ.ਈ. ਵਿਚ ਇਕ ਵਾਰ ਫਿਰ ਭਾਰਤ ਦੇ ਉੱਤਰ

---

35. B.S. Rao, *Life of Varahamihra*.
36. A.L. Basham, *The Wonder that was India,* p. 490.
37. मलैच्छाहि यवनास्तेषु शास्त्रमिदं सत्यम्।
    रुषिवत् तेऽपि पूज्यन्ते पुनर्वेदवित् द्विजः।।
    (ਮਲੈੱਛਾਹਿ ਯਵਨਾਸਤੇਸ਼ੁ ਸ਼ਾਸਤ੍ਰਮਿਦੰ ਸਤਯਮ।
    ਰੁਸ਼ਿਵਤ ਤੇਅਪਿ ਪੂਜਯੰਤੇ ਪੁਨਰਵੇਦਵਿਤ ਦਵਿਜਹ॥) *(Panchsidhantika)*

ਪੱਛਮੀ ਇਲਾਕਿਆਂ ਉਪਰ ਕਾਬਜ਼ ਹੋਣ ਦਾ ਯਤਨ ਕੀਤਾ, ਚੰਦਰ ਗੁਪਤ ਮੋਰੀਆ, ਜਿਸਨੂੰ ਪਲੂਟਾਰਕ ਸੰਦਰੋਕੋਟੁਸ ਲਿਖਦਾ ਹੈ, ਹੱਥੋਂ ਇੰਨੀ ਜ਼ਬਰਦਸਤੀ ਮਾਰ ਪਈ ਕਿ ਉਸਨੇ ਹਾਰ ਮੰਨ ਲਈ, ਕਾਬਲ ਦੀ ਵਾਦੀ ਛੱਡਣੀ ਪਈ ਤੇ ਮੌਰੀਆ ਨੇ ਵਿਜਈ ਹੋਣ ਦਾ ਐਲਾਨ ਕਰ ਕੇ ਸਲਿਊਕਸ ਦੀ ਧੀ ਦਾ ਡੋਲਾ ਮੰਗਿਆ ਜੋ ਦਿੱਤਾ ਗਿਆ ਤਾਂ ਕਿ ਅਮਨ ਸੰਧੀ ਹੋ ਸਕੇ। ਪਾਟਲੀਪੁੱਤਰ ਵਿਖੇ ਮੌਰੀਆ ਦੇ ਮਹਿਲ ਵਿਚ ਸਲਿਊਕਸ ਦਾ ਰਾਜਦੂਤ ਮੈਗਸਥਨੀਜ਼ ਵਿਦੇਸ਼ੀ ਯਾਤਰੂ ਸੀ ਜਿਸਨੇ ਤੀਜੀ ਸਦੀ ਪੂ.ਈ. ਵੇਲੇ ਚਸ਼ਮਦੀਦ ਗਵਾਹ ਵਜੋਂ ਸਥਾਨਕ ਘਟਨਾਵਾਂ ਲਿਖੀਆਂ। ਬੇਸ਼ਕ ਮੈਗਸਥਨੀਜ਼ ਦਾ ਹੁਣ ਕੋਈ ਖਰੜਾ ਭਾਰਤ ਵਿਚ ਨਹੀਂ ਮਿਲਦਾ ਪਰ ਬਹੁਤ ਯੂਨਾਨੀ ਲਾਤੀਨੀ ਲੇਖਕਾਂ ਨੇ ਇਸ ਵਿੱਚੋਂ ਹਵਾਲੇ ਲਏ ਹਨ ਜਿਨ੍ਹਾਂ ਸਦਕਾ ਮੈਗਸਥਨੀਜ਼ ਦਾ ਭਾਰਤ ਮੁੜ ਉਸਰਿਆ ਹੈ।

ਮੈਗਸਥਨੀਜ਼ ਪੂਰੇ ਵਿਸ਼ਵਾਸ ਨਾਲ ਦਸਦਾ ਹੈ ਕਿ ਉਸ ਵੇਲੇ ਦੇ ਭਾਰਤ ਵਿਚ ਦੋਵੇਂ ਤਰ੍ਹਾਂ ਦੀਆਂ ਹਕੂਮਤਾਂ ਸਨ, ਲੋਕਤੰਤਰ ਅਤੇ ਸਾਮਰਾਜ।

ਜਿਨ੍ਹਾਂ ਲੋਕਾਂ ਦਾ ਬਾਦਸ਼ਾਹ ਹੁੰਦਾ ਹੈ ਉਹ ਬਾਦਸ਼ਾਹ ਅੱਗੇ ਪੇਸ਼ ਹੁੰਦੇ ਹਨ, ਜਿਥੇ ਲੋਕਤੰਤਰ ਹੈ ਉਥੇ ਨਿਆਧੀਸ਼ਾਂ ਅੱਗੇ ਪੇਸ਼ ਹੁੰਦੇ ਹਨ।[38]

ਯੂਨਾਨੀਆਂ ਨੇ ਜਿਸ ਲੋਕਤੰਤਰ ਦਾ ਜ਼ਿਕਰ ਕੀਤਾ ਹੈ ਉਹ ਆਧੁਨਿਕ ਮਝੈਲ ਸਿੱਖਾਂ ਦੀ ਰੀੜ੍ਹ ਦੀ ਹੱਡੀ ਹਨ, ਉਨ੍ਹਾਂ ਦਾ ਲੋਕਤੰਤਰ ਸੀ ਜਿਨ੍ਹਾਂ ਨੇ ਸਿਕੰਦਰ ਦੇ ਹੱਲੇ ਤੋਂ ਪਹਿਲਾਂ ਤਾਕਤਵਾਰ ਪੌਰਵ ਨੂੰ ਹਰਾਇਆ ਸੀ, ਭਾਵੇਂ ਗਿਣਤੀ ਵਿਚ ਉਹ ਯੂਨਾਨੀਆਂ ਤੋਂ ਬਹੁਤ ਘੱਟ-ਗਿਣਤੀ ਵਿਚ ਸਨ ਤਾਂ ਵੀ ਸਾਕਤ-ਵਿਊਹ ਬਣਾ ਕੇ ਸਿਕੰਦਰ ਵਿਰੁੱਧ ਲੜੇ ਸਨ। ਸਾਕਤ-ਵਿਊਹ ਗੱਡਿਆਂ ਨਾਲ ਬਣਾਈ ਕੰਧ ਹੁੰਦੀ ਜਿਸ ਨੂੰ ਯੂਨਾਨੀ ਤੋੜ ਨਾ ਸਕੇ ਤੇ ਮਝੈਲਾਂ ਨੇ ਰਾਜਸੀ ਹਾਰ ਨਹੀਂ ਮੰਨੀ। ਯੂਨਾਨੀ ਲਿਖਾਰੀ ਉਨ੍ਹਾਂ ਨੂੰ 'ਕਠਿਆਣ' ਕਹਿੰਦੇ ਹਨ ਤੇ ਇਕ ਕੌਮ ਮੰਨਦੇ ਹਨ ਜੋ ਰਾਵੀ ਦਰਿਆ ਦੇ ਪੂਰਬ ਵਾਲੇ ਪਾਸੇ ਵਸਦੇ ਹਨ। ਅੱਜ ਇਹ ਦੋ ਜ਼ਿਲ੍ਹੇ ਪਾਕਿਸਤਾਨ ਦਾ ਲਾਹੌਰ ਤੇ ਭਾਰਤ ਦਾ ਅੰਮ੍ਰਿਤਸਰ ਹਨ।

ਹੌਸਲੇ ਅਤੇ ਯੁਧ ਕਲਾ ਵਿਚ ਕਠਿਆਣ ਬੜੇ ਮਸ਼ਹੂਰ ਹਨ।[39]

ਮਰਦਾਂ ਔਰਤਾਂ ਅਤੇ ਬੱਚਿਆਂ ਸਮੇਤ 30,000 ਦੀ ਗਿਣਤੀ ਵਿਚ ਜੋ ਕੁੱਪ ਰਹੀੜੇ ਮਲੇਰਕੋਟਲੇ ਨਜ਼ਦੀਕ ਭਾਰਤੀ ਪੰਜਾਬ ਵਿਚ ਇਕੱਠੇ ਹੋਏ ਸਨ, ਜਿਨ੍ਹਾਂ ਉਪਰ ਅਹਿਮਦਸ਼ਾਹ ਅਬਦਾਲੀ ਦੇ ਇਕ ਲੱਖ ਘੋੜਸਵਾਰਾਂ ਨੇ ਅਚਾਨਕ ਹੱਲਾ ਬੋਲਿਆ ਸੀ, ਉਹ ਵਧੀਕ ਗਿਣਤੀ ਵਿਚ ਇਹੋ ਮਝੈਲ ਸਨ। ਇਹ ਘਟਨਾ 5 ਫ਼ਰਵਰੀ 1762 ਦੀ ਸਵੇਰ ਵਕਤ ਹੋਈ ਜਿਸ ਵਿਚ ਇੱਕੋ ਦਿਨ 15,000 ਸਿੱਖ ਕਤਲ ਹੋਏ। ਪਟਿਆਲਾ ਜ਼ਿਲ੍ਹੇ ਦੇ ਬਰਨਾਲਾ ਸ਼ਹਿਰ ਵਲ ਵਧਦੇ ਹੋਇਆਂ ਨੂੰ ਵੱਡੀ ਗਿਣਤੀ

38. McCrindle, *Magasthenese and Arrian,* XII.
39. Arrian, *Anabasis,* V. 22, p. 115.

ਵਿਚ ਕਤਲ ਕੀਤਾ। ਇਸ ਘਟਨਾ ਨੂੰ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ। ਇਥੇ ਵੀ ਉਹ ਸਾਕਤ-ਵਿਊਹ ਰੀਤ ਨਾਲ ਯੁੱਧ ਲੜੇ ਸਨ ਜਿਵੇਂ ਸਿਕੰਦਰ ਵਿਰੁੱਧ ਘੱਟ ਗਿਣਤੀ ਹੁੰਦਿਆਂ ਲੜੇ। ਬੇਸ਼ਕ ਨੌਬਤ ਨਸਲਕੁਸ਼ੀ ਤਕ ਅਪੜ ਗਈ ਪਰ ਉਨ੍ਹਾਂ ਹਥਿਆਰ ਸੁੱਟ ਕੇ ਆਤਮ ਸਮਰਪਣ ਨਹੀਂ ਕੀਤਾ। ਯੂਨਾਨੀ ਲੇਖਕਾਂ ਨੇ ਇਨ੍ਹਾਂ ਕਠਿਆਣਾ ਦੀ ਰਾਜਧਾਨੀ 'ਸਾਂਕਲ' ਲਿਖੀ ਹੈ। ਇਹ ਉਹੀ ਥਾਂ ਜਾਪਦੀ ਹੈ ਜਿਥੇ 16ਵੀਂ ਸਦੀ ਦੇ ਅਖ਼ੀਰ ਵਿਚ ਸਿੱਖ ਗੁਰੂ ਸਾਹਿਬਾਨ ਨੇ ਅੰਮ੍ਰਿਤਸਰ ਵਸਾਇਆ। ਮਝੈਲਾਂ ਦੇ ਗਣਤੰਤਰ ਦੇ ਪੱਛਮ ਵਿਚ ਨਾਲ ਲੱਗਦੀ ਰਿਆਸਤ 'ਸੋਫਾਈਟ' ਸੀ ਜਿਸ ਬਾਰੇ ਡਾ. ਸਿਲਵੇਂ ਲੇਵੀ ਕਹਿੰਦਾ ਹੈ ਇਹ ਸੰਭੂਤੀ[40] ਸਨ ਜਿਨ੍ਹਾਂ ਦੀਆਂ ਹੱਦਾਂ ਨਮਕ ਘਾਟੀ ਤਕ ਪਸਰੀਆਂ ਹੋਈਆਂ ਸਨ, ਪੌਰਵ ਦੀਆਂ ਹੱਦਾਂ ਨਾਲ ਖਹਿੰਦੀਆਂ, ਉਨ੍ਹਾਂ ਦੇ ਸ਼ਹਿਰਾਂ ਦੇ :

> ਕਾਨੂੰਨ ਅਜਿਹੇ ਕਿ ਸਲਾਮ। ਸਿਆਸੀ ਪ੍ਰਣਾਲੀ ਸ਼ਾਨਦਾਰ।[41]

ਮਹਾਰਾਜਾ ਰਣਜੀਤ ਸਿੰਘ ਦੇ ਵਡੇਰੇ ਇਸੇ ਇਲਾਕੇ ਵਿਚ ਵਸਦੇ ਸਨ ਜਿਨ੍ਹਾਂ ਨੇ ਸਿੱਖ ਕਾਮਨਵੈਲਥ ਦੀ ਬੁਨਿਆਦ ਰੱਖੀ ਪਰ ਮਹਾਰਾਜੇ ਨੇ ਤਾਨਾਸ਼ਾਹੀ ਵਿਚ ਤਬਦੀਲੀ ਕਰ ਦਿੱਤੀ। ਬਿਆਸ ਦੇ ਪੱਛਮ ਵੱਲ ਦੋ ਹੋਰ ਨਗਰ ਰਾਜ ਵਸਦੇ ਲਿਖੇ ਹਨ ਪਰ ਅਫ਼ਸੋਸ ਉਨ੍ਹਾਂ ਦੇ ਨਾਮ ਨਹੀਂ ਲਿਖੇ।[42] ਜਦੋਂ ਸਿਕੰਦਰ ਦੀ ਸੈਨਾ ਬਿਆਸ ਪੁੱਜੀ, ਉਸਨੂੰ ਸੂਹ ਮਿਲੀ ਕਿ ਬਿਆਸ ਪਾਰ ਇਕ ਗਣਤੰਤਰ ਹੈ ਜੋ :

> ਬਹੁਤ ਉਪਜਾਊ ਹੈ, ਉਥੋਂ ਦੇ ਵਸਨੀਕ ਵਧੀਆ ਕਿਸਾਨ ਹਨ, ਜੰਗ ਵਿਚ ਬਹਾਦਰ ਹਨ ਤੇ ਨਗਰ ਰਾਜ ਵਿਚ ਆਪਣੀ ਸ਼ਾਨਦਾਰ ਸਰਕਾਰ ਚਲਾ ਰਹੇ ਹਨ।[43]

ਇਸ ਗਣਤੰਤਰ ਦਾ ਇਲਾਕਾ ਲਗਦਾ ਹੈ ਜਮਨਾ ਤਕ ਪਸਰਿਆ ਹੋਵੇ ਕਿਉਂਕਿ ਉਸ ਤੋਂ ਪਾਰ ਮਹਾਂਪਦਮ ਨੰਦ ਦੀ ਹਕੂਮਤ ਸੀ। ਬਿਆਸ ਤੋਂ ਜਮਨਾ ਤਕ ਦਾ ਇਲਾਕਾ ਏਰੀਅਨ ਅਨੁਸਾਰ ਵਧੀਆ ਨਸਲ ਦੇ ਹਾਥੀਆਂ, ਵੱਡੀ ਗਿਣਤੀ ਦੇ ਨਿਰਭੈ ਯੋਧਿਆਂ ਨਾਲ ਭਰਿਆ ਭਕੁੰਨਿਆ ਸੀ ਜਿਸ ਕਰਕੇ ਯੂਨਾਨੀ ਹਮਲਾਵਰ ਦਿਲ ਛੱਡਣ ਲੱਗੇ ਤੇ ਕਹਿ ਦਿੱਤਾ ਅਸੀਂ ਹੋਰ ਅੱਗੇ ਨਹੀਂ ਵਧਣਾ।[44] ਇਸ ਗਣਤੰਤਰ ਦੇ ਵਸਨੀਕ ਸਿੱਖਾਂ ਦੇ ਵਡੇਰੇ ਸਨ ਜਿਨ੍ਹਾਂ ਸਤਲੁਜ ਪਾਰ 18ਵੀਂ ਸਦੀ ਵਿਚ ਸਿੱਖ ਰਿਆਸਤਾਂ ਕਾਇਮ ਕੀਤੀਆਂ ਤੇ 1956 ਤੱਕ, ਉਦੋਂ ਤੱਕ ਰਹੀਆਂ ਜਦੋਂ ਆਖ਼ਰ ਉਨ੍ਹਾਂ ਨੂੰ ਭਾਰਤੀ ਯੂਨੀਅਨ ਵਿਚ ਮਿਲਾ ਦਿੱਤਾ।

ਇਸ ਤਰੀਕੇ ਸਿਕੰਦਰ ਵਾਪਸ ਪਰਤਿਆ। ਬਲੋਚਿਸਤਾਨ ਤਕ ਵਾਪਸੀ ਸਮੇਂ ਉਸ ਨੇ ਦੇਖਿਆ ਹਰੇਕ ਰਿਆਸਤ ਗਣਤੰਤਰ ਸੀ। ਜਿਨ੍ਹਾਂ ਸ਼ਕਤੀਸ਼ਾਲੀ ਰਿਆਸਤਾਂ

---

40. *Journal Asiatique,* VIII, 15, pp. 237 ff.
41. Diodorus, XVII, 91.
42. *Arrian,* V. 24
43. *Ibid.,* V. 25.
44. McCrindle, *Invasion of India by Alexander,* p. 121.

ਦਾ ਜ਼ਿਕਰ ਆਇਆ ਹੈ ਉਹ ਹਨ ਉਕਸੀਦਰਾਕੀ, ਮੱਲੋਈ, ਕਸੁਦਰਕ ਅਤੇ ਮੱਲਵ। ਉਨ੍ਹਾਂ ਦੇ ਸ਼ਹਿਰ ਝਨਾਂ ਕਿਨਾਰੇ ਸਨ ਅਤੇ ਰਾਜਧਾਨੀ ਰਾਵੀ ਕਿਨਾਰੇ, ਸ਼ਾਇਦ ਉਹੀ ਥਾਂ ਜਿਥੇ ਹੁਣ ਲਾਹੌਰ ਹੈ। ਕੁਰਤਿਸ[45] ਅਨੁਸਾਰ ਦੋ ਗਣਤੰਤਰਾਂ ਦੀ ਆਪਸ ਵਿਚ ਸੰਧੀ ਸੀ ਤੇ ਇਕ ਲੱਖ ਸੈਨਿਕਾਂ ਨੇ ਸਿਕੰਦਰ ਨੂੰ ਘੇਰ ਲਿਆ, ਤਦ:

ਇਸ ਸੈਨਾ ਦਾ ਮੁਕਾਬਲਾ ਕਰਨ ਤੋਂ ਮਕਦੂਨੀਏਂ ਦਿਲ ਛੱਡ ਗਏ। ਜਦੋਂ ਦੇਖਿਆ ਉਨ੍ਹਾਂ ਨੂੰ ਭਾਰਤ ਦੀ ਜੰਗਜੂ ਸੈਨਾ ਦਾ ਸਾਹਮਣਾ ਕਰਨਾ ਪੈਣਾ ਹੈ, ਉਹ ਅਣਕਿਆਸੇ ਖ਼ੌਫ਼ ਵਿਚਕਾਰ ਘਿਰ ਗਏ ਤੇ ਬਗ਼ਾਵਤੀ ਸੁਰ ਵਿਚ ਆਪਣੇ ਹਾਕਮ ਨੂੰ ਫਟਕਾਰਨ ਲੱਗੇ।[46]

ਇਸ ਰਿਆਸਤ ਦੇ ਸ਼ਹਿਰਾਂ ਦੀ ਲੁੱਟਮਾਰ ਵੇਲੇ ਸਿਕੰਦਰ ਮਰਨ ਕਿਨਾਰੇ ਅੱਪੜ ਗਿਆ ਸੀ। ਯੂਨਾਨੀ ਲੇਖਕ ਦਾਅਵਾ ਕਰਦੇ ਹਨ ਕਿ ਰਿਆਸਤ ਨੇ ਹਾਰ ਮੰਨ ਲਈ ਸੀ ਪਰ ਆਪਣੇ ਮਹਾਂਭਾਸ਼ਯ ਵਿਚ ਪਤੰਜਲੀ ਕਸੂਦਰਕਾਂ ਨੂੰ ਵਿਜੇ ਪ੍ਰਾਪਤ ਕਰਦਿਆਂ ਦਿਖਾਉਂਦਾ ਹੈ।[47] ਇਹ ਕਸੂਦਰਕ ਅਤੇ ਮੱਲਵ ਬਿਨਾਂ ਸ਼ੱਕ 18ਵੀਂ ਸਦੀ ਦੀਆਂ ਸਿੱਖ ਮਿਸਲਾਂ ਦੇ ਵਡੇਰੇ ਸਨ ਜਿਨ੍ਹਾਂ ਨੇ, ਹੁਣੇ ਅਸੀਂ ਦੇਖਾਂਗੇ ਆਪੋ-ਆਪਣੇ ਗਣਤੰਤਰਾਂ ਦਾ ਇਕ ਗੱਠਜੋੜ ਬਣਾ ਲਿਆ ਸੀ। ਬਾਦ ਵਿਚ ਇਹ ਮਹਾਰਾਜਾ ਰਣਜੀਤ ਸਿੰਘ ਦੇ ਸਾਮਰਾਜ ਵਿਚ ਮਿਲ ਗਏ। ਯੂਨਾਨੀਆਂ ਨੇ ਦੂਜੀ ਵੱਡੀ ਗਣਤੰਤਰ ਸੰਬਸਤੀ ਦਾ ਜ਼ਿਕਰ ਕੀਤਾ ਹੈ।

ਇਹ ਲੋਕ ਭਾਰਤ ਵਿਚ ਕਿਸੇ ਹੋਰ ਤੋਂ ਘੱਟ ਨਹੀਂ ਹਨ, ਨਾ ਗਿਣਤੀ ਵਿਚ, ਨਾ ਬਹਾਦਰੀ ਵਿਚ, ਇਨ੍ਹਾਂ ਦੀ ਸਰਕਾਰ ਗਣਤੰਤਰੀ ਹੈ।[48]

ਸਿਕੰਦਰ ਨੇ ਇਨ੍ਹਾਂ ਨਾਲ ਅਮਨ ਸੰਧੀ ਕਰ ਲਈ। ਸਿਕੰਦਰ ਦਾ ਵਾਹ ਜਿਹੜੀ ਦੂਜੀ ਕੌਮ ਨਾਲ ਪਿਆ, ਉਹ ਜ਼ੱਥਰੀ ਜਾਂ ਖੱਤਰੀ ਸਨ। ਭਾਰਤ ਭਰ ਵਿਚ ਫੈਲੇ ਇਹ ਲੋਕ, ਖ਼ਾਸ ਕਰ ਮੁੰਬਈ ਇਲਾਕੇ ਵੱਲ, ਇਹ ਸਿੰਧੀ ਸਹਿਜਧਾਰੀਆਂ ਦੇ ਵਡੇਰੇ ਸਨ। ਯੂਨਾਨੀ ਲੇਖਕ ਮੁਸੀਕਨੀ ਦਸਦੇ ਹਨ, ਇਨ੍ਹਾਂ ਬਾਰੇ ਜਾਣਕਾਰੀ ਇੰਨੀ ਥੋੜ੍ਹੀ ਮਿਲੀ ਹੈ ਕਿ ਪਛਾਣੇ ਨਹੀਂ ਜਾਂਦੇ। ਲਿਖਿਆ ਹੈ ਇਹ ਬੜੇ ਸ਼ਾਨਦਾਰ ਲੋਕ ਸਨ।[49] ਇਨ੍ਹਾਂ ਲੋਕਾਂ ਦੀ ਰਸੋਈ ਸਾਂਝੀ ਸੀ, ਇਹ ਪ੍ਰਥਾ, ਗੁਰੂ ਕੇ ਲੰਗਰ ਦੇ ਰੂਪ ਵਿਚ ਸਿੱਖ ਗੁਰੂ ਸਾਹਿਬਾਨ ਨੇ ਮੁੜ ਸੁਰਜੀਤ ਕੀਤੀ। ਲੰਗਰ ਲਈ ਸੰਸਕ੍ਰਿਤ ਸ਼ਬਦ 'ਅਨਲਗ੍ਰਹਿ' ਹੈ ਜਿਸਦਾ ਮਾਇਨਾ ਹੈ ਚੌਂਕਾ ਚੁੱਲ੍ਹਾ। ਸਿੱਖ ਗੁਰੂਆਂ ਨੇ ਬਰਾਬਰੀ ਕਾਇਮ ਕਰਨ ਲਈ ਲੰਗਰ ਨਾਮ ਦੀ ਤਾਕਤਵਰ ਸੰਸਥਾ ਤਿਆਰ ਕੀਤੀ ਜਿਸ ਨਾਲ ਪੁਜਾਰੀ ਆਰੀਆ ਸੰਸਥਾ ਵਰਣਾਸ਼ਰਮ ਧਰਮ ਸੰਸਥਾ ਦਾ ਜਾਤਿ ਭੇਦ, ਉਚ ਨੀਚ, ਆਰਥਿਕ

---

45. Curtis, IX, 5.
46. *Op.cit.,* p. 234.
47. एकाकिभिः क्षुद्रकैर्जितम्।
(ਏਕਾਕਿਭਿਹ ਕਸ਼ੁਦ੍ਰਕੈਰਿਜਤਮ੍।) *(Patanjali, 3.52)*
48. McCrindle, *Invasion of India by Alexander,* p. 252.
49. *Idem, Ancient India as described in Classical Literature,* p. 41.

ਨਾਬਰਾਬਰੀ ਵਰਗੇ ਆਰਥਿਕ ਵਖਰੇਵੇਂ ਮਿਟ ਗਏ। ਵਰਣ ਆਸ਼ਰਮ ਪ੍ਰਥਾਵਾਂ ਸਨ ਤਾਂ ਗ਼ੈਰ-ਬ੍ਰਾਹਮਣਿਕ ਪਰ ਇਨ੍ਹਾਂ ਨੂੰ ਵੇਦਾਂ ਦੀ ਮਾਨਤਾ ਪ੍ਰਾਪਤ ਸੀ। ਗੁਰੂ ਕੇ ਲੰਗਰ ਵਰਗੀ ਸਾਂਝੀ ਰਸੋਈ ਦਾ ਹਵਾਲਾ ਅਥਰਵ ਵੇਦ[50] ਵਿਚ ਮਿਲਦਾ ਹੈ, ਲਿਖਿਆ ਹੈ, "ਤੁਹਾਡਾ ਖਾਣਾ ਅਤੇ ਪੀਣਾ ਇੱਕੋ ਸਮਾਨ ਹੋਵੇਗਾ।" ਜੋ ਵੀ ਉਹ ਸਨ, ਇਹ ਲੋਕ ਰੂਹਾਨੀ ਤੌਰ 'ਤੇ ਵਰਤਮਾਨ ਸਿੱਖਾਂ ਦੇ ਵਡੇਰੇ ਸਨ। ਯੂਨਾਨੀ ਲੇਖਕਾਂ ਨੇ ਇਕ ਹੋਰ ਨਗਰ ਰਾਜ ਬਰਾਚਮਿਨ ਦਾ ਜ਼ਿਕਰ ਕੀਤਾ ਹੈ।[51] ਪਲੂਟਾਰਕ[52] ਕੂਕਦਾ ਹੈ ਕਿ ਇਹਨਾਂ ਫ਼ਿਲਾਸਫ਼ਰਾਂ ਨੇ ਬਾਕੀਆਂ ਨਾਲੋਂ ਸਿਕੰਦਰ ਨੂੰ ਕੋਈ ਘੱਟ ਮੁਸੀਬਤਾਂ ਵਿਚ ਨਹੀਂ ਪਾਇਆ। ਬਰਾਚਮਿਨਾਂ ਦੇ ਇਸ ਨਗਰ ਦੇ ਦੱਖਣ ਵਿਚ 'ਪਤਾਲ' ਨਾਮ ਦਾ ਗਣਰਾਜ ਸੀ। ਪਤਾਲ ਦੀ ਪਛਾਣ ਹੁਣ ਹੈਦਰਾਬਾਦ ਸਿੰਧ ਵਜੋਂ ਹੋਈ ਹੈ ਜਿਸ ਦਾ ਪੁਰਾਣਾ ਨਾਮ ਪਤਾਲਪੁਰੀ ਹੁਣ ਤਕ ਸਿਮਰਨ ਵਿਚ ਹੈ। ਸਿਕੰਦਰ ਦੇ ਆਗਮਨ ਤੋਂ ਪਹਿਲੋਂ, ਸਮਰਪਣ ਕਰਨ ਦੀ ਥਾਂ ਇਥੋਂ ਦੀ ਸਾਰੀ ਵੱਸੋਂ ਦੂਰ ਹਿਜਰਤ ਕਰ ਗਈ ਸੀ।

ਸੁਤੰਤਰ ਆਰੀਆ ਗਣਰਾਜਾਂ ਦੀ ਇਹ ਪੁਰਾਣੀ ਪਰੰਪਰਾ ਰਹੀ ਹੋਵੇਗੀ ਕਿ ਸਮਰਪਣ ਕਰਨ ਦੀ ਥਾਂ ਹਿਜਰਤ ਕਰ ਜਾਉ। ਜਾਤਕਾਂ ਅਤੇ ਮਹਾਂਭਾਰਤ ਵਿਚ ਦਰਜ ਹੈ ਕਿ ਜਰਾਸੰਧ ਅੱਗੇ ਸਮਰਪਣ ਕਰਨ ਦੀ ਥਾਂ ਵ੍ਰਿਸਨੀ ਗਣਰਾਜ ਦੇ ਲੋਕ ਮਥਰਾ ਛੱਡ ਕੇ ਦਵਾਰਕਾ ਚਲੇ ਗਏ ਸਨ। ਇਹੋ ਜਿਹੇ ਹੀ ਹਾਲਾਤ ਵਿਚ ਪੰਜਾਬ ਦੇ ਵਸਨੀਕ ਰਾਜਪੂਤਾਨੇ ਪਰਵਾਸ ਕਰ ਗਏ ਸਨ, ਕੁਝ ਕਾਂਗੜਾ ਪਹਾੜੀਆਂ ਵੱਲ ਨਿਕਲ ਗਏ ਸਨ। ਇਲਾਕੇ ਨੂੰ ਹੁਣ 'ਦਾਦਾ ਸੀਬਾ' ਕਿਹਾ ਜਾਂਦਾ ਹੈ। ਸਫ਼ੈਦ ਹੂੰਨਾ ਦੇ ਹਮਲੇ ਵਕਤ ਪੰਜਾਬ ਦੇ ਮੱਲਵ, ਭਾਰਤ ਦੇ ਕੇਂਦਰ ਮਾਲਵੇ ਵੱਲ ਚਲੇ ਗਏ ਸਨ ਤੇ ਬਾਦ ਵਿਚ ਅਗਨੀਕੁਲ ਰਾਜਪੂਤਾਂ ਵਜੋਂ ਉਥੇ ਤਾਕਤਵਰ ਰਿਆਸਤਾਂ ਕਾਇਮ ਕਰ ਲਈਆਂ। ਇਨ੍ਹਾਂ ਅਗਨੀਕੁਲ ਰਾਜਪੂਤਾਂ ਦੀ ਇਕ ਸ਼ਾਖਾ ਪੋਵਾਰ ਜਾਂ ਪਰਮਾਰ ਨੇ ਮਾਲਵਾ ਰਿਆਸਤ ਦੀ ਨੀਂਹ ਰੱਖੀ ਜਿਸਦੀ ਰਾਜਧਾਨੀ 'ਧਾਰ' ਸੀ ਜਿਥੋਂ ਦਾ ਬਹੁਤ ਸ਼ਕਤੀਸ਼ਾਲੀ ਰਾਜਾ ਭੋਜ (1018-1060) ਹੋਇਆ। ਇਸ ਨੂੰ ਕਨੌਜ ਦਾ ਰਾਜਾ ਭੋਜ ਨਾ ਸਮਝ ਲਿਆ ਜਾਏ। ਭੋਜ ਉਚਕੋਟੀ ਪ੍ਰਸਿਧੀ ਦਾ ਵਿਦਵਾਨ ਸੀ, ਸਿੱਖਿਆ ਸੰਸਥਾਵਾਂ ਦਾ ਮੇਜ਼ਬਾਨ, ਹਿੰਦੂਆਂ ਦਾ ਆਦਰਸ਼ਕ ਮਹਾਰਾਜਾ। ਜੋਤਸ਼ ਸ਼ਾਸਤਰ, ਭਵਨ ਨਿਰਮਾਣ ਕਲਾ ਅਤੇ ਸ਼ਾਇਰੀ ਦੀਆਂ ਕਿਤਾਬਾਂ ਦਾ ਲੇਖਕ ਸੀ। ਆਪਣੀ ਰਾਜਧਾਨੀ ਧਾਰ ਵਿਚ ਉਸਨੇ ਅਨੇਕ ਸ਼ਾਨਦਾਰ ਇਮਾਰਤਾਂ ਉਸਾਰੀਆਂ ਜਿਨ੍ਹਾਂ ਵਿਚ ਇਕ ਸੰਸਕ੍ਰਿਤ ਕਾਲਜ ਸੀ, ਹੁਣ ਇਹ ਮਸਜਿਦ ਹੈ। ਸਿੰਜਾਈ ਵਾਸਤੇ 250 ਵਰਗ ਮੀਲ ਵਿਚ ਫੈਲੀ ਹੋਈ ਝੀਲ ਭੋਜਪੁਰ ਬਣਵਾਈ। ਇਹ ਝੀਲ 14ਵੀਂ

---

50. समानी प्रपा सह वोऽन्नभागः समाने योक्त्रे सह वो मुनिज्म।
सम्यञ्चो ऽग्रि सपर्यताए नामिमिवाभितः।।
(ਸਮਾਨੀ ਪ੍ਰਪਾ ਸਹ ਵੋਓਨਭਾਗਹ ਸਮਾਨੇ ਯੋਕਤ੍ਰੇ ਸਹ ਵੋ ਮੁਨਿਜਮ।
ਸਮਯੰਚੋ ਓਗ੍ਰਿ ਸਪਰਯਤਾਏ ਨਾਮਿਮਿਵਾਭਿਤਹ॥) *(Atharvaveda, III, 30.6)*
51. *Diodorus,* XVII, 103.
52. Plutarch, *Alexander*, LIX.

ਸਦੀ ਵਿਚ ਮੁਸਲਮਾਨਾਂ ਨੇ ਤੋੜ ਦਿੱਤੀ ਸੀ, ਮੁੜ ਕੇ ਇਸ ਦੀ ਮੁਰੰਮਤ ਨਹੀਂ ਹੋ ਸਕੀ। ਇਹ ਇੰਜੀਨੀਅਰਿੰਗ ਦੀ ਕਮਾਲ ਦਾ ਸਿਖਰ ਸੀ। ਚੌਧਵੀਂ ਸਦੀ ਵਿਚ ਮੁਸਲਮਾਨਾਂ ਨੇ ਜਦੋਂ ਧਾਰ ਉਜਾੜ ਦਿੱਤਾ, ਹਾਕਮ ਪਵਾਰ, ਮੂਲਵਾਸੀ ਸਿਕੰਦਰ ਵਕਤ ਦੇ ਮੱਲਵ ਪੰਜਾਬ ਵਲ ਹਿਜਰਤ ਕਰ ਗਏ ਜੋ ਉਨ੍ਹਾਂ ਦਾ ਪਿਛੋਕੜ ਇਲਾਕਾ ਸੀ ਤੇ ਆਪਣੀ ਰਾਜਧਾਨੀ ਕਾਂਗੜ ਪਿੰਡ ਵਿਚ ਸਥਾਪਤ ਕੀਤੀ। ਇਹ ਪਿੰਡ ਪਟਿਆਲਾ ਜ਼ਿਲ੍ਹੇ ਵਿਚ ਹੈ। ਇਸ ਥਾਂ ਨੂੰ 1706 ਵਿਚ ਗੁਰੂ ਗੋਬਿੰਦ ਸਿੰਘ ਨੇ ਮੁੜ ਵਸਾਇਆ ਤੇ ਇਥੋਂ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖਿਆ ਸੀ, ਸੁਰੱਖਿਆ ਅਤੇ ਦੋਸਤਾਨਾ ਖ਼ੁਸ਼ਾਮਦੀਦ ਦਾ ਭਰੋਸਾ ਦਿਵਾਇਆ ਸੀ।[53] ਇਨ੍ਹਾਂ ਲੋਕਾਂ ਨੂੰ ਹੁਣ ਧਾਰਵਾੜ ਜਾਂ ਧਾਲੀਵਾਲ ਜੱਟ ਕਹਿੰਦੇ ਹਨ ਜੋ ਪਟਿਆਲਾ, ਲੁਧਿਆਣਾ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਵਿਚ ਬਹੁਤੇ ਹਨ। ਮਹਾਂਯੋਧਾ ਨੌਸ਼ਹਿਰੇ ਦਾ ਅਕਾਲੀ ਫੂਲਾ ਸਿੰਘ ਉਨ੍ਹਾਂ ਵਡੇਰਿਆਂ ਦੀ ਪੀੜ੍ਹੀ ਵਿੱਚੋਂ ਸੀ ਜਿਹੜੇ ਧਾਰ ਤੋਂ ਆਏ ਸਨ। ਗਣਤਾਂਤਰਿਕ ਸੁਤੰਤਰਤਾ ਦੀ ਇਹੋ ਪਰੰਪਰਾ ਪੱਛਮੀ ਪੰਜਾਬ ਦੇ ਸਿੱਖਾਂ ਹਿੰਦੂਆਂ ਵਿਚ ਬਰਕਰਾਰ ਸੀ ਜਿਨ੍ਹਾਂ ਨੇ 1947 ਵਿਚ ਪੁਸ਼ਤੈਨੀ ਹਿਜਰਤ ਨੂੰ ਪਹਿਲ ਦਿੱਤੀ, ਜਦੋਂ ਕਿ ਪੂਰਬੀ ਬੰਗਾਲ ਦੇ ਇੰਡੋ-ਮੰਗੋਲ ਹਿੰਦੂਆਂ ਵਿਚ ਇਸ ਤਰ੍ਹਾਂ ਦਾ ਕੁਝ ਨਹੀਂ ਵਾਪਰਿਆ।

ਪੂਰਬ ਈਸਾ ਯੁੱਗ ਵਿਚ ਪੰਜਾਬ ਅਤੇ ਸਿੰਧ ਦੇ ਵਡੇਰੇ ਹਿੱਸੇ ਉਪਰ ਯੂਨਾਨੀ ਹਮਲਾਵਰਾਂ ਦੀ ਤਿੰਨ ਵਿੱਚੋਂ ਦੋ ਸਲਤਨਤਾਂ ਨਾਲ ਟੱਕਰ ਹੋਈ, ਸੰਭਾਵਨਾ ਹੈ ਦੋਵੇਂ ਚੁਣੀਆਂ ਹੋਈਆਂ ਹਕੂਮਤਾਂ ਸਨ ਤੇ ਹਰ ਪੱਖੋਂ ਗਣਤੰਤਰੀ।

ਭਾਰਤ ਦੇ ਉੱਤਰ-ਪੱਛਮੀ ਖਿਤੇ ਵਿਚ ਸਿਆਸੀ ਪ੍ਰਬੰਧ ਦੀ ਕਹਾਣੀ ਪੁਰਾਣੇ ਸਮਿਆਂ ਵਿਚ ਜਿਹੜੀ ਵਿਦੇਸ਼ੀ ਦਰਸ਼ਕਾਂ ਨੇ ਪ੍ਰਗਟ ਕੀਤੀ, ਉਹ ਵੀ ਪੁਰਾਤਨ ਸੰਸਕ੍ਰਿਤ ਲਿਖਤਾਂ ਦੀ ਪ੍ਰੋੜ੍ਹਤਾ ਕਰਦੀ ਹੈ।

ਤਕਸ਼ਸਿਲਾ ਯੂਨੀਵਰਸਿਟੀ, ਜਿਸ ਨੂੰ ਅੱਜ-ਕੱਲ੍ਹ ਟੈਕਸਲਾ ਕਹਿੰਦੇ ਹਨ, ਦੇ ਉਚਕੋਟੀ ਵਿਆਕਰਣ ਆਚਾਰੀਆਂ ਪਾਣਿਨੀ ਬਾਰੇ ਵੀ ਯੋਰਪੀਨ ਵਿਦਵਾਨਾਂ ਦਾ ਮੱਤ ਹੈ ਕਿ ਉਹ ਛੇਵੀਂ ਸਦੀ ਪੂ.ਈ. ਦੇ ਆਖ਼ਰ ਵਿਚ ਹੋਏ। ਅਸ਼ਟਾਧਿਆਇ

---

53. که تشریف در قصبه کانگڑ کند    وزاں پس ملاقات ماهم شود
زذره دریں راه خطره تُراست    همه قوم بیراز حکم مراست
حیاتا سخن خود زبانی کنیم    بروئے شما مهربانی کنیم
(ਜ਼ਫ਼ਰਨਾਮਹ 58-60)

ਧਾਲੀਵਾਲ ਜੱਟ ਸਿੱਖ ਹੁਣ ਤਕ ਪੰਜਾਬ ਵਾਪਸੀ ਦਾ ਜਸ਼ਨ ਕਾਂਗੜ ਵਿਚ ਮਨਾਉਂਦੇ ਹਨ ਤੇ ਪਹਿਲੀ ਭੇਟਾ ਆਪਣੇ ਖ਼ਾਨਦਾਨੀ ਕੁਰਸੀਨਾਮਹ ਲੇਖਕ ਨੂੰ ਵਿਆਹ-ਸ਼ਾਦੀ ਮੌਕੇ ਅਰਪਣ ਕਰਦੇ ਹਨ, ਕਿਉਂਕਿ ਘਰ ਵਾਪਸੀ ਵੇਲੇ ਪਹਿਲਾ ਪੜਾਉ ਇਥੇ ਕੀਤਾ ਸੀ। ਸਰਕਾਰੀ ਰਿਕਾਰਡ ਵਿਚ ਇਸ ਸਤਲੁਜ ਦੇ ਇਲਾਕੇ ਨੂੰ ਹੁਣ ਤਕ 'ਜੰਗਲ-ਪੱਟੀ' ਲਿਖਿਆ ਮਿਲਦਾ ਹੈ। ਵਾਪਸੀ ਵੇਲੇ ਇਨ੍ਹਾਂ ਪਰਵਾਸੀਆਂ ਨੇ ਇਸ ਥਾਂ ਦਾ ਨਵਾਂ ਨਾਮ ਮਾਲਵਾ ਰੱਖ ਦਿੱਤਾ: "ਕੱਢੋ ਪਹਿਲਾ ਰੁਪਈਆ ਕਾਂਗੜ ਦੇ ਮਰਾਸੀ ਦਾ, ਕਾਂਗੜ ਪਹਿਲਾ ਮੁਕਾਮ ਹੈ।"

ਵਿਆਕਰਣ ਦੇ ਸਿਆਸੀ ਤੱਥਾਂ ਦੇ ਆਧਾਰ 'ਤੇ ਇਹੀ ਸਮਾਂ ਬਣਦਾ ਹੈ। ਨਿਰਸੰਦੇਹ ਇਸ ਵਿਆਕਰਣ ਤੋਂ ਪਹਿਲਾਂ ਸੰਸਾਰ ਵਿਚ ਕਿਸੇ ਨੇ ਵਿਸਤ੍ਰਿਤ ਵਿਗਿਆਨਕ ਵਿਆਕਰਣ ਤਿਆਰ ਨਹੀਂ ਕੀਤੀ। ਪਰ ਇਹ ਇੰਨੀ ਜਟਿਲ ਹੈ ਕਿ ਮੁਢਲੀ ਵਿਦਿਆ ਜਾਣਨ ਤੋਂ ਬਗ਼ੈਰ, ਸਟੀਕ ਸ਼ਬਦਾਰਥਾਂ ਤੋਂ ਬਿਨਾਂ ਇਸਨੂੰ ਜਾਣਨਾ ਮੁਸ਼ਕਿਲ ਹੈ। ਪਿਛਲੇਰੀਆਂ ਭਾਰਤੀ ਵਿਆਕਰਣਾਂ ਪਾਣਿਨੀ ਉਪਰ ਲਿਖੇ ਟੀਕੇ ਹਨ, ਤਿੰਨ ਸਦੀਆਂ ਪਿੱਛੋਂ ਪਤੰਜਲੀ ਦਾ ਮਹਾਂਭਾਸ਼ਯ ਉਨ੍ਹਾਂ ਵਿੱਚੋਂ ਸਭ ਤੋਂ ਪ੍ਰਸਿੱਧ ਹੈ ਜੋ ਪਾਣਿਨੀ ਤੋਂ ਤਿੰਨ ਸਦੀਆਂ ਬਾਦ ਵਿਚ ਲਿਖਿਆ ਗਿਆ। ਇਸ ਪਿੱਛੋਂ ਜੈਦਿੱਤ ਅਤੇ ਵਾਮਨ ਦਾ ਕਾਸਿਕਾਵ੍ਰਿਤੀ ਗ੍ਰੰਥ ਹਜ਼ਾਰ ਸਾਲ ਬਾਦ ਛੇਵੀਂ ਸਦੀ ਈਸਾ ਵਿਚ ਰਚਿਆ ਗਿਆ। ਪਾਣਿਨੀ ਦਾ ਕਥਨ ਹੈ: "ਸੰਘ ਸ਼ਬਦ ਮਾਇਨੇ ਗਣ ਹੈ।"[54] ਗਣ ਮਤਲਬ ਗਿਣਤੀ, ਲੋਕ, ਬਹੁ-ਸੰਖਿਆ। ਇਸੇ ਕਾਰਨ ਕਾਸਿਕਾਵ੍ਰਿਤੀ ਦੀ ਵਿਆਖਿਆ ਹੈ: "ਸੰਘ, ਗਣ ਦੇ ਅਰਥ ਵਿਚ ਹੈ ਕਿਉਂਕਿ ਬਹੁਗਿਣਤੀ, ਸੰਘ ਦਾ ਤੱਤ ਹੈ।"[55] ਮਹਾਂਭਾਰਤ ਵਿਚ ਜਦੋਂ ਯੁਧਿਸ਼ਟਰ ਭੀਸ਼ਮ ਨੂੰ ਪ੍ਰਸ਼ਨ ਕਰਦਾ ਹੈ, ਤਦ ਇਹ ਸਪਸ਼ਟ ਹੋ ਜਾਂਦਾ ਹੈ ਕਿ ਗਣ ਮਾਇਨੇ ਗਣਤੰਤਰਿਕ ਸਰਕਾਰ ਹੈ:

> ਹੇ ਵਿਦਵਾਨ, ਮਹਾਂਗਿਆਨੀ ਗੁਰੂ ਜੀ, ਮੇਰੀ ਇਹ ਸੁਣਨ ਦੀ ਜਗਿਆਸਾ ਹੈ ਕਿ ਗਣ ਕਿਵੇਂ ਖ਼ੁਸ਼ਹਾਲ ਹੁੰਦੇ ਹਨ, ਦੁਸ਼ਮਣ ਦੇ ਹੱਲੇ ਦਾ ਮੁਕਾਬਲਾ ਕਿਵੇਂ ਕਰਦੇ ਹਨ, ਵਿਜਈ ਕਿਵੇਂ ਹੁੰਦੇ ਹਨ, ਸੰਧੀਆਂ ਕਰਕੇ ਕਿਵੇਂ ਵਿਸਥਾਰ ਕਰਦੇ ਹਨ, ਫੁੱਟ ਕਿਵੇਂ ਤਬਾਹੀ ਦਾ ਕਾਰਨ ਬਣਦੀ ਹੈ ਜੋ ਉਨ੍ਹਾਂ ਦੀ ਸਭ ਤੋਂ ਵਡੀ ਕਮਜ਼ੋਰੀ ਹੈ, ਸੋ, ਮੇਰੇ ਖ਼ਿਆਲ ਵਿਚ ਉਨ੍ਹਾਂ ਦੀ ਭਾਰੀ ਗਿਣਤੀ ਹੋਣ ਕਰਕੇ ਰਾਜ ਦੇ ਭੇਦ ਉਨ੍ਹਾਂ ਤੋਂ ਛੁਪਾਉਣੇ ਉਚਿਤ ਨਹੀਂ।[56]

ਭਾਰਤ ਦੇ ਉੱਤਰ-ਪੱਛਮ ਵਿਚ ਇਹ ਗਣਤੰਤਰ ਜਾਂ ਸੰਘ ਮੌਜੂਦ ਸਨ, ਇਸ ਵਿਚ ਕੋਈ ਸ਼ੱਕ ਨਹੀਂ। ਨਾਮ ਲੈ ਕੇ ਪਾਣਿਨੀ ਨੇ ਇਨ੍ਹਾਂ ਦਾ ਜ਼ਿਕਰ ਕੀਤਾ ਹੈ ਜਿਵੇਂ ਕਸੂਦਰਕ ਅਤੇ ਮੱਲਵ ਜਿਨ੍ਹਾਂ ਨਾਲ ਸਿਕੰਦਰ ਦੀ ਟੱਕਰ ਹੋਈ ਸੀ।[57] ਪਾਣਿਨੀ

---

54. सघे ह्वौ गण प्रंषंसयीः।
(ਸਘੇ ਹਵੌਂ ਗਣ ਪ੍ਰਸ਼ੰਸਯੀਹ।) *(Panini, 3.3.86)*

55. गण प्रशंसयीः किम्। संधाम।।
(ਗਣ ਪ੍ਰਸ਼ੰਸਯੀਹ ਕਿਮ। ਸੰਘਾਮ॥) *(Kasika, p. 214)*

56. गणाना वृत्तिमिच्छामि श्रोतुं मतिमता वर।
यथा गणाः प्रच्ड पन्ते न भिद्यन्ते च भारत।
उरींष्च विर्जिगाषन्ते सुहृदः प्राप्नुवन्ति च।
भेदमूलो विनाशोहि गणानामु पलक्ष्ये।
मंत्र स्‍वरणं दु बहुनामिति मे मतिः।।
(ਗਣਾਨਾ ਵ੍ਰਿਤਿਮਿਛਾਮਿ ਸ਼੍ਰੋਤੁੰ ਮਤਿਮਤਾ ਵਰ।
ਯਥਾ ਗਣਾਹ ਪ੍ਰਚੰਡ ਪੰਤੇ ਨ ਭਿਧਯੰਤੇ ਚ ਭਾਰਤ।
ਉਰੀਂਸ਼ਚ ਵਿਰਜਿਗਾਸ਼ੰਤੇ ਸੁਹਿਰਦਹ ਪ੍ਰਾਪਨੁਵੰਤਿ ਚ।
ਭੇਦਮੂਲੋ ਵਿਨਾਸ਼ੋਹਿ ਗਣਾਨਾਮੁ ਪਲਕਸ਼ਯੇ।
ਮੰਤ੍ਰ ਸਵਰਣੰ ਦੁ ਬਹੁਨਾਮਿਤਿ ਮੇ ਮਤਿਹ॥) *(Santiparvan, Mahabharata, 107, 6-8)*

57. *Panini*, V, III, 116-17.

ਦਸਦਾ ਹੈ ਕਿ ਇਨ੍ਹਾਂ ਵਿੱਚੋਂ ਕੁਝ ਗਣ ਅਯੁੱਧਯਾਜੀਵਨਿਸ ਹੋਇਆ ਕਰਦੇ ਸਨ, ਜਿਨ੍ਹਾਂ ਵਿਚ ਸਾਰੇ ਰਿਸ਼ਟ ਪੁਸ਼ਟ ਨਾਗਰਿਕ ਹਥਿਆਰਬੰਦ ਹੁੰਦੇ। ਪਿੱਛੇ ਅਸੀਂ ਦੇਖ ਚੁੱਕੇ ਹਾਂ ਯੂਨਾਨੀ ਲੇਖਕਾਂ ਨੇ ਜਾਣਿਆ ਕਿ ਕਸੂਦਰਕ ਅਤੇ ਮੱਲਵ ਆਪਣੀ ਸੈਨਿਕ ਯੋਗਤਾ ਕਾਰਨ ਪ੍ਰਸਿੱਧ ਸਨ। ਕੀ ਇਹ ਲੋਕ ਗੁਰੂ ਗੋਬਿੰਦ ਸਿੰਘ ਦੇ ਖ਼ਾਲਸਾ ਦੇ ਪੂਰਵਜ ਸਨ ਜਿਨ੍ਹਾਂ ਨੂੰ ਸ਼ਸਤਰਧਾਰੀ ਹੋਣ ਅਤੇ ਸ਼ਸਤਰ ਵਿੱਦਿਆ ਸਿਖਣ ਦਾ ਹੁਕਮ ਹੋਇਆ ਤਾਂ ਕਿ ਉਹ ਆਪਣੀ ਰਾਜਸੀ ਸੁਤੰਤਰਤਾ ਅਤੇ ਰਹਿਤ ਮਰਯਾਦਾ ਦੀ ਰਖਿਆ ਕਰ ਸਕਣ ?[58]

ਸੰਘਾਂ ਦਾ ਜ਼ਿਕਰ ਕਰਦਿਆਂ ਪਾਣਿਨੀ ਇਕ ਹੋਰ ਨੁਕਤਾ ਸ਼ਾਮਲ ਕਰਦਾ ਹੈ ਕਿ ਇਹ ਲੋਕ ਵਾਹੀਕ ਇਲਾਕੇ ਦੇ ਵਸਨੀਕ ਸਨ। ਕਸਿਕਵ੍ਰਿਤੀ ਅਨੁਸਾਰ ਕਸੂਦਰਕ ਅਤੇ ਮੱਲਵ, ਬਾਰੇ ਯੂਨਾਨੀਆਂ ਨੇ ਲਿਖਿਆ, ਵਾਹੀਕ ਸੰਘ[59] ਸਨ। ਮਹਾਂਭਾਰਤ ਅਨੁਸਾਰ ਵਾਹੀਕ ਦੇਸ ਹਿਮਾਲਾ ਤੋਂ ਪਰ੍ਹੇ-ਪਰੇਰੇ ਹੈ[60], ਯਾਨੀ ਕਿ ਇਸ ਵਿਚ ਹਿਮਾਚਲ ਪ੍ਰਦੇਸ ਦੀਆਂ ਪਹਾੜੀਆਂ ਸ਼ਾਮਲ ਨਹੀਂ ਹਨ।

ਇਹ ਵਾਹੀਕ ਪ੍ਰਦੇਸ ਵਾਸਤਵ ਵਿਚ ਸਿੱਖ ਹੋਮਲੈਂਡ ਹੈ ਜਿਥੇ ਸਿੱਖੀ ਦਾ ਜਨਮ ਹੋਇਆ, ਸਿੱਖ ਸਿਆਸਤ ਦੇ ਗਣਤੰਤਰ ਦੇ ਅੰਕੁਰ ਇਨ੍ਹਾਂ ਪੁਰਾਤਨ ਗਣਾਂ ਵਿੱਚੋਂ ਪੁੰਗਰੇ, ਇਨ੍ਹਾਂ ਗਣਾਂ ਨਸਲਾਂ ਨਾਲ ਗੁਰੂ ਗੋਬਿੰਦ ਸਿੰਘ ਦਾ ਰਿਸ਼ਤਾ ਨਾਤਾ ਸੀ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਇਸੇ ਵਾਹੀਕ ਦੇਸ ਵਿਚ ਸੀ ਜਿਸ ਵਿਚ ਜੰਮੂ ਕਾਂਗੜੇ ਦੇ ਅਰਧ ਪਹਾੜੀ ਇਲਾਕੇ ਅਤੇ ਕਸ਼ਮੀਰ ਘਾਟੀ, ਲਘੁ ਤਿੱਬਤ ਪ੍ਰਦੇਸੀ ਇਲਾਕੇ ਵੀ ਇਸ ਵਿਚ ਵਧਾਏ ਗਏ। ਮਹਾਰਾਜਾ ਰਣਜੀਤ ਸਿਘ ਦੀ ਤਾਨਾਸ਼ਾਹੀ ਸਿਆਸੀ ਪਾਲਿਸੀ ਵਾਹੀਕ[61] ਪ੍ਰਾਂਤ ਦੇ ਗਣਤੰਤਰੀ ਸੁਭਾਅ ਤੋਂ ਇਕਦਮ ਉਲਟ ਸੀ। ਜਦੋਂ ਇਸ ਵਿਚ ਹਿਮਾਲਾ ਦੇ ਜੰਮੂ ਅਤੇ ਕਾਂਗੜਾ ਇਲਾਕੇ ਇਸ ਵਿਚ ਸ਼ਾਮਲ

---

58. ਦਿਲਚਸਪ ਤੱਥ ਹੈ ਕਿ ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿਚ ਜਦੋਂ ਭਾਰਤ ਵਿਚ ਬਰਤਾਨਵੀ ਸੱਤਾ ਵਿਸਤ੍ਰਿਤ ਹੋ ਰਹੀ ਸੀ, ਨੇ ਇਕ ਨਿਰਪੱਖ ਰਿਪੋਰਟ ਵਿਚ ਲਿਖਿਆ ਕਿ ਪੰਜਾਬ ਦੇ ਸਿੱਖ ਰਾਜ ਦਾ ਸੁਭਾਉ 'ਜੰਗਜੂ-ਗਣਤੰਤਰ' ਵਾਂਗ ਹੈ। ਬਰਤਾਨਵੀ ਗਵਰਨਰ-ਜਨਰਲ ਸਰ ਹੈਨਰੀ ਹਾਰਡਿੰਗ ਨੇ ਫ਼ਰਵਰੀ 1848 ਨੂੰ ਆਪਣੇ ਇਕ ਖਤ ਵਿਚ ਲਿਖਿਆ, "ਜੇ ਮੈਂ ਗੁਲਾਬ ਸਿੰਘ ਅਤੇ ਉਸ ਦੇ ਪਹਾੜੀ ਕਬੀਲਿਆਂ ਨੂੰ ਕਸ਼ਮੀਰ ਸਣੇ ਵੱਖ ਕਰ ਸਕਾਂ, ਤਦ ਮੈਂ ਇਸ ਜੰਗਜੂ-ਗਣਤੰਤਰ ਨੂੰ ਕਮਜ਼ੋਰ ਕਰ ਸਕਾਂਗਾ।

*(ਹਵਾਲਾ ਗੰਡਾ ਸਿੰਘ, ਪੱਤਰ ਵਿਹਾਰ, ਐਂਗਲੋ ਸਿੱਖ ਵਾਰਜ਼, ਪੰ. 105, ਫੁਟਨੋਟ)*

59. वाहीकेषु या आयुधजीवि संघस्तद्वाचितं... क्षौद्रव्य मालव्यः।
(ਵਾਹੀਕੇਸ਼ ਯਾ ਅਯੁਧਜੀਵਿ ਸੰਘਸ੍ਤਦ੍ਵਾਚਿਤੰ... ਕਸ਼ੌਦ੍ਰਵਯ ਮਾਲਵ੍ਯਹ।)

*(Panini, pp. 455-56)*

60. *Karanaparva Mahabharata,* XLIV, 6.
61. ਪੰਜਾਬੀ ਬੋਲੀ ਵਿਚ ਵਾਹੀਕ ਜਾਂ ਵਾਹੀਕਾਰ ਸ਼ਬਦ ਕਿਸਾਨਾਂ ਲਈ ਅਜੇ ਵੀ ਵਰਤਿਆ ਜਾਂਦਾ ਹੈ, ਜਿਸ ਦਾ ਅਰਥ ਹੈ – ਕਾਸ਼ਤਕਾਰ, ਜ਼ਿਮੀਦਾਰ। ਸੰਸਕ੍ਰਿਤ ਦੇ ਮੂਲ ਸ਼ਬਦ ਵਾਹੀਕ ਦਾ ਅਰਥ ਦਰਿਆ ਦੀ ਧਰਤੀ ਹੈ, ਇਹ ਕ੍ਰਿਆ ਵਹਿ, ਯਾਨਿ ਕਿ ਵਗਣਾ ਤੋਂ ਬਣਿਆ ਹੈ, ਨਦੀ ਨੂੰ ਵਾਹਿਨੀ ਕਹਿੰਦੇ ਹਨ। ਪੰਜਾਬ ਅਤੇ ਸਿੰਧ ਘਾਟੀ ਨੂੰ ਆਦਿਕਾਲ ਤੋਂ ਦਰਿਆਵਾਂ ਦੀ ਭੂਮੀ ਕਹਿੰਦੇ ਹਨ।

ਕਰ ਲਏ, 1849 ਵਿਚ ਸਿੱਖ ਸਲਤਨਤ ਦਾ ਵਿਸਫੋਟ ਹੋ ਗਿਆ ਕਿਉਂਕਿ ਖ਼ਾਲਸਾ ਸੈਨਾ ਦੀ ਗਣਤੰਤਰੀ ਪਾਲਿਸੀ ਨਾਲ ਪਹਾੜੀਆਂ ਦੀ ਤਾਨਾਸ਼ਾਹੀ ਪਾਲਿਸੀ ਟਕਰਾਉਂਦੀ ਸੀ, ਪਹਾੜੀ ਡੋਗਰਿਆਂ ਧਿਆਨ ਸਿੰਘ ਤੇ ਗੁਲਾਬ ਸਿੰਘ ਨੇ ਸਰਕਾਰ ਦਾ ਕੰਟਰੋਲ ਪੂਰੀ ਤਰ੍ਹਾਂ ਆਪਣੇ ਹੱਥਾਂ ਵਿਚ ਲੈ ਲਿਆ ਹੋਇਆ ਸੀ।

ਇਹ ਗਣ ਜਾਂ ਗਣਤੰਤਰ ਕੇਵਲ ਵਾਹੀਕ ਪ੍ਰਾਂਤ ਵਿਚ ਸੀਮਿਤ ਨਹੀਂ ਸਨ, ਤਾਂ ਵੀ ਸੰਭਵ ਹੈ ਕਿ ਪ੍ਰਾਚੀਨ ਭਾਰਤ ਦੇ ਗਣਤੰਤਰ ਦਾ ਜਨਮ ਅਤੇ ਹੋਮਲੈਂਡ ਇਥੇ ਹੋਇਆ। ਪੁਰਾਤਨ ਹਿੰਦੂ ਸਾਹਿਤ ਵਿਚ ਭਾਰਤ ਵਿਚਲੇ ਹੋਰ ਕਈ ਗਣਾਂ ਦੇ ਗਤੀਸ਼ੀਲ ਹੋਣ ਦਾ ਵੀ ਜ਼ਿਕਰ ਹੈ ਪਰ ਇਸਦੀ ਵਿਸਤ੍ਰਿਤ ਵਿਆਖਿਆ ਇਥੇ ਪ੍ਰਸੰਗਹੀਣ ਹੋਵੇਗੀ। ਇਨ੍ਹਾਂ ਗਣਰਾਜਾਂ ਨੇ ਆਪਣੇ ਸਿਕੇ ਜਾਰੀ ਕੀਤੇ ਜੋ ਖ਼ੁਦਾਈ ਵਿੱਚੋਂ ਮਿਲੇ, ਅਜਾਇਬਘਰਾਂ ਅਤੇ ਨਿਜੀ ਸੰਗ੍ਰਹਿਆਲਿਆਂ ਵਿਚ ਮਿਲਦੇ ਹਨ। ਇਹ ਸਿਕੇ ਕਿਸੇ ਵਿਅਕਤੀ ਦੇ ਨਾਮ ਉਪਰ ਨਹੀਂ, ਗਣ ਦੇ ਨਾਮ ਉਪਰ ਢਾਲੇ ਗਏ ਜਿਸ ਨਾਲ ਇਨ੍ਹਾਂ ਪੁਰਾਤਨ ਰਾਜਨੀਤਕ ਸੰਸਥਾਵਾਂ ਦਾ ਸਿੱਖ ਸਿਆਸੀ ਪਰੰਪਰਾ ਨਾਲ ਸੰਬੰਧ ਜੁੜ ਜਾਂਦਾ ਹੈ। ਇਨ੍ਹਾਂ ਸਿਕਿਆਂ ਉਪਰ ਆਦਿਕਾਲੀ ਸਾਖੀਆਂ ਖੁਣੀਆਂ ਹੋਈਆਂ ਹਨ ਜੋ ਪੂਰਬ ਈਸਾ ਦੇ ਸਮੇਂ ਦੀਆਂ ਹਨ ਜਿਨ੍ਹਾਂ ਉਪਰ ਅਜਿਹੇ ਸੰਦੇਸ਼ ਉਕਰੇ ਹੋਏ ਹਨ: "ਅਰਜੁਨਾਯਨੀਆਂ ਦੀ ਵਿਜੈ ਹੋਏ", "ਯੌਧੇਯ ਗਣ ਦੀ ਵਿਜੈ ਹੋਵੈ।"[62] ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪ੍ਰਥਾਇ ਜੋ ਸ਼ਬਦ ਘੜੇ ਅਤੇ ਪ੍ਰਚਲਿਤ ਕੀਤੇ, ਉਹ ਹਨ: "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।" ਇਸ ਨਾਅਰੇ ਦੀਆਂ ਜੜ੍ਹਾਂ ਅਤੇ ਸਨਾਤਨ ਖ਼ਿਆਲ ਪੁਰਾਤਨ ਗਣਤੰਤਰ ਵਿਚ ਮੌਜੂਦ ਹਨ।

8 ਅਕਤੂਬਰ 1708 ਦੀ ਅੱਧੀ ਰਾਤ ਗੁਰੂ ਗੋਬਿੰਦ ਸਿੰਘ ਜੋਤੀ ਜੋਤ ਸਮਾ ਗਏ। ਕੁਝ ਸਮਾਂ ਪਹਿਲਾਂ ਸਿੱਖ ਰਾਜ ਸਥਾਪਤ ਕਰਨ ਹਿਤ ਉਨ੍ਹਾਂ ਨੇ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਤੋਰ ਦਿੱਤਾ ਸੀ ਤੇ ਜਿਹੜੀ ਨੀਤੀ ਅਪਨਾਉਣੀ ਹੈ, ਉਸ ਬਾਰੇ ਵਿਸਥਾਰ ਨਾਲ ਹਦਾਇਤਾਂ ਦੇ ਦਿੱਤੀਆਂ ਸਨ[63], ਕਿ ਸਰਕਾਰ ਕਿਸ ਵੰਨਗੀ ਦੀ ਹੋਵੇ।[64] ਗੁਰੂ ਜੀ ਦੇ ਅਕਾਲ ਚਲਾਣੇ ਤੋਂ ਮਹਿਜ਼ ਦੋ ਸਾਲ ਬਾਦ ਨਵੰਬਰ 1710 ਵਿਚ ਸਿੱਖਾਂ ਨੇ ਸਰਹਿੰਦ ਵਰਗੀ ਮਹੱਤਵਪੂਰਨ ਰਾਜਧਾਨੀ ਉਪਰ ਸਵਰਾਜ ਦੀ ਸਥਾਪਨਾ ਕਰ ਲਈ, ਜਿਸ ਸਦਕਾ ਦਿੱਲੀ ਦੀ ਖ਼ਾਨਦਾਨੀ ਮੁਗ਼ਲ ਸਲਤਨਤ ਸਾਰੇ ਭਾਰਤ ਵਿਚ ਲੜਖੜਾ ਗਈ। ਨਿਰੰਕੁਸ਼ ਸਰਕਾਰ ਦਾ ਜਿਹੜਾ ਸਿਕਾ ਸਿੱਖਾਂ ਨੇ ਘੜਿਆ, ਉਸ ਉਪਰ ਹੇਠ ਲਿਖੇ ਯਾਦਗਾਰੀ ਸ਼ਬਦ ਹਨ:

---

62. A. Cunningham, *Coins of Ancient India,* pp. 77-79. Plates, VI. VII; V. C. Smith, *Catalogue of Coins in the Indian Museum,* I, pp. 166-170.
63. ਦੇਖੋ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ,* III, ii, 6, 15.
64. ਗੁਰੂ ਜੀ ਨੇ ਬੰਦਾ ਸਿੰਘ ਨੂੰ ਵਿਹਾਰ ਵਿਚ ਸ਼ੁੱਧ ਰਹਿਣ, ਪਰਾਈ ਔਰਤ ਨੂੰ ਨਾ ਛੂਹਣ, ਮਨੋਂ-ਬਚਨੋਂ ਖਰਾ ਰਹਿਣ, ਆਪਣੇ ਆਪ ਨੂੰ ਖ਼ਾਲਸਾ ਪੰਥ ਦਾ ਸੇਵਕ ਜਾਣਨ ਦੀ ਤਾਕੀਦ ਕੀਤੀ, ਖ਼ਾਲਸਾ ਪੰਥ ਜੋ ਇਤਿਹਾਸ ਵਿਚ ਗੁਰੂ ਹੋਵੇਗਾ। ਪੰਜ ਪਿਆਰਿਆਂ ਦੀ ਸਲਾਹ ਅਨੁਸਾਰ ਅਮਲ ਕਰਨਾ।
*(Teja Singh Ganda Singh, A Short History of the Sikhs, Vol. I, p. 80)*

ਸਦੈਵ ਕਾਲ ਲਈ ਆਪਣੀ ਪ੍ਰਭੂਸੱਤਾ ਦੇ ਚਿੰਨ੍ਹ ਵਜੋਂ ਸਿਕਾ ਜਾਰੀ ਕੀਤਾ। ਇਹ ਦੈਵੀ ਖ਼ਜ਼ਾਨਾ ਗੁਰੂ ਨਾਨਕ ਦੇ ਕੇਂਦਰੀ ਸਿਧਾਂਤ (ਦੇਗ) ਵਿੱਚੋਂ ਪ੍ਰਗਟਿਆ ਅਤੇ ਫ਼ਤਿਹ, ਸ਼ਾਹਾਂ ਦੇ ਸ਼ਾਹ, ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਪਾਸੋਂ ਹਾਸਲ ਹੋਈ।[65]

ਪ੍ਰਭੂਸੱਤਾ ਦੀ ਮੁਹਰ ਪ੍ਰਵਾਨ ਹੋ ਕੇ ਲਾਗੂ ਹੋਈ, ਜਿਸ ਉਪਰ ਲਿਖਤ ਸੀ :

ਅਨੰਤ ਖ਼ੁਸ਼ਹਾਲੀ, ਹਥਿਆਰਾਂ ਦੀ ਤਾਕਤ, ਨਿਰੰਤਰ ਫ਼ਤਿਹ ਅਤੇ ਸਰਬਸਾਂਝੀ ਦੌਲਤ, ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਪਾਸੋਂ ਮਨੁੱਖਤਾ ਨੂੰ ਦਾਤ ਮਿਲੀ।[66]

ਪੁਰਾਤਨ ਆਰੀਆ ਸਿਆਸਤ ਦੀ ਸਨਾਤਨੀ ਪਰੰਪਰਾ ਸੀ ਕਿ ਉਨ੍ਹਾਂ ਦੀ ਆਪਣੀ ਪੌਰਾਣਿਕ ਸਾਖੀ ਅਤੇ ਮੁਹਰ ਹੋਵੇ, ਜਿਸ ਨੂੰ 'ਲਕਸਣਮ' ਅਤੇ 'ਅੰਕਮ' ਕਹਿੰਦੇ ਸਨ, ਇਹ ਪਾਣਿਨੀ ਦੀ ਲਿਖਤ ਵਿਚ ਮੌਜੂਦ ਹੈ।[67] ਪੰਜ ਸਾਲ ਦੀ ਥੋੜ੍ਹੇ ਅਰਸੇ ਦੀ ਪ੍ਰਭੂਸੱਤਾ ਮਾਣਨ ਤੋਂ ਬਾਦ ਅਗਲੇ ਪੰਜਾਹ ਸਾਲ ਸਿੱਖਾਂ ਨੂੰ ਮੁਗ਼ਲ ਅਤੇ ਅਫ਼ਗ਼ਾਨ ਜਾਬਰਾਂ ਪਾਸੋਂ ਅਤਿ ਦੀ ਕਤਲੋਗ਼ਾਰਤ ਦਾ ਸਾਹਮਣਾ ਕਰਨਾ ਪਿਆ ਜਦੋਂ ਤਕ 1760 ਵਿਚ ਜੱਸਾ ਸਿੰਘ ਆਹਲੂਵਾਲੀਆ ਦੀ ਕਮਾਨ ਹੇਠ ਲਾਹੌਰ ਵਿਖੇ ਮੁੜ ਆਪਣੀ ਪ੍ਰਭੂਸੱਤਾ ਦਾ ਐਲਾਨ ਨਹੀਂ ਕੀਤਾ। ਉਨ੍ਹਾਂ ਨੇ ਉਸੇ ਇਬਾਰਤ ਵਾਲਾ ਬਾਬਾ ਬੰਦਾ ਸਿੰਘ ਦਾ ਸਿੱਕਾ ਮੁੜ ਜਾਰੀ ਕੀਤਾ। ਪੰਜ ਸਾਲ ਤਕ ਫਿਰ ਸਿੱਖਾਂ ਨੂੰ ਤਾਕਤਵਰ ਜਰਵਾਣੇ ਅਹਿਮਦਸ਼ਾਹ ਅਬਦਾਲੀ ਪਾਸੋਂ ਨਸਲਕੁਸ਼ੀ ਦਾ ਸਾਹਮਣਾ ਕਰਨਾ ਪਿਆ। ਇਸ ਪਿੱਛੋਂ 1765 ਵਿਚ ਮੁੜ ਸਿੱਖਾਂ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ ਤੇ ਸਨਾਤਨ ਆਰੀਆ ਪਰੰਪਰਾ ਅਨੁਸਾਰ ਅਤੇ ਗੁਰੂ ਗੋਬਿੰਦ ਸਿੰਘ ਦੀ ਗਣਤੰਤਰੀ ਪ੍ਰਣਾਲੀ ਨੂੰ ਅਪਣਾਉਂਦਿਆਂ ਉਹੀ ਮੁਹਰ ਮੁੜ ਜਾਰੀ ਕੀਤੀ ਜਿਹੜੀ 1710 ਵਿਚ ਬਾਬਾ ਬੰਦਾ ਸਿੰਘ ਨੇ ਘੜੀ ਸੀ।

ਇਸ ਸਥਿਤੀ ਅਤੇ ਇਸ ਪਰੰਪਰਾ ਨੂੰ ਪਹਿਲੀ ਵਾਰ ਮਹਾਰਾਜਾ ਰਣਜੀਤ ਸਿੰਘ ਨੇ ਸਹਿਜੇ ਸਹਿਜੇ ਆਪਣੀ ਸਵਾਰਥ ਸਿਧੀ ਵਾਸਤੇ ਖੋਰਾ ਲਾਇਆ।

ਲਗਭਗ 25 ਸਾਲ ਤਕ ਲਾਹੌਰ ਰਾਜਧਾਨੀ ਵਿਚ ਸਿੱਖ ਰਾਜ ਸੱਤਾ ਸਿੱਖ ਸਰਦਾਰਾਂ ਦੇ ਹੱਥ ਵਿਚ ਰਹੀ, ਜਿਸ ਦੌਰਾਨ ਉਨ੍ਹਾਂ ਨੇ ਪੂਰੇ ਪੰਜਾਬ ਨੂੰ ਵਿਦੇਸ਼ੀ

---

65. سِکہ زہ بر ہر دو عالم تیغِ نانک واہب است فتح گوبند شاہِ شاہان فضلِ سچا صاحب است

66. دیگ و تیغ و فتح و نصرت بیدرنگ یافت از نانک گورو گوبند سنگھ
ਦੇਗ-ਓ-ਤੇਗ਼-ਓ-ਫਤਿਹ ਨੁਸਰਤਿ ਬੇਦਰੰਗ।
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ॥
ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗਿ ਨਾਨਕ ਵਾਹਿਦ ਅਸਤ॥
ਫਤਿਹ ਗੋਬਿੰਦ ਸਿੰਘ ਸ਼ਾਹਿ ਸ਼ਾਹਾਂ ਫਜ਼ਲਿ ਸੱਚਾ ਸਾਹਿਬ ਅਸਤ॥

67. संघाङ्वुस्नलक्षोश्वत्रजित्रामण।
मार्गः संघः। मार्गव्ुस्त्र मार्ग लक्षणम्।।
(ਸੰਘਾਡੱਠਸਨਲਕਸ਼ੋਵਤ੍ਰਜਿਤ੍ਰਾਮਣ।
ਮਾਰਗਹ ਸੰਘਹ। ਮਾਰਗਠਸਤ੍ਰ ਮਾਰਗ ਲਕਸ਼ਣਮ॥)
*(Kashikavritti (Comments) V.7.127, p. 350)*

ਧਾੜਵੀਆਂ ਤੋਂ ਮੁਕਤ ਕਰਵਾਉਣਾ ਸੀ, ਜਮੁਨਾ ਤੋਂ ਸਿੰਧ ਤਕ ਦਾ ਪੰਜਾਬ ਵਿਦੇਸ਼ੀ ਪੰਜਾਲੀ ਤੋਂ ਮੁਕਤ ਕਰਾਉਣਾ ਸੀ। ਆਪਣੇ ਜਿੱਤੇ ਹੋਏ ਇਲਾਕਿਆਂ ਦੀ ਜਾਣਕਾਰੀ ਸਰਦਾਰ, ਅਕਾਲ ਤਖ਼ਤ ਅੰਮ੍ਰਿਤਸਰ ਵਿਖੇ ਦਰਜ ਕਰਾਉਂਦੇ ਸਨ। ਹਰੇਕ ਜਥੇ ਦੀ ਇਕ-ਇਕ ਫ਼ਾਈਲ ਹੁੰਦੀ ਸੀ ਜਿਸਨੂੰ ਮਿਸਲ ਕਹਿੰਦੇ ਸਨ ਤੇ ਸਿੱਖ ਸਿਆਸਤ ਦਾ ਇਹ ਰਾਜ ਖ਼ਾਲਸਈ ਅਸੂਲਾਂ ਅਨੁਸਾਰ ਸਥਾਪਤ ਹੋਇਆ। ਇਹ ਹੈ ਸਿੱਖ ਮਿਸਲਾਂ ਜਾਂ ਸਿੱਖ ਰਿਆਸਤਾਂ ਦਾ ਆਗ਼ਾਜ਼। ਬਾਰਾਂ ਸਿੱਖ ਮਿਸਲਾਂ ਜਾਂ ਜਥੇ ਸਨ, ਹਰੇਕ ਦਾ ਇੰਚਾਰਜ ਇਕ ਸਰਦਾਰ। ਇਹ ਬੇਸ਼ਕ ਆਪੋ-ਆਪਣੇ ਇਲਾਕਿਆਂ ਵਿਚ ਵੰਡੇ ਹੋਏ ਸਨ ਪਰ ਸਭ ਦਾ ਸਾਂਝਾ ਨਿਸ਼ਾਨਾ ਸਿੱਖ ਸਿਧਾਂਤਾਂ ਅਨੁਸਾਰ ਆਪਣੇ ਪੁਰਖਿਆਂ ਅਤੇ ਗੁਰੂ ਗੋਬਿੰਦ ਸਿੰਘ ਦੇ ਆਸ਼ਿਆਂ ਉਪਰ ਸਿੱਖ ਰਾਜ ਉਸਾਰਨਾ ਸੀ।[68]

ਸਾਲ ਵਿਚ ਦੋ ਵਾਰ ਹਰੇਕ ਸਰਦਾਰ ਆਪਣੇ ਇਲਾਕੇ ਅਤੇ ਆਪਣੀ ਫ਼ੌਜ ਦੀ ਪੂਰੀ ਜਾਣਕਾਰੀ ਖ਼ੁਦ ਜਾ ਕੇ ਅਕਾਲ ਤਖ਼ਤ ਦੇ ਸਰਬਰਾਹ ਪਾਸ ਆਪਣੀ ਮਿਸਲ ਵਿਚ ਦਰਜ ਕਰਵਾਉਂਦਾ ਤੇ ਇਹ ਵੀ ਦਸਦਾ ਕਿ ਉਸ ਨੇ ਆਪਣੇ ਕਬਜ਼ੇ ਅਧੀਨ ਇਲਾਕੇ ਵਿਚ ਸ਼ਾਸਨ ਦਾ ਬੰਦੋਬਸਤ ਕਿਹੋ ਜਿਹਾ ਕੀਤਾ ਹੈ। ਵਿਦੇਸ਼ੀ ਚਸ਼ਮਦੀਦ ਕਾਲਮਨਵੀਸ ਸਰ ਜਾਰਜ ਕੈਂਪਬੈੱਲ, ਫੂਲਕੀਆਂ ਰਿਆਸਤ ਦਾ ਵੇਰਵੇ ਸਹਿਤ ਬਿਆਨ ਕਰਦਾ ਹੈ ਕਿ ਇਸ ਵਿਚ ਪਟਿਆਲਾ, ਨਾਭਾ ਅਤੇ ਜੀਂਦ ਦੇ ਇਲਾਕੇ ਸਨ :

> ਇਹ ਪਿੰਡ ਵਾਂਗ ਜਾਂ ਮਿਉਂਸਿਪਲ ਵਾਂਗ ਨਹੀਂ, ਕੂਟਨੀਤਕ ਤੌਰ ’ਤੇ ਇਕ ਰਾਜ ਸੀ ਜਿਸਦਾ ਆਪਣਾ ਪ੍ਰਸ਼ਾਸਨ, ਆਪਣੀ ਅਦਾਲਤ ਸੀ। ਕੋਈ ਮਾਲਕ ਜਾਂ ਪੁਸ਼ਤੈਨੀ ਰਾਜਾ ਨਹੀਂ ਸੀ, ਸਰਕਾਰ ਪੰਚ ਚਲਾਉਂਦੇ ਸਨ ਜੋ ਵਡੇਰੇ ਪ੍ਰਤਿਨਿਧ ਸਨ। ਮੇਰੇ ਆਪਣੇ ਸਮੇਂ ਤਕ ਮਹਿਰਾਜ ਪੂਰਨ ਸੁਤੰਤਰ ਗਣਰਾਜ ਸੀ।[69]

ਇਹ ਲੇਖਕ ਅੱਗੇ ਜਾ ਕੇ ਦਸਦਾ ਹੈ :

> ਸਿੱਖ ਪ੍ਰਣਾਲੀ ਉਸੇ ਤਰ੍ਹਾਂ ਦੀ ਹੈ ਜਿਵੇਂ ਜਰਮਨ ਪ੍ਰਣਾਲੀ ਵਿਕਸਿਤ ਹੋਈ। ਉਨ੍ਹਾਂ ਦੀਆਂ ਮਿਸਲਾਂ ਜਾਂ ਰਿਆਸਤਾਂ ਹਨ। ਮੁਢਲੀਆਂ ਬਾਰਾਂ ਮਿਸਲਾਂ ਸਨ। ਹਰੇਕ ਮਿਸਲ ਦਾ ਆਪਣਾ ਸਰਦਾਰ ਹੁੰਦਾ ਤੇ ਉਸਦੇ ਮਾਤਹਿਤ ਹੋਰ ਸਰਦਾਰ ਹੁੰਦੇ, ਹਰੇਕ ਘੁੜਸਵਾਰ ਦਾ ਜਿੱਤੇ ਇਲਾਕਿਆਂ ਵਿਚ ਆਪਣਾ ਆਪਣਾ ਹਿੱਸਾ ਹੁੰਦਾ। ਸਾਰੀਆਂ ਮਿਸਲਾਂ ਰਲ ਕੇ ਖ਼ਾਲਸਾ ਪੰਥ ਹੋ ਜਾਂਦੀਆਂ ਯਾਨੀ ਕਿ ਸਾਂਝਾ ਗਣਰਾਜ। ਜਰਮਨੀ ਵਾਂਗ ਪੂਰੇ ਪੰਥ ਦਾ ਇਕ ਮੁਖੀ ਚੁਣਿਆਂ ਜਾਂਦਾ ਸੀ ਜਿਸਦੀ ਆਪਣੀ ਤਾਕਤ ਮਾਮੂਲੀ ਹੁੰਦੀ ਤੇ ਉਹ ਪੁਸ਼ਤੈਨੀ ਨਹੀਂ ਹੁੰਦਾ ਸੀ।[70]

ਮੁਢਲੇ ਅਰਥ ਅਨੁਸਾਰ ਪੰਚ ਦਾ ਮਤਲਬ ਹੁੰਦਾ ਹੈ ‘ਪੰਜ’। ਪੰਜ ਦਾ ਹਿੰਦਸਾ ਡੈਸੀਮਲ ਪ੍ਰਣਾਲੀ ਵਿੱਚੋਂ ਉਗਮਿਆ ਹੈ, ਪ੍ਰਣਾਲੀ ਜੋ ਹਿੰਦੂ ਦਿਮਾਗ਼ ਨੇ ਦੁਨੀਆਂ ਨੂੰ ਦਿੱਤੀ। ਇਹ ਮਨੁੱਖੀ ਹੱਥ ਦੀਆਂ ਪੰਜ ਉਂਗਲਾਂ ਦਾ ਚਿੰਨ੍ਹ ਹੈ ਸਮੇਤ ਅੰਗੂਠੇ

---

68. L. Griffin, *Rajas of the Punjab,* 1870, p. 16; James Browne, *History of the Origin and Progress of the Sikhs* as quoted by Ganda Singh Teja Singh in *Early European Accounts of the Sikhs,* p. 61.
69. George Campbel, *Memoirs of My Indian Career,* I, pp. 42-43.
70. *Ibid.*

ਦੇ। ਅੰਗੂਠੇ ਦੀ ਤਕਨੀਕੀ ਵਰਤੋਂ ਬਦੌਲਤ ਬਾਕੀ ਪਸ਼ੂਆਂ ਤੋਂ ਮਨੁੱਖ ਅੱਗੇ ਲੰਘ ਗਿਆ। ਦੋਵਾਂ ਹੱਥਾਂ ਦੀਆਂ ਉਂਗਲਾਂ ਦਾ ਜੋੜ ਦਸ ਹੈ ਜੋ ਅਨੰਤ ਗਿਣਤੀ ਹੈ ਤੇ ਪੰਜ ਇਸ ਦਾ ਅੰਸ਼ ਹੈ। ਹਿੰਦਸਿਆਂ ਦੀ ਇਹ ਪ੍ਰਣਾਲੀ ਹੁਣ ਸਾਰੀ ਦੁਨੀਆਂ ਨੇ ਅਪਣਾ ਲਈ ਹੈ, 12 ਅਤੇ 60 ਦੀ ਰਾਸ਼ੀ ਰਾਹੀਂ ਬੇਬੀਲੋਨੀਆਂ ਨੇ ਜਿਹੜੀ ਗਿਣਤੀ ਦੀ ਪ੍ਰਣਾਲੀ ਅਪਣਾਈ, ਉਹ ਵੀ ਭਾਰਤੀ ਗਿਣਤੀ ਦੀ ਉਪਜ ਹੀ ਸੀ ਤੇ ਹੁਣ ਤਕ ਚਲਦੀ ਰਹੀ ਪਰ ਹੁਣ ਡੈਸੀਮਲ ਪ੍ਰਣਾਲੀ ਨੇ ਉਸਦੀ ਥਾਂ ਲੈ ਲਈ ਹੈ। ਬਾਰਾਂ ਦੀ ਗਿਣਤੀ ਸੂਰਜ ਦੇ ਸਾਲ ਵਾਲੇ ਬਾਰਾਂ ਮਹੀਨਿਆਂ ਦਾ ਚਿੰਨ੍ਹ ਵੀ ਹੈ ਤੇ ਬਾਰਾਂ ਰਾਸ਼ੀਆਂ ਦੀ ਵੀ ਤੇ ਇਸ ਨੂੰ ਪੰਜ ਨਾਲ ਗੁਣਾ ਕਰ ਕੇ ਸੱਠ ਦੀ ਗਿਣਤੀ ਹਾਸਲ ਹੋ ਜਾਂਦੀ ਹੈ। ਦੂਜੀ ਗਿਣਤੀ 16 ਹੈ ਜਿਹੜੀ ਪੁਰਾਣੇ ਭਾਰਤੀ ਸਿੱਕੇ ਚੁਆਨੀ ਦਾ ਚਿੰਨ੍ਹ ਹੈ, ਚਾਰ ਗੁਣਾ ਚਾਰ ਸੋਲਾਂ, ਚਾਰ ਪੁਲਾੜ ਦੀਆਂ ਚਾਰ ਬਾਹੀਆਂ ਦਾ ਪ੍ਰਤੀਕ ਹੈ ਜੋ ਹਿੰਦੂ ਗਿਣਤੀ ਅਨੁਸਾਰ ਸੰਪੂਰਨ ਅੰਕ ਹੈ। 'ਪੰਚ' ਸ਼ਬਦ ਅਰਥਵਵੇਦ ਵਿਚ ਮੌਜੂਦ ਹੈ, ਲੋਕਾਂ ਵਲੋਂ ਚੁਣੇ ਗਏ ਇਕ ਨੁਮਾਇੰਦੇ ਵਜੋਂ ਇਸ ਦਾ ਜ਼ਿਕਰ ਕਰਦਿਆਂ ਲਿਖਿਆ ਹੈ :

ਪੰਜ ਦਿਸ਼ਾਵਾਂ ਦੇ ਪ੍ਰਦੇਸ਼ ਦੇ ਪੰਚ ਜੋ ਸਦੈਵਕਾਲੀ ਸ਼ਾਨਾਂ ਦੇ ਮਾਲਕ ਹਨ, ਨੇ ਸੱਤਾ ਮਾਣਨ ਲਈ ਤੈਨੂੰ ਚੁਣਿਆ ਹੈ।[71]

'ਪੰਜ ਦਿਸ਼ਾਵਾਂ ਦੇ ਲੋਕਾਂ ਨੇ' ਦਾ ਅਰਥ ਹੈ ਕੰਪਾਸ ਦੀਆਂ ਚਾਰ ਦਿਸ਼ਾਵਾਂ ਅਤੇ ਪੰਜਵਾਂ ਕੇਂਦਰ ਜਿਥੇ ਇਹ ਆਪਣੇ ਆਪ ਨੂੰ ਪ੍ਰਦਰਸ਼ਿਤ ਕਰਦੀਆਂ ਹਨ, ਅਥਰਵ ਗਣ-ਸੂਤਰਾਂ ਵਿਚ ਪੰਚ ਦਾ ਅਕਸਰ ਜ਼ਿਕਰ ਸਭਾ-ਸਥਲ ਵਜੋਂ ਹੀ ਆਉਂਦਾ ਹੈ, ਪੂਰਾ ਸਦਨ। ਸਨਾਤਨੀ ਸੰਸਕ੍ਰਿਤ ਵਿਚ ਸ਼ਬਦ ਪੰਚ ਦਾ ਅਰਥ ਦੁਜੈਲੇ ਰੂਪ ਵਿਚ ਆਉਂਦਾ ਹੈ, ਨੈਤਿਕ ਬੌਧਿਕਤਾ, ਸ੍ਰੇਸ਼ਟ ਬੁੱਧੀ, ਉਹ ਜਿਸ ਨੂੰ ਨੈਤਿਕ ਬੋਧ ਨਾਲ ਨਿਵਾਜਿਆ ਗਿਆ ਹੋਵੇ, ਪ੍ਰਤਿਬਧਤਾ, ਜ਼ਮੀਰ ਵਾਲਾ। ਗੁਰੂ ਨਾਨਕ ਬਾਣੀ 'ਜਪੁ' ਵਿਚ ਪੰਚ ਸ਼ਬਦ ਦਾ ਜ਼ਿਕਰ ਇਸ ਪਿੱਠਭੂਮੀ ਵਿਚ ਸਮਝਿਆ ਜਾਏਗਾ। ਮੂਲ ਪਾਠ ਹੈ :

**ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥**
**ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥** *(ਜਪੁ, ਪੰ. 3)*

[ਪੰਚ ਸੱਚਾ ਵਿਧਾਨ ਹੈ। ਪੰਚ ਸ੍ਰੇਸ਼ਟਤਮ ਹਨ। ਰਾਜ ਦਰਬਾਰਾਂ ਵਿਚ ਪੰਚ, ਸ਼ਕਤੀ ਕੇਂਦਰ ਵਜੋਂ ਜਾਣੇ ਜਾਣ। ਰਾਜ ਸੱਤਾ ਭੋਗਣ ਵਾਸਤੇ ਉਚੇ ਦੀਵਾਨ ਉਪਰ ਕੇਵਲ ਪੰਚ ਬਿਰਾਜਮਾਨ ਹੋਣੇ ਯੋਗ ਹਨ। ਦੈਵੀ ਰਹਿਨੁਮਾਈ ਦੇ ਪ੍ਰਤਿਨਿਧ ਪੰਚ, ਚਾਨਣ ਦੀ ਮਸ਼ਾਲ ਹਨ।]

---

71. त्वां विशो वृणतां राज्याय त्वामिमाः प्रदिशः पञ्च देवीः।
वर्ष्मन् राष्ट्रस्य ककुदि श्रयस्व ततो न उग्रो वि भजा वसूनि।।
(ਤਵਾਂ ਵਿਸ਼ੋ ਵਰਿਣਤਾਂ ਰਾਜਯਾਯ ਤਵਾਮਿਮਾਹ ਪ੍ਰਦਿਸ਼ਹ ਪੰਞਚ ਦੇਵੀਹ।
ਵਰਸ਼ਮਨ ਰਾਸ਼ਟ੍ਰਸਯ ਕਕੁਦਿ ਸ਼੍ਰਯਸਵ ਤਤੋ ਨ ਉਗ੍ਰੋ ਵਿ ਭਜਾ ਵਸੂਨਿ॥
*(Atharvaveda, III, 4.2)*

ਗੁਰੂ ਗ੍ਰੰਥ ਦੇ ਪਾਠ ਦੇ ਅਰਥ ਨਮਿਤ ਇਨ੍ਹਾਂ ਪੰਕਤੀਆਂ ਬਾਰੇ ਗੁਰੂ ਗੋਬਿੰਦ ਸਿੰਘ ਨੇ ਪੰਜ ਪਿਆਰਿਆਂ ਦੀ ਸਤੁਤੀ ਇਉਂ ਐਲਾਨ ਕੀਤੀ :

> ਪੰਚਨ ਮਹਿ ਨਿਤ ਬਰਤਤ ਹੌਂ ਮੈਂ
> ਪੰਚ ਮਿਲਹਿ ਵਹਿ ਪੀਰਨਪੀਰ॥ *(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, III (I) vi, 41-42)*

ਸ਼ੁਕਰਚਕੀਆ ਮਿਸਲ ਦੇ ਸਰਦਾਰ ਰਣਜੀਤ ਸਿੰਘ ਨੇ 1799 ਵਿਚ ਲਾਹੌਰ ਅਤੇ ਆਲੇ-ਦੁਆਲੇ ਦਾ ਇਲਾਕਾ ਦੂਜੀਆਂ ਪੰਥਕ ਧਿਰਾਂ ਪਾਸੋਂ ਖੋਹ ਲਿਆ। ਮਿਥੀ ਯੋਜਨਾ ਅਨੁਸਾਰ 1801 ਵਿਚ ਵਿਸਾਖੀ ਦੇ ਦਿਨ ਉਸਨੇ ਹਿੰਦੂ ਤਾਨਾਸ਼ਾਹ ਦੀ ਪਰੰਪਰਾ ਅਨੁਸਾਰ ਆਪਣਾ ਰਾਜ-ਅਭਿਸ਼ੇਕ ਕਰਵਾ ਕੇ ਗ਼ੈਰ-ਸਿੱਖ ਰੁਤਬਾ 'ਮਹਾਰਾਜਾ' ਪਦ ਗ੍ਰਹਿਣ ਕੀਤਾ। ਉਸ ਅੰਦਰਲਾ ਚਤੁਰ ਕਿਸਾਨ ਭਾਂਪ ਗਿਆ ਸੀ ਕਿ ਉਹ ਸਿੱਖ ਸਿਆਸਤ ਦੇ ਆਧਾਰ ਉਪਰ ਮਾਰੂ ਸੱਟ ਮਾਰ ਰਿਹਾ ਹੈ। ਤਾਜਪੋਸ਼ੀ ਵਾਸਤੇ ਉਸਨੇ ਕੇਵਲ ਸਿੱਖ ਤਿਉਹਾਰ ਵਿਸਾਖੀ ਹੀ ਨਹੀਂ ਚੁਣਿਆ, ਆਪਣੀ ਸਾਜ਼ਸ਼ ਉਪਰ ਪਰਦਾਪੋਸ਼ੀ ਹਿਤ ਉਸਨੇ ਊਨੇ ਦੇ ਬੇਦੀ ਸਾਹਿਬ ਸਿੰਘ ਨੂੰ ਸੱਦਿਆ। ਚਤੁਰਾਈ ਨਾਲ ਤੇ ਆਪਣੀ ਕਰਤੂਤ ਛਿਪੀ ਰੱਖਣ ਵਾਸਤੇ ਉਸਨੇ ਐਲਾਨ ਕੀਤਾ— ਕੇਵਲ ਮੁਸਲਮਾਨ ਅਤੇ ਹਿੰਦੂ, ਯਾਨਿ ਕਿ ਗ਼ੈਰ-ਸਿੱਖ ਮੈਨੂੰ ਮਹਾਰਾਜਾ ਕਹਿਣਗੇ, ਕਿਸੇ ਵੀ ਸੂਰਤ ਵਿਚ ਸਿੱਖ 'ਮਹਾਰਾਜਾ' ਨਹੀਂ ਕਹਿਣਗੇ, ਉਨ੍ਹਾਂ ਲਈ ਮੈਂ ਹਮੇਸ਼ ਸਾਦਾ 'ਸਿੰਘ ਸਾਹਿਬ' ਹੋਵਾਂਗਾ, ਖ਼ਾਲਸਾ ਪੰਥ ਦਾ ਕੇਵਲ ਇਕ ਸਤਿਕਾਰਯੋਗ ਮੈਂਬਰ। ਆਪਣੀ ਤਾਜਪੋਸ਼ੀ ਦੇ ਕੁਝ ਕੁ ਸਾਲਾਂ ਅੰਦਰ ਹੀ ਉਸ ਨੇ ਸਿੱਖ ਸਿਆਸਤ ਦੀ ਸ਼ਿਰੋਮਣੀ ਸੱਤਾ ਗੁਰਮਤਾ ਦਾ ਭੋਗ ਪਾ ਦਿੱਤਾ ਤੇ ਰਾਜ ਵਿਸਥਾਰ ਕਰਨ ਹਿਤ ਮਨਮਰਜ਼ੀ ਦਾ ਮੰਤਰੀ ਮੰਡਲ ਥਾਪ ਕੇ ਉਸ ਨੂੰ ਸਰਕਾਰ ਚਲਾਉਣ ਲਈ ਕਿਹਾ। ਹਿੰਦੂ ਰਾਜਸੱਤਾ ਦੀ ਪ੍ਰਣਾਲੀ ਅਨੁਸਾਰ ਸਟੇਟ ਦੀ ਸਾਰੀ ਸ਼ਕਤੀ ਦਾ ਉਹ ਇਕੱਲਾ ਨਿਰੰਕੁਸ਼ ਮਾਲਕ ਹੋ ਗਿਆ ਪਰ ਇਹ ਐਲਾਨ ਵੀ ਨਹੀਂ ਕੀਤਾ ਕਿ ਮੈਂ ਗੁਰਮਤੇ ਦੀ ਪਰੰਪਰਾ ਤੋਂ ਬਾਗ਼ੀ ਹੋ ਗਿਆ ਹਾਂ। ਇਕ ਵਾਰ ਉਸਨੇ ਆਪਣੀ ਨਿਜੀ ਜ਼ਿੰਦਗੀ ਵਿਚ ਇਕ ਅਨੈਤਿਕ ਕੰਮ ਕਰ ਦਿੱਤਾ ਸੀ ਕਿ ਅਕਾਲ ਤਖ਼ਤ ਦੇ ਸਰਬਰਾਹ ਨੇ ਉਸਨੂੰ ਤਲਬ ਕਰ ਲਿਆ। ਉਹ ਤੁਰੰਤ ਕਮੀਜ਼ ਉਤਾਰ ਕੇ ਪਿਠ ਉਪਰ ਕੋੜੇ ਖਾਣ ਲਈ ਪੇਸ਼ ਹੋ ਗਿਆ ਕਿ ਮੈਥੋਂ ਮਨਮਤਿ ਹੋਈ ਹੈ ਤੇ ਮੈਂ ਸਜ਼ਾ ਭੁਗਤਣ ਲਈ ਪੰਥ ਸਨਮੁਖ ਪੇਸ਼ ਹਾਂ ਕਿਉਂਕਿ ਮੈਂ ਪੰਥ ਦਾ ਨਿਮਰ ਸੇਵਕ ਹਾਂ। ਹੌਲੀ ਹੌਲੀ ਆਪਣੇ ਸਿਕਿਆਂ ਅਤੇ ਸ਼ਾਹੀ ਮੁਹਰਾਂ ਤੋਂ ਉਸ ਨੇ ਬਾਬਾ ਬੰਦਾ ਸਿੰਘ ਵਾਲੀ ਮੂਲ ਇਬਾਰਤ ਵੀ ਧੋ ਦਿੱਤੀ ਤੇ ਉਸਦੀ ਥਾਂ 'ਅਕਾਲਸਹਾਇ' ਉਕਰਵਾ ਦਿੱਤਾ। ਇਹ ਨਹੀਂ ਸਪਸ਼ਟ ਕੀਤਾ ਕਿ ਅਕਾਲ ਦੀ ਸਹਾਇਤਾ ਆਪਣੇ ਲਈ ਮੰਗੀ ਹੈ ਕਿ ਖ਼ਾਲਸਾ ਪੰਥ ਲਈ ? ਆਪਣੇ ਰਾਜਕਾਲ ਦੇ ਆਖ਼ਰੀ ਅੱਧ ਵਿਚ ਜਦੋਂ ਉਸਨੇ ਆਪਣੀ ਸਥਿਤੀ ਪੂਰਨ ਸੁਰੱਖਿਅਤ ਕਰ ਲਈ, ਉਸ ਨੇ ਆਪਣੇ ਸਿੱਕਿਆਂ ਉਪਰ ਪਿੱਪਲ ਦਾ ਪੱਤਾ ਛਾਪਣਾ ਸ਼ੁਰੂ ਕਰ ਦਿੱਤਾ ਤਾਂ ਕਿ ਆਪਣੀ ਸਲਤਨਤ ਨੂੰ ਸ਼ੁੱਧ ਹਿੰਦੂ ਸਰੂਪ ਦੇ ਸਕੇ। ਇਉਂ ਉਹ ਸਿੱਖ ਸਿਆਸਤ ਤੋਂ ਪੂਰਨ ਤੌਰ 'ਤੇ ਮੁਕਤ ਹੋ ਗਿਆ। ਰਾਜ ਦੇ ਆਖ਼ਰੀ ਵਰ੍ਹਿਆਂ ਵਿਚ

ਲਿਖੇ ਸ਼ਾਹੀ ਰੋਜ਼ਨਾਮਚਿਆਂ ਵਿਚ ਉਕਤਾ ਦੇਣ ਵਾਲੇ ਨੀਰਸ ਵੇਰਵੇ ਦਰਜ ਹਨ ਕਿ ਕਿਵੇਂ ਉਹ ਫ਼ਰਾਖ਼ਦਿਲੀ ਨਾਲ ਬ੍ਰਾਹਮਣਾਂ ਨੂੰ ਸਵੇਰ ਸਾਰ ਅਮੁੱਲ ਵਸਤਾਂ ਦਾਨ ਦਿਆ ਕਰਦਾ ਸੀ, ਉਹ ਕਰਮ ਜੋ ਹਿੰਦੂ ਗ੍ਰੰਥਾਂ ਵਿਚ ਪਵਿਤਰ ਲਿਖਿਆ ਹੋਇਆ ਹੈ। ਰਾਜ ਕਇਮ ਕਰਨ, ਵਿਸਥਾਰ ਕਰਨ ਅਤੇ ਰਾਖੀ ਕਰਨ ਵਾਸਤੇ ਉਸਦੀ ਸਟੇਟ ਖ਼ਾਲਸਾ ਪੰਥ ਦੇ ਬਾਜੂਆਂ ਅਤੇ ਸਿੱਖ ਸੈਨਾ ਉਪਰ ਹਮੇਸ਼ ਨਿਰਭਰ ਰਹੀ ਪਰ ਉਸ ਦੀ ਸਰਕਾਰ ਦਾ ਖ਼ਾਸਾ 'ਸਰਕਾਰ-ਇ-ਖ਼ਾਲਸਾ' ਵਰਗਾ ਬਿਲਕੁਲ ਨਹੀਂ ਸੀ। ਜਿਸ ਕਿਸੇ ਨੇ ਉਸਦੀ ਨੀਤੀ ਦੀ ਆਲੋਚਨਾ ਕੀਤੀ, ਦੱਸਿਆ ਕਿ ਉਸ ਦੇ ਕੰਮ ਗੁਰਮਤਿ ਅਨੁਸਾਰੀ ਨਹੀਂ ਹਨ, ਚਤੁਰਾਈ ਨਾਲ ਉਸ ਨੂੰ ਲਾਂਭੇ ਕਰ ਦਿੱਤਾ ਗਿਆ। ਜਰਨੈਲ ਹਰੀ ਸਿੰਘ ਨਲਵਾ, ਊਨਾ ਦਾ ਬਾਬਾ ਸਾਹਿਬ ਸਿੰਘ ਬੇਦੀ ਅਤੇ ਜਥੇਦਾਰ ਫੂਲਾ ਸਿੰਘ ਅਕਾਲੀ ਜਾਂ ਦੁਰਕਾਰ ਦਿੱਤੇ, ਦੂਰ ਕਰ ਦਿੱਤੇ ਜਾਂ ਬੇਅਸਰ ਕਰ ਦਿੱਤੇ। ਉਸ ਦੀ ਆਪਣੀ ਸਿਆਸੀ ਨੀਤੀ ਖ਼ਾਲਸਾ ਅਸੂਲਾਂ ਆਦਰਸ਼ਾਂ ਨਾਲ ਕਿਤੇ ਮੇਲ ਨਾ ਖਾਂਦੀ, ਜਿਸ ਕਰਕੇ ਸਾਰੇ ਵਡੇ ਮਹੱਤਵਪੂਰਨ ਰੁਤਬੇ ਉਸ ਨੇ ਹਿੰਦੂਆਂ ਅਤੇ ਮੁਸਲਮਾਨਾਂ ਦੇ ਸਪੁਰਦ ਕੀਤੇ। ਆਪਣੀ ਇਸ ਨੀਤੀ ਤਹਿਤ ਅਜਨਬੀ ਪਹਾੜੀ ਡੋਗਰਿਆਂ ਧਿਆਨ ਸਿੰਘ, ਖ਼ੁਸ਼ਹਾਲ ਸਿੰਘ ਅਤੇ ਗੁਲਾਬ ਸਿੰਘ ਜਿਹੇ ਮਾਮੂਲੀ ਬੰਦਿਆਂ ਨੂੰ ਜ਼ਮੀਨ ਤੋਂ ਚੁਕ ਕੇ ਅਸਮਾਨ 'ਤੇ ਬਿਠਾ ਦਿੱਤਾ, ਸਰਕਾਰ ਦੇ ਉਚਤਮ ਰੁਤਬੇ ਇਨ੍ਹਾਂ ਦੇ ਸਪੁਰਦ ਕਰ ਦਿੱਤੇ, ਗੰਗ-ਦੁਆਬ ਦੇ ਮਾਮੂਲੀ ਬ੍ਰਾਹਮਣ ਤੇਜਾ ਸਿੰਘ, ਗੰਧਾਰ ਘਾਟੀ ਦੇ ਬ੍ਰਾਹਮਣ ਲਾਲ ਸਿੰਘ ਨੂੰ ਫ਼ੌਜਾਂ ਦੀ ਲਗਾਮ ਫੜਾ ਦਿੱਤੀ, ਇਉਂ ਆਪਣੀ ਕਬਰ ਉਸ ਨੇ ਆਪ ਪੁੱਟੀ, ਵਾਰਸਾਂ ਦੀ ਕਬਰ ਪੁੱਟੀ ਤੇ ਸਿੱਖਾਂ ਲਈ ਲੰਮੀ ਗ਼ੁਲਾਮੀ ਦਾ ਰਸਤਾ ਖੋਲ੍ਹ ਦਿੱਤਾ।

ਸਰਕਾਰ-ਇ-ਖ਼ਾਲਸਾ ਦੀਆਂ ਸਹੀ ਗਣਤੰਤਰੀ ਨੀਹਾਂ ਜਦੋਂ ਤੋੜ ਭੰਨ ਦਿੱਤੀਆਂ, ਨਿਜੀ ਲਾਲਸਾਵਾਂ ਅਤੇ ਸਾਜ਼ਿਸ਼ਾਂ ਦਾ ਰਸਤਾ ਖੁੱਲ੍ਹ ਗਿਆ, ਕੌਮੀ ਹਿਤ, ਪਰਜਾ ਦੇ ਹਿਤ ਵਿਸਰ ਗਏ, ਪਹਾੜੀ ਅਜਨਬੀ ਡੋਗਰੇ ਨਿਕੀਆਂ ਆਤਮਘਾਤੀ ਸਾਜ਼ਿਸ਼ਾਂ ਵਿਚ ਰੁਝ ਗਏ ਤਾਂ ਕਿ ਕਿਸੇ ਸੌਦੇਬਾਜ਼ੀ ਰਾਹੀਂ ਸਰਕਾਰ ਖ਼ਾਲਸਾ ਦੇ ਪਹਾੜੀ ਇਲਾਕੇ ਹਥਿਆਏ ਜਾ ਸਕਣ। ਰਾਜ ਦੇ ਮੁਹਤਬਰ ਜ਼ਿੰਮੇਵਾਰ ਮੁਖੀਆਂ ਨੇ ਸਟੇਟ ਦੇ ਹਿਤਾਂ ਦੀ ਥਾਂ ਪੂਰੀ ਬੇਸ਼ਰਮੀ ਨਾਲ ਆਪਣੇ ਨਿੱਜੀ ਹਿਤਾਂ ਨੂੰ ਪਹਿਲ ਦਿੱਤੀ। ਰਣਜੀਤ ਸਿੰਘ ਦੇ ਵਾਰਸ ਆਪ, ਆਪੋ-ਆਪਣੀਆਂ ਗ਼ਰਜ਼ਾਂ ਵਿਚ ਲਗ ਗਏ, ਕਿਸੇ ਦਾ ਸਟੇਟ ਦੀਆਂ ਲੋੜਾਂ ਵਲ ਧਿਆਨ ਹੀ ਨਹੀਂ ਸੀ।

ਖ਼ਾਲਸਾ ਪੰਥ ਦਾ ਸ਼ਕਤੀਸ਼ਾਲੀ ਹਥਿਆਰਬੰਦ ਬਾਜੂ, ਸਿੱਖ ਫ਼ੌਜ, ਆਖ਼ਰ ਤਕ ਸਿੱਖ ਗੁਰੂ ਸਾਹਿਬਾਨ ਦੇ ਆਦਰਸ਼ ਕਾਇਮ ਰਖਣ ਲਈ ਯਤਨਸ਼ੀਲ ਰਹੀ। ਸਿੱਖ ਫ਼ੌਜ ਰਾਜ ਨੂੰ ਬਚਾ ਤਾਂ ਨਹੀਂ ਸਕੀ, ਪਰ ਉਸ ਦੀ ਹਾਰ ਵੀ ਹਨੇਰਿਆਂ ਵਿਚ ਮਸ਼ਾਲ ਵਾਂਗ ਰੌਸ਼ਨ ਰਹੀ ਤੇ ਭਵਿਖ ਵਿਚ ਸਿੱਖ ਸਿਆਸਤ ਸੁਰੱਖਿਅਤ ਤੇ ਸਬਲ ਹੋ ਕੇ ਉਭਰ ਸਕਦੀ ਹੈ, ਇਹ ਉਮੀਦ ਦੇ ਗਈ।

ਮਹਾਰਾਜਾ ਰਣਜੀਤ ਸਿੰਘ ਦੇ ਕਮਜ਼ੋਰ ਸਾਊ ਵਾਰਸ ਖੜਕ ਸਿੰਘ ਨੂੰ ਇਹ ਦੋਸ਼ ਲਾ ਕੇ ਬਦਨਾਮ ਕੀਤਾ ਕਿ ਉਹ ਸਰਕਾਰ ਖ਼ਾਲਸਾ ਨੂੰ ਬ੍ਰਿਟਿਸ਼ ਈਸਟ ਇੰਡੀਆ

ਕੰਪਨੀ ਦੇ ਹਵਾਲੇ ਕਰਨਾ ਚਾਹੁੰਦਾ ਹੈ, ਇਉਂ ਉਸਦੇ ਯੋਗ ਬੇਟੇ ਕੰਵਰ ਨੌਨਿਹਾਲ ਸਿੰਘ ਦਾ ਪਿਤਾ ਨਾਲੋਂ ਸੰਪਰਕ ਤੋੜ ਦਿੱਤਾ, ਅਜਿਹਾ ਕਰਨ ਲਈ ਖੜਕ ਸਿੰਘ ਅਤੇ ਕਲਕੱਤੇ ਦੇ ਗਵਰਨਰ ਜਨਰਲ ਦੀ ਆਪਸ ਵਿਚ ਹੋਈ ਫ਼ਰਜ਼ੀ ਖ਼ਤੋ-ਖ਼ਿਤਾਬਤ ਤਿਆਰ ਕੀਤੀ, ਖੜਕ ਸਿੰਘ ਨੂੰ ਹਲਕਾ ਹਲਕਾ ਜ਼ਹਿਰ ਦਿੱਤਾ ਜਾਣ ਲੱਗਾ ਤੇ ਉਹ ਮਰ ਗਿਆ। ਰਹੱਸਮਈ ਨਾਟਕੀ ਘਟਨਾਵਾਂ ਦੌਰਾਨ ਕੰਵਰ ਨੌਨਿਹਾਲ ਸਿੰਘ ਮਰ ਗਿਆ ਕਿ ਮਾਰਿਆ ਗਿਆ, ਖੜਕ ਸਿੰਘ ਦੀ ਵਿਧਵਾ ਰਾਣੀ ਚੰਦ ਕੌਰ ਸਰਕਾਰ ਦੀ ਸਰਪ੍ਰਸਤ ਹੋ ਗਈ।

20 ਜੁਲਾਈ 1841 ਨੂੰ ਕਲਾਰਕ ਨੇ ਧਿਆਨ ਸਿੰਘ ਦੀ ਰਿਪੋਰਟ ਦੀ ਸੂਚਨਾ ਦਿੱਤੀ ਕਿ ਰਾਜਾ ਧਿਆਨ ਸਿੰਘ ਦੇ ਯਤਨਾਂ ਦੇ ਬਾਵਜੂਦ ਲਾਹੌਰ ਸਰਕਾਰ ਵਿਚ ਸਥਿਰਤਾ ਦਾ ਕੋਈ ਭਰੋਸਾ ਨਹੀਂ। ਬਰਤਾਨੀਆਂ ਸਰਕਾਰ ਬਾਰੇ ਜਿਹੜੇ ਖ਼ਦਸ਼ੇ ਰਾਜਾ ਧਿਆਨ ਸਿੰਘ ਪ੍ਰਗਟ ਕਰਦਾ ਹੈ, ਖ਼ਾਲਸਾ ਉਪਰ ਉਨ੍ਹਾਂ ਦਾ ਕੋਈ ਅਸਰ ਨਹੀਂ। ਬਰਤਾਨਵੀ ਸਰਕਾਰ ਵਿਰੁੱਧ ਦੁਸ਼ਮਣੀ ਦੀ ਥਾਂ ਉਨ੍ਹਾਂ ਵਿਚ ਆਪਸੀ ਈਰਖਾ ਦੀ ਭਾਵਨਾ ਵਧੀਕ ਹੈ। ਉਨ੍ਹਾਂ ਦੇ ਦਿਲ ਅੰਦਰ ਇਹ ਖ਼ਿਆਲ ਘਰ ਕਰ ਗਿਆ ਹੈ ਕਿ ਚੰਦ ਕੌਰ ਨੇ ਪੇਸ਼ਕਸ਼ ਕੀਤੀ ਸੀ ਕਿ ਸਿੱਖ ਰਾਜ ਦੀ ਮਾਲਕੀ ਉਸਨੂੰ ਦੇ ਦੇਣ ਪਰ ਅੰਗਰੇਜ਼ ਮੰਨੇ ਨਹੀਂ। ਸਿੱਖਾਂ ਦਾ ਖ਼ਿਆਲ ਹੈ ਅੰਗਰੇਜ਼ ਸਰਕਾਰ ਉਨ੍ਹਾਂ ਦੇ ਮਸਲਿਆਂ ਵਿਚ ਦਖ਼ਲਦਾਜ਼ੀ ਕਰਨ ਦੀ ਇਛੁਕ ਹੈ। ਪਹਿਲਾਂ ਉਹ ਪਹਾੜੀ ਰਾਜਿਆਂ ਤੋਂ ਖਹਿੜਾ ਛੁਡਾਉਣਾ ਚਾਹੁੰਦੇ ਹਨ, ਪਿੱਛੋਂ ਅੰਗਰੇਜ਼ਾਂ ਨਾਲ ਗੰਢ ਸੰਢ ਕਰਨ ਤੋਂ ਹਿਚਕਚਾਉਣਗੇ ਨਹੀਂ।[72]

ਸਰਪ੍ਰਸਤ ਮਹਾਰਾਣੀ ਚੰਦ ਕੌਰ ਦਾ ਕਤਲ ਜਲਦੀ ਭੇਦ ਭਰੀ ਹਾਲਤ ਵਿਚ ਉਸਦੀਆਂ ਬਾਂਦੀਆਂ ਨੇ ਕਰ ਦਿੱਤਾ ਜਿਸ ਵਾਸਤੇ ਪਹਾੜੀ ਰਾਜਿਆਂ, ਖ਼ਾਸ ਕਰਕੇ ਧਿਆਨ ਸਿੰਘ ਨੂੰ ਦੋਸ਼ੀ ਠਹਿਰਾਇਆ ਗਿਆ, ਅਤੇ :

20 ਜਨਵਰੀ 1842 ਨੂੰ ਸ਼ੇਰ ਸਿੰਘ ਨੇ ਲਾਹੌਰ ਕਿਲ੍ਹੇ ਉਪਰ ਕਬਜ਼ਾ ਕਰ ਲਿਆ ਅਤੇ 27 ਤਰੀਕ ਨੂੰ ਰਾਜਗੱਦੀ ਪ੍ਰਾਪਤ ਕੀਤੀ। ਲਾਹੌਰ ਵਿਚ ਖ਼ਾਨਾਜੰਗੀ ਜਾਰੀ ਰਹੀ। ਸੋਚਿਆ ਗਿਆ ਕਿ ਠੀਕ ਰਹੇਗਾ ਜੇ ਅੰਗਰੇਜ਼ ਸ਼ੇਰ ਸਿੰਘ ਦੀ ਮਦਦ ਕਰਨ, ਮੇਜਰ ਜਨਰਲ ਲੁਮਿਲੀ ਕੋਲ ਦਸ ਹਜ਼ਾਰ ਸੈਨਾ ਤਿਆਰ ਹੈ। ਗਵਰਨਰ ਜਨਰਲ ਨੂੰ ਮਿ. ਕਲਾਰਕ ਨੇ ਸੂਚਿਤ ਕੀਤਾ ਕਿ ਸ਼ੇਰ ਸਿੰਘ ਦੇ ਭਰੋਸੇਯੋਗ ਸਲਾਹਕਾਰ ਨਾਲ ਉਸਦਾ ਸੰਪਰਕ ਹੋਇਆ ਹੈ ਕਿ ਜੇ ਅੰਗਰੇਜ਼ ਉਸਦੀ ਸੈਨਿਕ ਮਦਦ 'ਤੇ ਆ ਜਾਣ ਤਾਂ ਉਹ ਲਾਹੌਰ ਦੇ ਉੱਤਰ ਵੱਲ ਦੇ ਇਲਾਕੇ ਅਤੇ 40 ਲੱਖ ਰੁਪਏ ਬਰਤਾਨਵੀ ਸਰਕਾਰ ਨੂੰ ਦੇਣ ਵਾਸਤੇ ਤਿਆਰ ਹੈ।[73]

ਅਗਲੇ ਸਾਲ ਸ਼ੇਰ ਸਿੰਘ ਦਾ ਸ਼ਰ੍ਹੇਆਮ ਕਤਲ ਉਸਦੇ ਸੰਧਾਵਾਲੀਆ ਭਰਾਵਾਂ ਨੇ ਕਰ ਦਿੱਤਾ ਜਿਸ ਨੇ ਦਿਖਾਵਾ ਇਹ ਕੀਤਾ ਸੀ ਕਿ ਉਹ ਅੰਗੇਰਜ਼ਾਂ ਤੋਂ ਮਦਦ ਦਾ ਭਰੋਸਾ ਲੈ ਕੇ ਲਾਹੌਰ ਪਰਤਿਆ ਹੈ। ਰਣਜੀਤ ਸਿੰਘ ਦੀ ਸਭ ਤੋਂ ਛੋਟੀ ਮਹਾਰਾਣੀ ਜਿੰਦਾਂ ਨਾਬਾਲਗ਼ ਦਲੀਪ ਸਿੰਘ ਦੀ ਸਰਪ੍ਰਸਤ ਮਹਾਰਾਣੀ ਥਾਪ ਦਿੱਤੀ ਗਈ।

---

72. *Ellenborough Papers, Private Correspondence of Ellenborough with the Queen,* 30/12, II (i).
73. *Ibid.*

ਰਾਣੀ ਜਿੰਦਾਂ ਘੁੰਡ ਚੁਕ ਕੇ ਸੈਨਿਕ ਟੁਕੜੀਆਂ ਦਾ ਮੁਆਇਨਾ ਕਰਦੀ ਹੈ। ਉਸਦਾ ਲਿਬਾਸ ਨੱਚਣ ਵਾਲੀਆਂ ਵਰਗਾ ਹੈ। ਉਸ ਨਾਲ ਬੁੱਢੇ ਖ਼ੁਸ਼ ਹਨ, ਜੁਆਨਾਂ ਨੂੰ ਰਿਸ਼ਵਤ ਦਿੰਦੀ ਹੈ ਪਰ ਉਸਦੀਆਂ ਸ਼ੈਤਾਨੀ ਮਨਮਾਨੀਆਂ ਏਨੀਆਂ ਵਧ ਗਈਆਂ ਹਨ ਕਿ ਫ਼ੌਜੀਆਂ ਨੇ ਉਸਦੇ ਘੋੜੇ ਦੀ ਲਗਾਮ ਫੜ ਕੇ ਰੋਕ ਲਈ ਤੇ ਸਲਾਹ ਦਿੱਤੀ– ਪਾਕਿ ਸਾਫ਼ ਰਹੋ, ਨਹੀਂ ਤਾਂ ਫਿਰ ਅਸੀਂ ਤੁਹਾਨੂੰ ਸਿੱਖਾਂ ਦੀ ਮਾਤਾ ਨਹੀਂ ਮੰਨਾਂਗੇ।[74]

ਅਤੇ ਅੱਗੇ ਲਿਖਿਆ :

ਬਰੋਡਫੁੱਟ ਦੀ ਇਹ ਰਿਪੋਟ ਸਹੀ ਲਗਦੀ ਹੈ, ਇਕ ਵਕਤ ਰਾਣੀ ਨੇ ਯੋਜਨਾ ਬਣਾਈ ਕਿ ਫ਼ੌਜਾਂ ਨੂੰ ਹੁਕਮ ਦਏ, ਅੰਗਰੇਜ਼ੀ ਇਲਾਕੇ ਉਪਰ ਧਾਵਾ ਬੋਲ ਦੇਣ। ਫ਼ੌਜਾਂ ਦੇ ਹੱਲੇ ਨੂੰ ਨਾਕਾਮ ਕਰਨ ਲਈ, ਅੰਗਰੇਜ਼ ਸੰਧੀ ਤੋੜਨ ਲਈ ਸਿੱਖਾਂ ਨੂੰ ਦੋਸ਼ੀ ਐਲਾਨਣਗੇ। ਲਾਰਡ ਆਕਲੈਂਡ ਦੇ 1844 ਵਾਲੇ ਬਦਲਵੇਂ ਪ੍ਰਬੰਧ ਵਜੋਂ ਉਹ ਰਾਣੀ ਦੀ ਸਰਕਾਰ ਬਹਾਲ ਕਰ ਦੇਣਗੇ।[75]

ਸਰਕਾਰ ਖ਼ਾਲਸਾ ਦੇ ਸਰਦਾਰਾਂ ਬਾਰੇ :

ਕੁਝ ਕੁ ਨੂੰ ਛੱਡ ਕੇ ਵਧੀਕ ਸਰਦਾਰ ਹਿੰਮਤੀ ਹਨ, ਕਸੂਤੀ ਸਥਿਤੀ ਵਿਚ ਫ਼ੌਜ ਨੂੰ ਤਬਾਹ ਕਰਕੇ ਉਹ ਸੱਤਾ ਹਥਿਆਉਣ ਦੇ ਇਛੁਕ ਹੋ ਸਕਦੇ ਹਨ।[76]

ਇਸ ਪਿਛੋਕੜ ਅਤੇ ਮਾਹੌਲ ਵਿਚ ਰਾਣੀ ਜਿੰਦਾਂ ਨੇ ਜੰਮੂ ਤੋਂ ਡੋਗਰਾ ਸਰਦਾਰ ਗੁਲਾਬ ਸਿੰਘ ਸੱਦਿਆ ਜੋ ਸਰਕਾਰ ਖ਼ਾਲਸਾ ਨੂੰ ਭੰਗ ਕਰਨ ਅਤੇ ਪੰਜਾਬ ਨੂੰ ਸੁਤੰਤਰ ਸਟੇਟ ਵਜੋਂ ਘੜਨ ਵਾਲੀ ਮੀਟਿੰਗ ਦੀ ਪ੍ਰਧਾਨਗੀ ਕਰੇ, ਇਹ ਕੰਮ ਸਿਰੇ ਚਾੜ੍ਹਨ ਲਈ ਗੁਲਾਬ ਸਿੰਘ ਪੂਰਾ ਉਸਤਾਦ ਸੀ।

ਜਿਸ ਸ਼ਖ਼ਸ ਗੁਲਾਬ ਸਿੰਘ ਨਾਲ ਮੇਰਾ ਵਾਹ ਪੈਣਾ ਸੀ, ਉਹ ਏਸ਼ੀਆ ਦਾ ਸਭ ਤੋਂ ਵੱਡਾ ਬਦਮਾਸ਼ ਸੀ।[77]

ਸਿੱਖ ਰਾਜ, ਸਰਕਾਰ-ਇ-ਖ਼ਾਲਸਾ ਦੇ ਇਹ ਸਾਰੇ ਥੰਮ੍ਹ ਆਪੋ ਵਿਚ ਵਿਪਰੀਤ ਦਿਸ਼ਾਵਾਂ ਵਲ ਖਿੱਚੀ ਜਾ ਰਹੇ ਸਨ ਪਰ ਉਨ੍ਹਾਂ ਦੀ ਕਮੀਨੀ ਨਮਕ ਹਰਾਮ ਇਛਾ ਇੱਕੋ ਸੀ, ਉਹ ਸੀ ਖ਼ਾਲਸੇ ਦੀ ਖਰੀ ਵਫ਼ਾਦਰ ਝੰਡਾ ਬਰਦਾਰ ਸਿੱਖ ਸੈਨਾ ਨੂੰ ਸਰਬਸੰਮਤੀ ਨਾਲ ਤਬਾਹ ਕਰਨ ਦੀ ਇਛਾ। ਈਸਟ ਇੰਡੀਆ ਕੰਪਨੀ ਅਤੇ ਸਿੱਖਾਂ ਦੇ ਤਤਕਾਲੀ ਕਾਗ਼ਜ਼ਾਤ ਇਸ ਪੱਖੋਂ ਇਕ ਮੱਤ ਹਨ ਕਿ ਨਮਕ ਹਰਾਮ ਡੋਗਰਿਆਂ ਦੀ ਸਾਂਝੀ ਮੁਹਿੰਮ ਤਦਾਰੁਤ-ਇ-ਸਿੱਖਾਂ ਸੀ, ਯਾਨੀ ਕਿ ਸਿੱਖਾਂ ਦੀ ਬਰਬਾਦੀ, ਸਰਕਾਰ ਖ਼ਾਲਸਾ ਦੀ ਜੰਗੀ ਮਸ਼ੀਨ ਜੋ ਸਿੱਖ ਸ਼ਕਤੀ ਦਾ ਕੇਂਦਰ ਸੀ, ਦਾ ਖ਼ਾਤਮਾ, ਅਜ

---

74. *Hardinge to Ellenborough* from Agra, dt. 23rd Oct. 1845, (Public Record Office, London).
75. *Hardinge to Ellenborough* (Private), Calcutta, 3rd June, 1845, *op.cit.*
76. *Ibid.*
77. *Hardinge Family Papers,* Penhurst, Kent, (Hardinge to his wife) Camp Lahore, 2nd March, 1845.

ਦੇ ਮੁਹਾਵਰੇ ਵਿਚ ਕਹਿਣਾ ਹੋਵੇ ਤਾਂ ਕਹਾਂਗੇ, 'ਸਿੱਖ ਸਮੱਸਿਆ ਦਾ ਆਖ਼ਰੀ ਹੱਲ (Final solution of the Sikh problem) ।' ਸਿੱਖ ਸੱਤਾ ਦੀ ਰੀੜ੍ਹ ਦੀ ਹੱਡੀ ਤੋੜ ਕੇ ਉਹ ਸਾਰੀਆਂ ਰੁਕਾਵਟਾਂ ਹਟਾ ਦੇਣੀਆਂ ਹਨ ਜੋ ਹਿੰਦੂ ਬਾਦਸ਼ਾਹੀ ਸਥਾਪਤ ਕਰਨ ਦੇ ਰਸਤੇ ਵਿਚ ਹਨ, ਲੋਕ ਭਲਾਈ ਦੀ ਥਾਂ ਪਰਿਵਾਰਕ ਇਕ ਸ਼ਖ਼ਸ ਦੀ ਸੱਤਾ ਸਥਾਪਤ ਕਰਨਾ, ਉਸ ਖ਼ਾਲਸਾ ਸੰਗਠਨ ਨੂੰ ਤੋੜਨਾ ਜਿਸ ਦਾ ਮਨੋਰਥ ਸਮਾਜਿਕ ਇਨਕਲਾਬ ਲਿਆ ਕੇ ਬਰਾਬਰੀ ਦਾ ਭਾਈਚਾਰਾ ਸਿਰਜਣਾ ਹੈ ਜੋ ਨਿਆਂਕਾਰੀ ਅਤੇ ਕਲਿਆਣਕਾਰੀ ਹੋਵੇ। ਸਿੱਖ ਵਿਰੋਧੀ ਇਸ ਜੁੰਡਲੀ ਦੀਆਂ ਕਰਤੂਤਾਂ ਦੇਖ ਕੇ 1845 ਦੇ ਆਖ਼ਰੀ ਮਹੀਨਿਆਂ ਦੌਰਾਨ ਸਿੱਖ ਫ਼ੌਜ ਨੇ :

ਸਿੱਖ ਪੰਥ ਦੇ ਨਾਮ ਹੇਠ, ਰਣਜੀਤ ਸਿੰਘ ਵਲੋਂ ਰਾਜਸੱਤਾ ਸੰਭਾਲਣ ਤੋਂ ਪਹਿਲੋਂ ਵੇਲੇ ਦੇ ਖ਼ਾਲਸਾ ਪੰਥ ਨੇ ਆਪਣੀ ਸਰਕਾਰ ਕਾਇਮ ਕਰ ਲਈ ਸੀ।[78]

ਅਤੇ

ਉਨ੍ਹਾਂ ਨੇ ਜਿਹੜੇ ਹੁਕਮਨਾਮੇ ਸਿਵਲ ਅਫ਼ਸਰਾਂ ਸੈਨਿਕ ਜਰਨੈਲਾਂ, ਸਿੱਖ ਦਰਬਾਰ ਦੇ ਅਹਿਲਕਾਰਾਂ ਨੂੰ ਭੇਜੇ ਤੇ ਤਾਬਿਆਦਾਰੀ ਨਾਲ ਹਾਜ਼ਰ ਹੋਣ ਲਈ ਕਿਹਾ, ਉਨ੍ਹਾਂ ਉੱਤੇ 'ਏਕੋਂਕਾਰ ਵਾਹਿਗੁਰੂ ਜੀ ਕੀ ਫ਼ਤਿਹ' ਦੀ ਮੁਹਰ ਲੱਗੀ ਹੁੰਦੀ ਸੀ।[79]

ਦਸਤਾਵੇਜ਼ੀ ਸਬੂਤ ਹਨ, ਕਿਸੇ ਬੰਦੇ ਜਾਂ ਰਾਜਸੀ ਸੰਗਠਨ ਨੇ ਤਾਬਿਆਦਾਰੀ ਕਰਨ ਤੋਂ ਹਿਚਕਚਾਹਟ ਨਹੀਂ ਕੀਤੀ, ਬਹਾਨੇਬਾਜ਼ੀ ਨਹੀਂ ਕੀਤੀ ਕਿਉਂਕਿ ਖ਼ਾਲਸਾ ਰਾਜ ਆਪਣੇ ਮਨਸੂਬਿਆਂ, ਇਨਸਾਫ਼ ਅਤੇ ਸੁਤੰਤਰਤਾ ਬਾਰੇ ਪੂਰਨ ਸਪਸ਼ਟ ਸੀ, ਖ਼ਾਲਸਾ ਪੰਥ ਪਰਜਾ ਦੀ ਨੁਮਾਇੰਦਗੀ ਕਰੇਗਾ, ਰਣਜੀਤ ਸਿੰਘ ਵਾਂਗ ਇਕ ਬੰਦੇ ਜਾਂ ਬੰਦੇ ਦੀ ਸੰਤਾਨ ਦੀ ਮਾਲਕੀ ਨਹੀਂ ਹੋਵੇਗੀ, ਬਹੁਜਨ ਦੇ ਹਿਤਾਂ ਵਿਰੁੱਧ ਕੋਈ ਆਪਣੀ ਤਾਕਤ ਠੋਸੇਗਾ ਨਹੀਂ।

ਜਦੋਂ ਸਿੱਖ ਸਿਆਸਤ ਜੁਆਨ ਹੋ ਰਹੀ ਸੀ, ਸ਼ੈਤਾਨ ਨੇ ਇਸ ਸ਼ੁੱਧ ਸੱਤਾ ਵਿਚ ਇਤਿਹਾਸ ਰਾਹੀਂ ਵਿਘਨ ਪਾਉਣ ਦਾ ਫ਼ੈਸਲਾ ਕੀਤਾ। ਅੰਦਰੂਨੀ ਅਤੇ ਬਹਿਰੂਨੀ ਬਦੀ ਖ਼ਾਲਸਈ ਸਿਆਸੀ ਧੜਕਣ ਵਿਰੁੱਧ ਕਾਰਜਸ਼ੀਲ ਹੋ ਗਈ। ਕਲਕੱਤੇ ਤੈਨਾਤ ਬਰਤਾਨਵੀ ਗਵਰਨਰ ਜਨਰਲ ਨੇ ਸਿੱਖ ਦਰਬਾਰ ਪਾਸ ਕੂਟਨੀਤਕ ਸਰੋਤਾਂ ਰਾਹੀਂ ਸਪਸ਼ਟ ਐਲਾਨਨਾਮਾ ਭੇਜਿਆ ਕਿ ਮਾਨਯੋਗ ਬਰਤਾਨਵੀ ਕੋਰਟ ਈਸਟ ਇੰਡੀਆ ਕੰਪਨੀ ਲਾਹੌਰ ਦੀ ਕਿਸੇ ਅਜਿਹੀ ਸਰਕਾਰ ਨੂੰ ਮਾਨਤਾ ਨਹੀਂ ਦੇਵੇਗੀ, ਜੇ ਉਹ ਇਕ-ਪੁਰਖੀ ਬਾਦਸ਼ਾਹਤ ਨਹੀਂ ਹੈ। ਵਾਟਰਲੂ ਦੀ ਜੰਗ ਬਾਦ ਬਰਤਾਨਵੀ ਸਿਆਸਤਦਾਨਾਂ ਨੇ ਖ਼ਾਸ ਤੌਰ 'ਤੇ ਅਤੇ ਯੌਰਪੀ ਸਿਆਸਤਦਾਨਾਂ ਨੇ ਆਮ ਤੌਰ 'ਤੇ ਮੰਨ ਲਿਆ ਸੀ ਕਿ ਪਾਇਦਾਰ ਸਰਕਾਰ ਕੇਵਲ ਬਾਦਸ਼ਾਹ ਦੀ ਹੋ ਸਕਦੀ ਹੈ,

---

78. *Broadfoot to Currie,* (September 22, 1845), 167/34 - *Punjab Govt. Records,* Lahore.
79. *Kingdom of the Punjab,* p. 409.

ਸਿਆਸਤ ਦਾ ਪਹਿਲਾ ਨੁਕਤਾ ਪੁਸ਼ਤ ਦਰ ਪੁਸ਼ਤ ਖ਼ਾਨਦਾਨੀ ਹਕੂਮਤ ਦੀ ਸਥਾਪਨਾ ਹੈ ਜੋ ਵਿਰਾਸਤ ਨੂੰ ਕ੍ਰਮਬਧ ਕਰਨਾ ਨਿਸ਼ਚਿਤ ਕਰਦੀ ਹੈ।

ਖ਼ਾਲਸਾ ਸਿਆਸਤ ਦੀ ਜੋਤ ਅਜਿਹੇ ਹਾਲਾਤ ਵਿਚ ਇਸ ਪ੍ਰਕਾਰ ਅਸਥਿਰ ਹੋ ਗਈ ਤੇ ਆਖ਼ਰ ਦਮ ਤੋੜ ਗਈ।

ਗੁਰੂ ਸਾਹਿਬਾਨ ਦੀ ਘੜੀ ਅਤੇ ਪ੍ਰਵਾਨ ਚੜ੍ਹੀ ਸਿੱਖ ਸਿਆਸਤ, ਖ਼ਾਲਸਾ ਸੈਨਾ ਦੇ ਇਕ ਪਾਸੇ ਖੂਹ ਸੀ ਦੂਜੇ ਪਾਸੇ ਖਾਈ। ਭਵਿਖੀ ਵਿਸ਼ਵ ਸਮਾਜਿਕ ਬਰਾਬਰੀ, ਨਿਆਂ ਜਿਹੇ ਆਦਰਸ਼ਕ ਮੰਤਵ ਸਰਕਾਰ ਖ਼ਾਲਸਾ ਰਾਹੀਂ ਪ੍ਰਾਪਤ ਕਰੇਗਾ, ਸਿੱਖ ਵਿਰੋਧੀ ਦਰਬਾਰੀ ਸ਼ਕਤੀਆਂ ਬਰਤਾਨਵੀ ਰਾਜ ਨਾਲ ਮਿਲ ਗਈਆਂ ਤੇ ਇਸ ਮਨੋਰਥ ਉਪਰ ਸੱਟ ਮਾਰੀ। ਖ਼ਾਲਸਾ ਫ਼ੌਜ ਜਾਣ ਗਈ ਸੀ ਕਿ ਲਾਹੌਰ ਦਰਬਾਰ ਦੇ ਨਮਕ ਹਰਾਮ ਬੰਦੇ ਉਨ੍ਹਾਂ ਨੂੰ ਅੰਗਰੇਜ਼ਾਂ ਅੱਗੇ ਸੁੱਟ ਕੇ ਪਿੱਛੋਂ ਉਨ੍ਹਾਂ ਦੀ ਪਿੱਠ ਵਿਚ ਛੁਰਾ ਘੋਂਪਣਗੇ।

ਖ਼ਾਲਸਾਂ ਫ਼ੌਜ ਦੀਆਂ ਪੰਚਾਇਤਾਂ ਜੇ ਏਨੀਆਂ ਚਤੁਰ ਹੁੰਦੀਆਂ, ਜਾਣ ਜਾਂਦੀਆਂ ਕਿ ਅੰਗਰੇਜ਼ਾਂ ਦੀ ਹਮਲਾ ਕਰਨ ਦੀ ਕੋਈ ਯੋਜਨਾ ਨਹੀਂ, ਤਦ ਉਹ ਲਾਲ ਸਿੰਘ ਤੇ ਤੇਜ ਸਿੰਘ ਵਰਗੇ ਭਾੜੇ ਦੇ ਵਿਚੋਲਿਆਂ ਦੀਆਂ ਗੱਲਾਂ ਵਿਚ ਆ ਕੇ ਖ਼ਤਰਾ ਨਾ ਸਹੇੜਦੇ।[80]

ਖ਼ਾਲਸਾ ਫ਼ੌਜ ਨੂੰ ਇਹ ਜਾਣਕਾਰੀ ਸੀ ਕਿ ਬਰਤਾਨੀਆ ਪੰਜਾਬ ਦੀ ਪ੍ਰਭੂਸੱਤਾ, ਸਰਕਾਰ-ਇ-ਖ਼ਾਲਸਾ ਨੂੰ ਖ਼ਤਮ ਕਰਨ ਦੀ ਸਾਜ਼ਿਸ਼ ਰਚ ਰਹੀ ਹੈ ਤੇ ਲਾਹੌਰ ਦਰਬਾਰ, ਸਿੱਖ ਸੈਨਾ ਨੂੰ ਖ਼ਤਮ ਕਰਨ ਦੇ ਆਹਰ ਵਿਚ ਲੱਗਿਆ ਹੋਇਆ ਹੈ।

ਸਿੱਖ ਆਰਮੀ ਨੂੰ ਪਤਾ ਸੀ ਕਿ ਉਨ੍ਹਾਂ ਦੇ ਸਰਦਾਰ ਕਿਵੇਂ ਨਾ ਕਿਵੇਂ ਉਨ੍ਹਾਂ ਨੂੰ ਤਬਾਹ ਕਰਨ ’ਤੇ ਤੁਲੇ ਹੋਏ ਹਨ ਪਰ ਉਨ੍ਹਾਂ ਅੰਦਰ ਅਜਿਹਾ ਜ਼ਬਰਦਸਤ ਅਨੁਸ਼ਾਸਨ ਸੀ, ਬਿਪਤਾ ਹੋਣ ਦੇ ਬਾਵਜੂਦ ਕਿ ਅੰਗਰੇਜ਼ਾਂ ਦੀ ਨੀਅਤ ਠੀਕ ਨਹੀਂ, ਉਨ੍ਹਾਂ ਦਾ ਧਰਮੀ ਸਿਦਕ ਏਨਾ ਮਜ਼ਬੂਤ ਸੀ ਕਿ ਫ਼ਿਜ਼ਾ ਵਿਚ ਇੱਕੋ ਵਾਕ ਗੂੰਜਦਾ ਰਿਹਾ— ਅਸੀਂ ਪੰਥ ਲਈ ਸ਼ਹੀਦ ਹੋਵਾਂਗੇ।[81]

ਇਤਿਹਾਸ ਦਾ ਪੂਰਾ ਦੁਖਾਂਤ, ਤਬਾਹੀ ਦਾ ਸ਼ਕਤੀਸ਼ਾਲੀ ਵਰੋਲਾ ਜੋ ਧਰਤੀ ਦੇ ਇਸ ਖਿਤੇ ਪੰਜਾਬ ਉਪਰ ਮੰਡਰਾ ਰਿਹਾ ਸੀ, ਦੇ ਬੀਜ ਰਣਜੀਤ ਸਿੰਘ ਦੀ ਦੁਫਾੜ ਮਾਨਸਿਕਤਾ ਵਿਚ ਮੌਜੂਦ ਸਨ।

ਰਣਜੀਤ ਸਿੰਘ ਦਾ ਕਿਰਦਾਰ ਰੂਹਾਨੀ ਤੌਰ ’ਤੇ ਕਰੂਪ ਸੀ, ਜੋ ਕੁਝ ਉਸ ਨੇ ਮੌਤ ਤੋਂ ਪਹਿਲਾਂ ਕੀਤਾ, ਉਹ ਇਹ ਕਿ ਆਪਣੇ ਵਾਰਿਸ ਦਾ ਹੱਥ ਧਿਆਨ ਸਿੰਘ ਡੋਗਰੇ ਨਮਕ ਹਰਾਮ ਦੇ ਹੱਥ ਫੜਾ ਦਿੱਤਾ ਤਾਂ ਕਿ ਉਸਦਾ ਖ਼ਾਨਦਾਨੀ ਰਾਜ ਸੁਰੱਖਿਅਤ ਰਹੇ, ਪਰ ਉਹ ਇਹ ਭੁੱਲ ਗਿਆ ਕਿ ਉਸਨੂੰ ਸੱਤਾ ਦੇਣ ਵਾਲਾ ਤਾਂ ਖ਼ਾਲਸਾ ਪੰਥ ਸੀ ਤੇ ਸਰਕਾਰ ਖ਼ਾਲਸਾ, ਖ਼ਾਲਸਾ ਪੰਥ ਤੋਂ ਇਲਾਵਾ ਕੋਈ ਨਹੀਂ ਬਚਾ ਸਕਦਾ। ਡੋਗਰਿਆਂ ਨੂੰ ਸੱਤਾ ਦੇ ਭਾਈਵਾਲ ਉਸਨੇ ਇਸ ਲਈ ਬਣਾਇਆ ਸੀ ਤਾਂ

80. J.D. Cunningham, *History of the Sikhs,* p. 299.
81. Hugh Pearse, *Memoirs of Alexander Gardner,* pp. 265-66.

ਕਿ ਖ਼ਾਲਸਾ ਪੰਥ ਨੂੰ ਨਕੇਲ ਪਾਈ ਜਾ ਸਕੇ, ਸੱਤਾ ਦਾ ਸੰਤੁਲਨ ਬਣਿਆ ਰਹੇ। ਮਰਨ ਤੋਂ ਪਹਿਲਾਂ ਉਹ ਭੁੱਲ ਹੀ ਗਿਆ ਕਿ ਧਰਤੀ ਉਪਰ ਹਕੂਮਤ ਦੀ ਦਾਤ ਕੇਵਲ ਗੁਰੂ ਅਕਾਲ ਪੁਰਖ ਪਾਸੋਂ ਮਿਲਦੀ ਹੈ, ਰਾਜ ਭਾਗ ਦਾ ਦਾਤਾ ਉਹੀ ਹੈ ਤੇ ਰਾਜ ਭਾਗ ਸੰਭਾਲਣ ਵਾਲਾ ਖ਼ਾਲਸਾ ਪੰਥ ਹੈ, ਬਾਕੀ ਸਭ ਜੋੜ ਤੋੜ ਵਿਅਰਥ ਹਨ। ਇਸ ਮੌਕੇ ਮਾਮੂਲੀ ਮਸਖ਼ਰੇ ਧਿਆਨ ਸਿੰਘ ਨੇ ਆਪਣੇ ਮਹਾਰਾਜੇ ਰਣਜੀਤ ਸਿੰਘ ਦੀ ਚਿਤਾ ਵਿਚ ਕੁੱਦਣ ਦਾ ਢੌਂਗ ਕੀਤਾ। ਅਗਲੇ ਦਿਨ ਉਸ ਨੇ ਰਣਜੀਤ ਸਿੰਘ ਦੇ ਸਾਰੇ ਖ਼ਾਨਦਾਨ ਨੂੰ ਖ਼ਤਮ ਕਰਨ ਦੀ ਸਾਜ਼ਿਸ਼ ਰਚੀ ਤਾਂ ਕਿ ਉਸਦਾ ਪੁੱਤਰ ਹੀਰਾ ਸਿੰਘ ਪੰਜਾਬ ਦੇ ਸਿੰਘਾਸਨ ਉੱਤੇ ਸੁਸ਼ੋਭਿਤ ਹੋ ਸਕੇ, ਇਹ ਉਹੀ ਹੀਰਾ ਸਿੰਘ ਸੀ ਜਿਸਦਾ ਸਲਾਹਕਾਰ ਬਦਨਾਮ ਜੱਲ੍ਹਾ ਪੰਡਤ ਸੀ ਜਿਸ ਦਾ ਕਤਲ ਖ਼ਾਲਸਾ ਫ਼ੌਜ ਨੇ ਕੀਤਾ। ਇਨ੍ਹਾਂ ਘਟਨਾਵਾਂ ਦੇ ਦੌਰ ਵਿਚ ਇਤਿਹਾਸ ਦੀ ਇਕ ਸ਼ਾਨਦਾਰ ਸੈਨਾ ਰਣਜੀਤ ਸਿੰਘ ਦੀ ਮੌਤ ਤੋਂ ਦਸ ਸਾਲ ਦੇ ਅਰਸੇ ਵਿਚ ਖ਼ਤਮ ਹੋਈ। ਸਿੱਖ ਗ਼ੁਲਾਮ ਹੋ ਗਏ। ਇਸ ਕਾਮੀ, ਹਵਸ਼ੀ[82] ਹੀਰਾ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਨੇ 'ਫ਼ਰਜ਼ੰਦਿ-ਖ਼ਾਸ' ਯਾਨੀ ਕਿ ਉੱਤਮ ਸ਼ਾਨਾਂ ਵਾਲੇ ਮਾਲਕ ਦਾ ਕਰਮਾਂ ਵਾਲਾ ਬੇਟਾ, ਖ਼ਿਤਾਬ ਦੇ ਕੇ ਸਨਮਾਨਿਆ ਸੀ। ਇਕੀ ਵਿਸਾਖ ਸੰਮਤ 1892 (ਅਪ੍ਰੈਲ 1835) ਨੂੰ ਲਾਹੌਰ ਸਕੱਤਰੇਤ ਤੋਂ ਇਹ ਫ਼ੁਰਮਾਨ ਆਪਣੀ ਮੁਹਰ ਅਧੀਨ ਜਾਰੀ ਕੀਤਾ। ਇਸੇ ਤਰ੍ਹਾਂ ਜੂਏ ਬਾਜ਼, ਕਾਮੀ, ਦੁਰਾਚਾਰੀ ਸਿਰੇ ਦੇ ਜ਼ਾਲਮ[83] ਜੱਲ੍ਹੇ ਨੂੰ 'ਬ੍ਰਹਮਸਰੂਪ' ਪੰਡਤ ਜੱਲ੍ਹਾ ਦਾ ਸਨਮਾਨ ਦਿੱਤਾ ਸੀ। ਇਹ ਰਾਜਾ ਹੀਰਾ ਸਿੰਘ ਦਾ ਖ਼ਾਸੁਲਖ਼ਾਸ ਸਲਾਹਕਾਰ ਸੀ।

ਇਹ ਬੜੀ ਬਚਗਾਨਾ ਦਲੀਲ ਹੈ ਕਿ ਰਣਜੀਤ ਸਿੰਘ ਨੇ ਵਿਗੜੀਆਂ ਤਿਗੜੀਆਂ ਸਿੱਖ ਮਿਸਲਾਂ ਨੂੰ ਲਾਮਬੰਦ ਕਰ ਕੇ ਸਿੱਖ ਰਾਜ ਕਾਇਮ ਕੀਤਾ। ਵਾਸਤਵ ਵਿਚ ਉਸ ਨੇ ਉਸ ਕੁਦਰਤੀ ਵਹਿਣ ਨੂੰ ਰੋਕ ਦਿੱਤਾ ਜੋ ਹਜ਼ਾਰਾਂ ਸਾਲਾਂ ਤੋਂ ਵਗਦਾ ਆ ਰਿਹਾ ਸੀ ਤੇ ਜਿਸ ਨੂੰ ਸਿੱਖ ਗੁਰੂ ਸਾਹਿਬਾਨ ਨੇ ਪਵਿਤਰ ਕਰ ਕੇ ਖ਼ੁਦ ਪ੍ਰਵਾਨ ਚਾੜ੍ਹਿਆ। ਹਾਲਾਤ ਸਾਜ਼ਗਾਰ ਹੁੰਦੇ, ਇਨ੍ਹਾਂ ਪਰੰਪਰਾਵਾਂ ਦੇ ਰੁਝਾਣ ਸਦਕਾ ਸਿੱਖਾਂ ਨੇ ਆਪਣੀ ਇਕ ਸ਼ਾਨਦਾਰ ਸਿਆਸੀ ਪ੍ਰਣਾਲੀ ਉਸਾਰ ਕੇ ਬਰਤਾਨੀਆ ਅਤੇ ਅਮਰੀਕਾ ਦੇ ਐਂਗਲੋ ਸੈਕਸਨ ਸਿਸਟਮ ਵਰਗਾ ਰਾਜ ਕਾਇਮ ਕਰ ਲੈਣਾ ਸੀ ਜਿਵੇਂ ਇਸ ਲੇਖ ਦੇ ਸ਼ੁਰੂ ਵਿਚ ਅਸੀਂ ਹਵਾਲਾ ਦਿੱਤਾ, ਡਾ. ਜੈਸਵਾਲ ਲਿਖਦਾ ਹੈ : "ਇਕ-ਪੁਰਖਾ ਰਾਜ ਨਹੀਂ" ਦਾ ਸਵਾਲ ਪੈਦਾ ਨਹੀਂ ਹੁੰਦਾ। ਜਿਸ ਤਰ੍ਹਾਂ ਵਿਦਵਾਨ ਲੇਖਕ ਸਮਝਦਾ ਹੈ, ਗੁਰੂ ਗੋਬਿੰਦ ਸਿੰਘ ਦੀ ਸਿਆਸਤ ਇਸ ਪ੍ਰਕਾਰ ਦੀ ਨਹੀਂ ਸੀ।

ਖਰਾ ਗਣਤੰਤਰ ਅਤੇ ਲੋਕਰਾਜ ਵਿਅਕਤਿੱਤਵ ਦੀ ਸਿਖਰਲੀ ਸ਼ਾਨ ਹੈ ਜੋ ਸਮਾਜਿਕ ਅਤੇ ਸਿਆਸੀ ਸ਼ਕਤੀ ਦਾ ਅੰਤਿਮ ਸਰੋਤ ਹੈ। ਸਿੱਖ ਆਚਰਣ ਦੀ ਇਹ ਸ਼ਾਨ ਉਸਦੇ ਗਵਾਂਢੀਆਂ ਅਤੇ ਬੇਕਿਰਕ ਦਰਸ਼ਕਾਂ ਨੂੰ ਰੜਕਦੀ ਹੈ, ਜਿਸ ਕਰਕੇ ਉਹ ਇਸ ਨੂੰ ਅਰਾਜਕਤਾ ਆਖਦੇ ਹਨ : 'ਕਿਸੇ ਆਦਮੀ ਦਾ ਰਾਜ ਨਹੀਂ', ਦਾ ਫ਼ਤਵਾ

---

82. Charles Francis, Massy, Col. *Chiefs and Families of Note in the Punjab,* I, p. 314, and, Lepel, H. Griffin, *The Rajas of the Punjab,* p. 262.
83. Nur Ahmad, Chisu Maulvi, *Tahqiqat-i-Chisti,* p. 783.

ਦਿੰਦੇ ਹਨ। ਵਾਸਤਵ ਵਿਚ ਪ੍ਰਭੂ ਦੀ ਰਚਨਾ ਦਾ ਅੰਤਿਮ ਮਨੋਰਥ ਆਪੇ ਦੀ ਪਛਾਣ ਅਤੇ ਆਤਮ ਸਨਮਾਨ ਹੈ ਜੋ ਗੁਰੂ ਗੋਬਿੰਦ ਸਿੰਘ ਨੇ ਪ੍ਰਦਾਨ ਕੀਤਾ ਤੇ ਜਿਸ ਸਦਕਾ ਸਿੱਖ ਵਿਚ ਬ੍ਰਹਿਮੰਡੀ ਸੁਤੰਤਰਤਾ ਸੁਭਾਇਮਾਨ ਹੈ ਤੇ ਇਹੋ ਹੈ ਉਹ ਗੁਣ ਜਿਹੜਾ ਇਕ-ਪੁਰਖੀ ਤਾਨਾਸ਼ਾਹੀ ਸੱਤਾ ਨੂੰ ਫੁੱਟੀ ਅੱਖ ਨਹੀਂ ਭਾਉਂਦਾ।

ਮੈਂ ਦੇਖਿਆ, ਸਿੱਖ ਸਿਪਾਹੀ ਏਸ਼ੀਆ ਦੇ ਸ਼ਾਨਦਾਰ ਮਨੁੱਖ ਹਨ, ਬਹਾਦਰ ਅਤੇ ਲੋਕਤੰਤਰੀ ਸੁਭਾਅ ਦੇ।[84]

ਪੁਰਾਤਨ ਵੈਸ਼ਾਲੀ ਗਣਤੰਤਰ ਵਿਚ ਇਹੋ ਜਿਹੇ ਆਚਰਣ ਦਾ ਹਵਾਲਾ ਬੋਧ ਗ੍ਰੰਥ ਲਲਿਤ ਵਿਸਤਾਰ ਵਿਚ ਮਿਲਦਾ ਹੈ, ਲਿਖਿਆ ਹੈ :

ਉਨ੍ਹਾਂ ਵਿੱਚੋਂ ਕਿਸੇ ਨੂੰ ਨੀਵਾਂ, ਦਰਮਿਆਨਾ, ਉੱਚਾ ਜਾਂ ਵੱਡਾ ਨਾ ਸਮਝੋ, ਹਰੇਕ ਇਹੋ ਆਖਦਾ ਹੈ, ਮੈਂ ਕਿਸੇ ਅਧੀਨ ਨਹੀਂ ਹਾਂ, ਮੈਂ ਬਾਦਸ਼ਾਹ ਹਾਂ।[85]

ਇਸ ਵਰਤਾਰੇ, ਰੁਝਾਣ ਅਤੇ ਆਚਰਣ ਦਾ ਬਦਲ ਹਿੰਦੂ ਨਮੂਨੇ ਦੀ ਤਾਨਾਸ਼ਾਹੀ ਨਹੀਂ, ਗੁਰੂ ਗੋਬਿੰਦ ਸਿੰਘ ਵਲੋਂ ਘੜੇ ਸਿੱਖ ਗਣਤੰਤਰ ਵਿਚ ਨਿਹਿਤ ਹੈ ਜਿਸ ਦੀ ਬੁਨਿਆਦ ਸਿੱਖ ਅਨੁਸ਼ਾਸਨ ਦੀ ਵਿਅਕਤੀਗਤ ਅਤੇ ਕੌਮੀ ਲੀਡਰਸ਼ਿਪ ਉਪਰ ਟਿਕੀ ਹੋਈ ਹੈ। ਪੰਥ ਦਾ ਸੰਕਲਪ, ਸਿੱਖ ਸਿਆਸਤ ਦਾ ਨੀਂਹ ਪੱਥਰ ਹੈ ਜੋ ਜੰਗਲ ਦੇ ਰਾਜ ਵਰਗੇ ਵਿਅਕਤੀਵਾਦ ਅਤੇ ਸ਼ਹਿਦ ਦੀਆਂ ਮੱਖੀਆਂ ਦੇ ਛੱਤੇ, ਕੀੜਿਆਂ ਦੇ ਭੌਣ ਜਾਂ ਸਿਉਂਕ ਦੀ ਵਰਮੀ ਵਰਗੇ ਰੰਗਹੀਣ ਸਮੂਹ ਦੀ ਪ੍ਰਕ੍ਰਿਤੀ ਵਿਰੁੱਧ ਹੈ।

ਇਹ ਸਿਆਸਤ ਅਤੇ ਇਸਦੇ ਅਸੂਲ ਕਿੰਨੀ ਅੰਦਰੂਨੀ ਸ਼ਕਤੀ ਦੇ ਮਾਲਕ ਹਨ, ਉਦੋਂ ਪਤਾ ਲੱਗ ਗਿਆ ਸੀ ਜਦੋਂ ਗੰਗ ਦੁਆਬ ਦੇ ਸਿਖਿਅਤ ਭਾੜੇ ਦੇ ਫ਼ੌਜੀਆਂ ਨੂੰ ਨਾਲ ਲੈ ਕੇ ਯੋਰਪ ਦੇ ਹੰਢੇ ਹੋਏ ਜੰਗਬਾਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ

---

84. *Hardinge to Ellenborough* (Private), Calcutta, 19th March, 1846, *Hardinge Family Papers,* Penhurst, Kent (England).

85. न उच्च मध्य निम्र ज्येष्ठानुपालिता एकैक एव मन्यते अहं राजा अहं राजेति।
ਨ ਉੱਚ ਮੱਧਯ ਨਿਮ੍ਰ ਜਯੇਸ਼ਠਾਨੁਪਾਲਿਤਾ ਏਕੈਕ ਏਵ ਮੰਨਯਤੇ ਅਹੰ ਰਾਜਾ ਅਹੰ ਰਾਜੇਤਿ।
*Lalitvistara* III. (Now edited and translated by Rajendralal Mitra, in Bibliotheca Indica 1896-98.

ਪਰੰਪਰਾ ਅਤੇ ਜੋਸ਼ ਜਿਹੜਾ ਅਰਧ-ਚੇਤਨ ਰੂਪ ਵਿਚ ਲੋਕਾਂ ਦੇ ਦਿਲਾਂ ਵਿਚ ਮੌਜੂਦ ਸੀ, 18ਵੀਂ ਸਦੀ ਵਿਚ ਮੁੜ ਸਾਕਾਰ ਹੋ ਗਿਆ, ਜਦੋਂ ਪੰਜਾਬ ਵਿਚ ਪੁਨਰ-ਜਾਗ੍ਰਣ ਹੋਇਆ ਤੇ ਹਰੇਕ ਨੇ *ਅਹੰਮ ਮੀਰ, ਅਹੰਮ ਮੀਰ* ਦਾ ਦਾਅਵਾ ਕੀਤਾ। ਵੇਸਲੇਨ ਨੇ 2500 ਸਾਲ ਪਹਿਲਾਂ ਜਿਹੜਾ ਐਲਾਨ ਕੀਤਾ ਸੀ, *ਅਹੰਮ ਰਾਜਾ ਅਹੰਮ ਰਜੇਤੀ,* ਉਸੇ ਆਦਿ ਰੂਪ ਨੂੰ ਸਿੱਖ ਗ੍ਰੰਥਕਾਰਾਂ ਨੇ *ਹੰਨੇ ਹੰਨੇ ਮੀਰੀ,* ਦੇਸੀ ਸ਼ਬਦਾਂ ਵਿਚ ਲਿਖਿਆ, ਜਿਸ ਦਾ ਅਰਥ ਸੀ ਘੋੜੇ ਦੀ ਕਾਠੀ ਉਪਰਲਾ ਹਰੇਕ ਸਵਾਰ ਰਾਜਾ ਹੋਵੇਗਾ। ਇਹ ਚੇਤੇ ਰੱਖਣਯੋਗ ਤੱਥ ਹੈ ਕਿ *ਅਹੰ ਮੀਰ* ਦਾ ਦਾਅਵਾ ਕਰਨ ਵਾਲਿਆਂ ਨੇ ਇਤਿਹਾਸ ਵਿਚ ਕਦੀ ਵੀ ਸਰਬੱਤ ਖ਼ਾਲਸਾ ਪੰਥ ਦੇ ਹੁਕਮ ਨੂੰ ਮੰਨਣੋਂ ਇਨਕਾਰ ਨਹੀਂ ਕੀਤਾ।

ਮੌਤ ਬਾਦ ਸਤਲੁਜ ਪਾਰ ਸਿੱਖ ਰਾਜ ਉਪਰ ਹਮਲਾ ਕੀਤਾ। ਹਮਲਾਵਰ ਅੰਗਰੇਜ਼ ਉਹ ਜਰਨੈਲ ਸਨ ਜਿਨ੍ਹਾਂ ਨੇ ਵਾਟਰਲੂ ਦਾ ਯੁੱਧ ਜਿੱਤਿਆ ਸੀ। ਇਹ ਉਨ੍ਹੀਵੀਂ ਸਦੀ ਦੀ ਸਭ ਤੋਂ ਬਲਵਾਨ ਸਲਤਨਤ ਦੀ ਸੈਨਾ ਸੀ[86] ਜੋ ਸਿੱਖ ਸਿਪਾਹੀਆਂ ਨਾਲ ਭਿੜੀ, ਜਿਨ੍ਹਾਂ ਦੇ ਹਥਿਆਰਾਂ ਅਤੇ ਬਾਰੂਦ ਦੀ ਸਪਲਾਈ ਲਾਹੌਰ ਦੇ ਗ਼ੈਰ-ਸਿੱਖ ਸਾਜ਼ਸ਼ੀ ਜਰਨੈਲਾਂ ਨੇ ਰੋਕ ਲਈ ਸੀ ਅਤੇ ਦੁਸ਼ਮਣ ਦੀਆਂ ਯੋਜਨਾਵਾਂ ਤਹਿਤ ਵਿਕ ਚੁੱਕੇ ਸਨ। ਅਠਾਰਾਂ ਦਸੰਬਰ 1845 ਨੂੰ ਮੁਦਕੀ ਦੀ ਜੰਗ ਵਿਚ ਸਿੱਖ ਕੇਵਲ ਇਸ ਲਈ ਹਾਰ ਗਏ ਕਿਉਂਕਿ ਗ਼ਦਾਰ ਜਰਨੈਲ ਲਾਲ ਸਿੰਘ ਬ੍ਰਾਹਮਣ ਹਮਲੇ ਦਾ ਹੁਕਮ ਦੇਣ ਪਿੱਛੋਂ ਹਥਿਆਰਾਂ ਦੇ ਭੰਡਾਰ ਸਮੇਤ ਖ਼ੁਦ ਦੁਸ਼ਮਣ ਨਾਲ ਮਿਥੀ ਯੋਜਨਾ ਅਨੁਸਾਰ ਮੈਦਾਨ ਵਿੱਚੋਂ ਭੱਜ ਗਿਆ। 21 ਦਸੰਬਰ 1845, ਫੇਰੂ ਸ਼ਹਿਰ ਦੀ ਜੰਗ ਵਿਚ ਜਰਨੈਲ ਲਾਲ ਸਿੰਘ ਅਤੇ ਤੇਜਾ ਸਿੰਘ ਨੇ ਇਹੋ ਕੁਝ ਦੁਬਾਰਾ ਕੀਤਾ। ਸਿੱਖਾਂ ਕੋਲ ਨਾ ਖਾਣ-ਪੀਣ ਵਾਸਤੇ ਰਾਸ਼ਣ ਨਾ ਅਮਨੀਸ਼ਨ, ਤਾਂ ਵੀ ਉਨ੍ਹਾਂ ਨੇ ਦੁਸ਼ਮਣ ਦੇ ਉਹ ਆਹੂ ਲਾਹੇ ਕਿ ਸਰ ਰਾਬਰਟ ਕਸਟ ਨੇ 22 ਦਸੰਬਰ 1845 ਨੂੰ ਲਾੱਗ ਬੁੱਕ ਵਿਚ ਇੰਦਰਾਜ ਲਿਖਿਆ ਕਿ ਬਰਤਾਨਵੀ ਕਮਾਨ ਨੇ ਰਸਮੀ ਤੌਰ 'ਤੇ ਬਿਨਾਂ ਸ਼ਰਤ ਸਿੱਖ ਫ਼ੌਜ ਅੱਗੇ ਆਤਮ ਸਮਰਪਣ ਕਰਨ ਦਾ ਫ਼ੈਸਲਾ ਕਰ ਲਿਆ ਸੀ।[87] ਲਾਲ ਸਿੰਘ ਅਤੇ ਤੇਜਾ ਸਿੰਘ ਨੇ ਬਦਨੀਤ ਧੋਖੇਧੜੀ ਸਦਕਾ ਅਗਲੇ ਦਿਨ ਆਪਣੀਆਂ ਫ਼ੌਜਾਂ ਨੂੰ ਬੁਰੀ ਤਰ੍ਹਾਂ ਹਾਰੇ ਹੋਏ ਅੰਗਰੇਜ਼ ਸੈਨਿਕਾਂ ਉਪਰ ਹਮਲਾ ਕਰਨ ਤੋਂ ਰੋਕ ਦਿੱਤਾ। 10 ਫ਼ਰਵਰੀ 1846 ਸਭਰਾਉਂ ਦੀ ਜੰਗ ਤੋਂ ਪਹਿਲਾਂ ਲਾਹੌਰ ਸਿਵਿਲ ਸਰਕਾਰ ਨੇ ਆਪਣੇ ਮੁਖੀ ਗੁਲਾਬ ਸਿੰਘ ਡੋਗਰੇ ਰਾਹੀਂ ਅੰਗਰੇਜ਼ਾਂ ਨਾਲ ਗੁਪਤ ਸੰਧੀ ਕਰ ਲਈ ਸੀ ਕਿ ਉਹ ਅੰਗਰੇਜ਼ਾਂ ਦੀ ਮਦਦ ਕਰਨ ਲਈ ਸਿੱਖ ਫ਼ੌਜਾਂ ਨੂੰ ਹਰਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡਣਗੇ ਤੇ ਲਾਹੌਰ ਉਪਰ ਅੰਗਰੇਜ਼ਾਂ ਦਾ ਕਬਜ਼ਾ ਕਰਾ ਦੇਣਗੇ।[88] ਇਨ੍ਹਾਂ ਗ਼ਦਾਰਾਂ ਦੇ ਮਨਸੂਬਿਆਂ ਤੋਂ ਭਲੀਭਾਂਤ ਜਾਣੂ ਰਿਟਾਇਰ ਸਿੱਖ ਜਰਨੈਲ ਸ਼ਾਮ ਸਿੰਘ ਅਟਾਰੀ ਨੇ ਸਿੱਖ ਸਿਪਾਹੀਆਂ ਦੀ ਅਗਵਾਈ ਕਰਦਿਆਂ ਸਭਰਾਉਂ ਦਾ ਯੁੱਧ ਲੜਿਆ ਤਾਂ ਕਿ ਆਪਣੀ ਮਾਤਭੂਮੀ ਦਾ ਮਾਣ ਬਚ ਸਕੇ, ਜੀਵਨ ਜਾਂ ਮੌਤ, ਇਸ ਦੀ ਆਜ਼ਾਦੀ ਬਹਾਲ ਰਹੇ।[89] ਇਹ ਸੀ ਉਹ ਜਜ਼ਬਾ ਜਿਸਦਾ ਉਨ੍ਹੀਵੀਂ ਸਦੀ ਦੇ ਪਹਿਲੇ

---

86. ਕਹਿਤ ਮਟਕ ਅਬ ਪੰਥ ਕੇ ਊਪਰ, ਝੁਕ ਰਹੀ ਨੰਦਨ ਸਾਰੀ, ਲਸਕਰ ਭਾਰੀ॥
*(ਮਟਕ, ਜੰਗਨਾਮਾ ਸਿੰਘਾਂ ਤੇ ਫ਼ਰੰਗੀਆਂ (ਸੰਪਾ.) ਪਿਆਰਾ ਸਿੰਘ ਪਦਮ, ਛੰਦ 26, ਪੰ. 90)*

87. "ਗਵਰਨਰ-ਜਨਰਲ ਵੱਲੋਂ ਖ਼ਬਰ ਆਈ ਕਿ ਸਾਡਾ ਕੱਲ੍ਹ ਵਾਲਾ ਹਮਲਾ ਫ਼ੇਲ੍ਹ ਹੋ ਗਿਆ ਹੈ। ਹਾਲਾਤ ਏਨੇ ਸੰਗੀਨ ਹੋ ਗਏ ਕਿ ਸਾਰੇ ਸਰਕਾਰੀ ਕਾਗ਼ਜ਼ ਸਾੜਨੇ ਪੈ ਗਏ। ਇਹ ਗੱਲ ਮਿਸਟਰ ਕਰੀ ਤੋਂ ਛੁਪਾਈ ਗਈ ਅਤੇ ਅਸੀਂ ਬਿਨਾਂ ਸ਼ਰਤ ਹਥਿਆਰ ਸੁੱਟਣ ਲਈ ਤਿਆਰ ਹੋ ਗਏ।" *(ਸਰ ਰਾਬਰਟ ਕਸਟ, ਲਿੰਗੁਇਸਟਿਕ ਐਂਡ ਓਰੀਐਂਟਲ ਐਸੇਜ਼, VI, 48)*

88. ਗੁਲਾਬ ਸਿੰਘ ਨਾਲ ਇਹ 'ਮਸ਼ਵਰਾ' ਹੋਇਆ ਕਿ "ਅੰਗਰੇਜ਼ ਸਿੱਖ ਫ਼ੌਜ ਉਪਰ ਹਮਲਾ ਕਰਨਗੇ ਤੇ ਜਦੋਂ ਉਹ ਪਿਟ ਜਾਣ, ਉਨ੍ਹਾਂ ਦੀ ਆਪਣੀ ਸਰਕਾਰ ਉਨ੍ਹਾਂ ਵੱਲੋਂ ਮੂੰਹ ਮੋੜ ਲਵੇ। ਸਤਲੁਜ ਵੱਲੋਂ ਆਉਂਦਾ ਰਸਤਾ ਖੋਲ੍ਹ ਦਿੱਤਾ ਜਾਵੇ ਤੇ ਰਾਜਧਾਨੀ ਵੱਲ ਜਾਂਦੇ ਰਾਹ ਜੇਤੂਆਂ ਲਈ ਖੋਲ੍ਹ ਦਿੱਤੇ ਜਾਣ।" *(ਕਨਿੰਘਮ, ਏ ਹਿਸਟਰੀ ਆਫ਼ ਦ ਸਿਖਸ, ਪੰ. 32)*

89. ਪੱਗਾਂ ਦਾੜ੍ਹੀਆਂ ਦੀ ਰੱਖੋ ਲਾਜ ਯਾਰੋ। ☛

ਅੱਧ ਵਿਚ ਭਾਰਤੀ ਜਾਂ ਏਸ਼ੀਅਨ ਲੋਕਾਂ ਨੂੰ ਕੋਈ ਪਤਾ ਨਹੀਂ ਸੀ। ਖਿੰਡੇ ਪੁੰਡੇ ਭੁਖੇ ਭਾਣੇ ਧੋਖਾਧੜੀ ਦੇ ਸ਼ਿਕਾਰ ਸਿੱਖ ਸਿਪਾਹੀਆਂ ਨੇ ਉਹ ਸ਼ਾਨਦਾਰ ਜੰਗ ਲੜੀ ਕਿ ਦੁਸ਼ਮਣ ਨੇ ਜਰਨੈਲ ਲਾਲ ਸਿੰਘ ਅਤੇ ਤੇਜਾ ਸਿੰਘ ਨਾਲ ਮੁੜ ਸੰਪਰਕ ਬਣਾਇਆ ਕਿ ਸਾਨੂੰ ਬਚਾਉ। ਤੇਜਾ ਸਿੰਘ ਆਪਣੇ ਡੋਗਰੇ ਅਤੇ ਗੋਰਖੇ ਸੈਨਿਕਾਂ ਸਮੇਤ ਪਿੱਛੇ ਹਟ ਗਿਆ, ਉਧਰ ਸਿਖਲਾਈ ਯਾਫ਼ਤਾ ਬੰਦੂਕਧਾਰੀ ਫ਼ੌਜ ਨੂੰ ਹਮਲਾ ਕਰਨ ਦਾ ਹੁਕਮ ਦਿੱਤਾ। ਬਰਤਾਨਵੀ ਸੈਨਾ ਦੀ ਯਕੀਨੀ ਹਾਰ ਨੂੰ ਜਿਤ ਵਿਚ ਬਦਲ ਕੇ ਉਨ੍ਹਾਂ ਨੇ ਲਾਹੌਰ ਅਤੇ ਪੰਜਾਬ ਦੇਸ ਸਾਲਾਂ ਤਕ ਗ਼ੁਲਾਮੀ ਵਿਚ ਧੱਕ ਦਿੱਤਾ। 13 ਜਨਵਰੀ 1849 ਨੂੰ ਚੇਲਿਆਂ ਵਾਲੀ ਵਿਖੇ ਬਚੇ ਹੋਏ ਸਿੱਖ ਫ਼ੌਜੀਆਂ ਨੇ ਜਿਨ੍ਹਾਂ ਦੀ ਕਮਾਨ ਕਰਨ ਵਾਲਾ ਕੋਈ ਨਹੀਂ ਸੀ, ਬਰਤਾਨਵੀ ਫ਼ੌਜ ਨੂੰ ਵੰਗਾਰਿਆ। ਅੰਗਰੇਜ਼ਾਂ ਦੀ ਤਬਾਹੀ ਇਸ ਕਦਰ ਨਿਸ਼ਚਿਤ ਸੀ ਕਿ ਦੇਸਭਗਤ ਅੰਗਰੇਜ਼ ਇਤਿਹਾਸਕਾਰਾਂ ਨੇ ਮੰਨਿਆ ਕਿ ਉਨ੍ਹਾਂ ਦੀ ਹਾਰ ਹੋ ਗਈ ਸੀ। ਇਨ੍ਹਾਂ ਸਤਰਾਂ ਦੇ ਲੇਖਕ ਦਾ ਪੜਦਾਦਾ ਜਿਹੜਾ ਇਸ ਯੁੱਧ ਵਿਚ ਲੜਿਆ ਸੀ ਅਕਸਰ ਦਸਿਆ ਕਰਦਾ ਕਿ ਪੂਰੇ ਬਾਰਾਂ ਘੰਟੇ ਸਿੱਖ ਸੈਨਿਕ ਅੰਗਰੇਜ਼ ਸਿਪਾਹੀਆਂ ਨੂੰ ਹਰ ਪਾਸੇ ਖਦੇੜਦੇ ਰਹੇ, ਘਿਰ ਜਾਣ ਦੀ ਸੂਰਤ ਵਿਚ ਉਹ ਗੋਡਿਆਂ ਭਾਰ ਹੋ ਕੇ ਸਿੱਖ ਸੈਨਿਕ ਅੱਗੇ ਗਿੜਗਿੜਾਉਂਦੇ— ਹਮ ਤੁਮ੍ਹਾਰਾ ਗਾਏ।[90] (ਮੈਂ ਤੁਹਾਡੀ ਗਊ)

ਇਹ ਹੌਸਲਾ, ਜੋਸ਼ ਅਤੇ ਤਾਕਤ ਸਿੱਖ ਸਿਆਸਤ ਦੇ ਅਸੂਲਾਂ ਵਿੱਚੋਂ ਉਦਯ ਹੋਈ ਜਿਸ ਨੇ ਭਾਰਤ, ਅੰਗਰੇਜ਼ ਸਲਤਨਤ ਅਤੇ 19ਵੀਂ ਸਦੀ ਦੀ ਦੁਨੀਆਂ ਦਾ ਇਤਿਹਾਸ ਬਦਲ ਦੇਣਾ ਸੀ, ਇਕ ਆਦਮੀ ਮਹਾਰਾਜਾ ਰਣਜੀਤ ਸਿੰਘ ਦੇ ਸ਼ਰਮਨਾਕ ਸਵਾਰਥ ਅਤੇ ਵਿਚਾਰਧਾਰਕ ਕਚਿਆਈ ਸਦਕਾ ਸਿਰੇ ਨਾ ਚੜ੍ਹੀ ਭਾਵੇਂ ਕਿ ਇਸ ਸ਼ਖ਼ਸ ਨੂੰ ਸ਼ੇਰੇ ਪੰਜਾਬ ਵਿਸ਼ੇਸ਼ਣ ਨਾਲ ਯਾਦ ਕੀਤਾ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਨੇ ਆਪਣੇ ਮੁਰੀਦਾਂ ਨੂੰ 'ਸਿੰਘ' (ਸ਼ੇਰ) ਕਹਿ ਕੇ ਪਹਿਲੋਂ ਹੀ ਬਾਕੀਆਂ ਨਾਲੋਂ ਵਿਸ਼ੇਸ਼ ਕਰ ਦਿੱਤਾ ਸੀ।

ਤਿੰਨ ਕਾਰਨਾਂ ਸਦਕਾ ਸਿੱਖ ਆਪਣੇ ਹਿੰਦੂ ਪੂਰਵਜਾਂ ਤੋਂ ਵਖਰੇ ਹਨ। ਪਹਿਲਾ ਹੈ ਵਿਅਕਤੀ ਦਾ ਮਹੱਤਵ, ਦੂਜਾ ਵਿਅਕਤੀਆਂ ਦਾ ਬਰਾਬਰ ਭਾਈਚਾਰਾ ਅਤੇ ਤੀਜਾ ਹੈ ਸਮਾਜਿਕ ਆਰਥਿਕ ਜੀਵਨ ਦੀ ਵੈਧਤਾ ਕਾਇਮ ਰੱਖਣ ਲਈ ਉਚਤਮ ਰੂਹਾਨੀ ਕਰਮ ਦੀ ਪ੍ਰਾਪਤੀ। ਸਿੱਖ ਗਣਤੰਤਰ ਦੀ ਪਰੰਪਰਾ ਇਨ੍ਹਾਂ ਧਾਰਨਾਵਾਂ ਉਪਰ

---

☛ ਮੁੱਠ ਮੀਟੀ ਸੀ ਏਸ ਪੰਜਾਬ ਦੀ ਜੀ, ਇਨ੍ਹਾਂ ਖੋਲ੍ਹ ਦਿੱਤਾ ਸਾਰਾ ਪਾਜ ਯਾਰੋ।
ਸ਼ਾਹ ਮੁਹੰਮਦਾ ਮਾਰ ਕੇ ਮਰੋ ਏਥੇ, ਕਦੇ ਰਾਜ ਨ ਹੋਇ ਮੁਹਤਾਜ ਯਾਰੋ।
*(ਸ਼ਾਹ ਮੁਹੰਮਦ (1780-1862), ਜੰਗਨਾਮਾ ਸਿੰਘਾਂ ਤੇ ਫ਼ਰੰਗੀਆਂ, ਛੰਦ 87, ਪੰ. 77)*

90. "ਚਿੱਲਿਆਂਵਾਲੇ ਮੋਰਚੇ ਵਿਚ ਜਿੱਤ ਨਹੀਂ ਹੋਈ। ਇੰਗਲੈਂਡ ਵਿਚ ਜਦੋਂ ਚਿੱਲਿਆਂਵਾਲੇ ਦੀ ਖ਼ਬਰ ਅਪੜੀ, ਦੇਸ਼ ਨੂੰ ਵੱਡੀ ਜਜ਼ਬਾਤੀ ਸੱਟ ਲੱਗੀ। ਲੰਮੇ ਸਮੇਂ ਤੋਂ ਨਿਰੰਤਰ ਜਿੱਤਾਂ ਹੋਈਆਂ ਹੋਣ ਕਰਕੇ ਬਰਤਾਨੀਆਂ ਆਰਾਮ ਨਾਲ ਇਹ ਖ਼ਬਰ ਸੁਣਨ ਮੰਨਣ ਲਈ ਤਿਆਰ ਨਹੀਂ ਸੀ ਕਿ ਉਨ੍ਹਾਂ ਦੀਆਂ ਤੋਪਾਂ ਖ਼ਾਮੋਸ਼ ਹੋ ਗਈਆਂ ਹਨ ਅਤੇ ਉਨ੍ਹਾਂ ਦੇ ਗੋਰੇ ਘੁੜਸਵਾਰ ਦੁਸ਼ਮਣ ਅੱਗੇ ਨੱਠੇ ਜਾ ਰਹੇ ਹਨ।" *(ਐਡਮਜ਼, ਐਪੀਸੋਡਜ਼ ਆਫ਼ ਐਂਗਲੋ ਇੰਡੀਅਨ ਹਿਸਟਰੀ, ਪੰ. 228-29)*

ਆਧਾਰਿਤ ਹੈ ਜਿਸ ਨਾਲ ਕੌਮੀ ਤਾਕਤ ਅਤੇ ਤੰਦਰੁਸਤ ਫ਼ਿਜ਼ਾ ਯਕੀਨਨ ਕਾਇਮ ਰਹਿੰਦੀ ਹੈ।

ਹਿੰਦੂ ਮੱਤ ਅਤੇ ਬੋਧ ਮੱਤ ਵਿਚਲੀਆਂ ਪਰਾਭੌਤਿਕੀ ਸੰਕਲਪਨਾਵਾਂ ਦਾ ਸੰਬੰਧ ਗੁਰਮਤਿ ਨਾਲ ਵੀ ਹੈ ਭਾਵੇਂ ਕਿ ਗੁਰਮਤਿ ਵਿਚ ਇਨ੍ਹਾਂ ਦੀ ਵਿਆਖਿਆ ਹੋਰ ਢੰਗ ਨਾਲ ਕੀਤੀ ਜਾਂਦੀ ਹੈ। ਇਨ੍ਹਾਂ ਵਿੱਚੋਂ ਇਕ ਇਹ ਹੈ ਕਿ ਵਿਅਕਤੀਗਤਤਾ ਆਪਣੇ ਆਪ ਵਿਚ ਬਦੀ ਹੈ ਜਿਸਨੂੰ ਖ਼ਤਮ ਕਰਨ ਦਾ ਤਰੀਕਾ ਨਿਰਵਾਣ ਪ੍ਰਾਪਤੀ ਹੈ। ਉਹ ਅਹੰ ਜੋ ਸ਼ਖ਼ਸੀਅਤ ਦਾ ਫੁੱਲ ਹੈ ਧਾਰਮਿਕ ਰਹਿਤ ਰਾਹੀਂ ਉਸ ਨੂੰ ਲੋਪ ਕਰਨਾ ਲਾਜ਼ਮੀ ਹੈ। ਬੁੱਧ ਮੱਤ ਵਿਚ ਅਹੰ ਦਾ ਵਿਨਾਸ਼ ਨਿਰਵਾਣ ਤਕ ਲਿਜਾਂਦਾ ਹੈ। ਹਿੰਦੂ, ਆਵਾਗੌਣ ਨੂੰ ਸੰਸਾਰ ਕਹਿੰਦਾ ਹੈ ਜਿਸ ਤੋਂ ਮੁਕਤੀ ਪ੍ਰਾਪਤ ਕਰਨੀ ਜ਼ਰੂਰੀ ਹੈ। ਹਿੰਦੂ ਦੇ ਸਾਰੇ ਵਰਤੋਂ-ਵਿਹਾਰ ਵਿਚ ਵਿਅਕਤੀ ਜਾਂ ਸ਼ਖ਼ਸੀਅਤ ਨਿਰਾਰਥਕ ਹੈ। ਸਮਾਜਿਕ ਸੰਦਰਭ ਵਿਚ ਇਸ ਦਾ ਸਥਾਨ ਗੌਣ ਹੈ ਜਿਵੇਂ ਪਰਿਵਾਰ, ਵਰਣਾਸ਼ਰਮ ਪ੍ਰਥਾ ਦਾ ਇਕ ਅੰਗ ਮਾਤਰ ਹੈ, ਪੂਰੇ ਸਮੂਹ ਵਾਸਤੇ ਆਪਣੀ ਬਲੀ ਦੇਣੀ ਵਾਜਬ ਹੈ, ਸਗੋਂ ਕਹੋ ਕਿ ਜ਼ਰੂਰੀ ਹੈ।

ਸੰਕਲਪਨਾਤਮਕ ਤਰਕ ਹੀਗਲੀਅਨ ਰਾਜ ਸੱਤਾ ਦੀ ਬੁਨਿਆਦ ਹੈ ਜਿਸ ਵਿਚ ਅਜੋਕੀ ਸਿਆਸੀ ਪ੍ਰਣਾਲੀ ਵਿਚ ਤਾਨਾਸ਼ਾਹੀ ਪ੍ਰਬੰਧ ਵਿਕਸਿਤ ਹੋਇਆ। ਇਸੇ ਸੰਕਲਪ ਨੇ ਹਿੰਦੂ ਇਕ-ਪੁਰਖੀ ਰਾਜਸੱਤਾ ਦੀ ਪ੍ਰੋੜ੍ਹਤਾ ਕੀਤੀ ਹੈ। ਇਸ ਵਿਸ਼ੇ ਤੇ ਗੁਰਮਤਿ ਇਸ ਪੱਖੋਂ ਹਿੰਦੂ ਮੱਤ ਨਾਲ ਇਕਸੁਰ ਹੈ ਕਿ ਵਿਅਕਤੀ ਇਕੱਲਾ ਕਹਿਰਾ, ਨਿਖੜਿਆ, ਧਰਤੀ ਉਪਰਲਾ ਜੀਵ ਨਹੀਂ ਜਿਵੇਂ ਪੱਛਮੀ ਚਿੰਤਨ ਸਮਝਦਾ ਹੈ। ਵਿਅਕਤੀ ਆਪਣੇ ਆਪ ਵਿਚ ਸੰਪੂਰਨ ਇਕਾਈ ਨਹੀਂ, ਨਾ ਹੀ ਉਹ ਸੰਪੂਰਨਤਾ ਦਾ ਦਾਅਵਾ ਕਰਦਾ ਹੈ। ਪੱਛਮ ਵਿਚ ਸਿਆਸੀ ਅਤੇ ਧਾਰਮਿਕ ਪਰੰਪਰਾਵਾਂ ਤੋਂ ਭਿੰਨ ਗੁਰਮਤਿ, ਹਿੰਦੂ ਮੱਤ ਵਾਂਗ ਵਿਅਕਤਿਤਵ ਨੂੰ ਕੇਂਦਰ ਵਿਚ ਨਹੀਂ ਰਖਦਾ। ਪਰ ਗੁਰਮਤਿ ਕਿਸੇ ਹੋਰ ਪਾਸੇ ਜ਼ੋਰ ਦਿੰਦੀ ਹੈ। ਵਿਅਕਤਿਤਵ ਭੈੜੀ ਮ੍ਰਿਗਤ੍ਰਿਸ਼ਨਾ ਨਹੀਂ ਜਿਸਦਾ ਨਿਰਾਦਰ ਹੋਵੇ ਜਾਂ ਜਿਸਨੂੰ ਖ਼ਤਮ ਕੀਤਾ ਜਾਵੇ, ਇਸੇ ਉਪਰ ਤਾਂ ਸਾਰੀ ਧਾਰਮਿਕ ਗਤੀ ਵਿਧੀ ਉਸਰਦੀ ਹੈ, ਅਹੰ ਦਾ ਵਿਕਾਸ ਮੁਕਤੀ ਦਾ ਆਧਾਰ ਬਿੰਦੂ ਹੈ। ਰੋਗੀ ਹੱਦਬੰਦੀਆਂ ਤੋਂ ਮੁਕਤੀ ਚਾਹੀਦੀ ਹੈ, ਅਹੰ ਦਾ ਵਿਨਾਸ ਨਹੀਂ:

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥** *(ਵਾਰ ਆਸਾ ਮ: ੧, ਪੰ. 466)*

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਕਿ ਹਉਮੈ ਲੰਮਾ ਰੋਗ ਹੈ ਪਰ ਇਸ ਦਾ ਇਲਾਜ ਇਸੇ ਵਿਚ ਮੌਜੂਦ ਹੈ। ਸਿੱਖ ਚਿੰਤਨ ਵਿਚ ਰੱਬ ਵੀ ਪੁਰਖ ਹੈ ਜੋ ਗੁਰੂ ਗ੍ਰੰਥ ਦੇ ਆਰੰਭ ਵਿਚ ਮੂਲਮੰਤਰ ਵਿਚ ਦਰਜ ਹੈ। ਵਿਅਕਤੀ ਨੂੰ ਖ਼ਤਮ ਕਰ ਕੇ ਮੁਕਤੀ ਨਹੀਂ ਮਿਲਦੀ, ਇਸ ਦੇ ਵਿਕਾਸ ਰਾਹੀਂ, ਸਮਾਜਿਕ ਸਿਆਸੀ ਸੰਦਰਭ ਵਿਚ ਬਦੀ ਵਿਰੁੱਧ ਇਸ ਨੂੰ ਵਿਕਸਿਤ ਕਰਨਾ ਹੈ:

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**

*(ਵਾਰ ਗੂਜਰੀ, ਮ: ੫, ਪੰ. 522)*

ਆਪਣੀ ਰੋਜ਼ੀ ਵਾਸਤੇ ਹਿੰਮਤ ਕਰ, ਇਸ ਨਾਲ ਸੁਖੀ ਜੀਵਨ ਪ੍ਰਾਪਤ

ਹੋਵੇਗਾ। ਆਧੁਨਿਕ ਯੋਰਪ ਵਿਚ ਮਾਨਵ ਦੇ ਹੱਕਾਂ ਦੇ ਸੰਕਲਪ ਨੇ ਲੋਕਤੰਤਰੀ ਸਿਆਸੀ ਚਿੰਤਨ ਵਿਚ ਮਨੁੱਖੀ ਵਿਕਾਸ ਲਈ ਅਹਿਮ ਭੂਮਿਕਾ ਨਿਭਾਈ ਹੈ। ਇਹ ਭਾਵਨਾ ਆਪਣੀ ਪੂਰਨ ਗਰਿਮਾ ਵਿਚ ਸਿੱਖ ਦਿਲ ਅੰਦਰ ਧੜਕਦੀ ਹੈ ਜਦੋਂ ਕਿ ਹਿੰਦੂ ਮਨਸ ਲਈ ਇਹ ਭਰਮ ਭੁਲੇਖਾ, ਮਾਇਆ ਅਤੇ ਘੁਮੰਡ ਹੈ।

ਦੂਜੀ ਆਧਾਰਸ਼ਿਲਾ ਸਿੱਖ ਲੋਕਤੰਤਰ ਵਿਚਲੀ ਮਨੁੱਖ ਦੀ ਬਰਾਬਰੀ ਹੈ ਜੋ ਪਰੰਪਰਾ ਵਿਚ ਦ੍ਰਿੜ੍ਹ ਕਰਵਾਈ ਗਈ ਹੈ। ਸਿੱਖਾਂ ਨੇ ਹਿੰਦੂ ਬ੍ਰਹਿੰਮਡੀ ਕਰਮ ਸਿਧਾਂਤ ਨੂੰ ਸਵੀਕਾਰ ਕੀਤਾ ਹੈ ਜੋ ਮਨੁੱਖੀ ਹਿਰਦੇ ਦੀਆਂ ਡੂੰਘਾਣਾਂ ਵਿਚ ਉਕਰਿਆ ਹੋਇਆ ਹੈ।

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥** *(ਜਪੁ, ਪੰ. 1)*

ਪਰ ਹਿੰਦੂ ਸਮਾਜ ਵਿਚ ਵਰਣਾਸ਼ਰਮ ਪ੍ਰਥਾ ਅਤੇ ਆਰਥਿਕ ਪਖਪਾਤ ਅਨੁਸਾਰ ਊਚ ਨੀਚ ਰੱਬ ਨੇ ਆਪ ਪੈਦਾ ਕੀਤੇ ਹਨ, ਦੈਵੀ ਹਨ। ਸਿੱਖ ਧਰਮ ਅਨਿਆਂ ਉਪਰ ਆਧਾਰਿਤ ਕਰਮ ਦੇ ਸਿਧਾਂਤ ਨੂੰ ਨਹੀਂ ਮੰਨਦਾ ਤੇ ਸਮਾਜਿਕ ਊਚ-ਨੀਚ ਅਨੁਚਿਤ ਹੈ। ਗੁਰਮਤਿ ਅਨੁਸਾਰ ਕਰਮ ਆਪਣੇ ਆਪ ਨੂੰ ਅਖੌਤੀ ਪੂਰਬ ਨਿਸ਼ਚਿਤ ਸਥਾਨ ਉਪਰ ਪ੍ਰਦਰਸ਼ਿਤ ਨਹੀਂ ਕਰਦੇ, ਨਿਜੀ ਅਤੇ ਸਮਾਜਿਕ ਦਾਤਾਂ ਦੇ ਰੂਪ ਵਿਚ ਵਰਦਾਨ ਵਜੋਂ ਉਭਰਦੇ ਹਨ :

ਇਸ ਗਹਿਰੇ ਸੱਚ ਨੂੰ ਸੁਣ ਮੇਰੀਏ ਜਿੰਦੇ
ਮਨੁੱਖ ਕਰਮਾਂ ਅਨੁਸਾਰ ਜਨਮ ਲੈਂਦੇ ਨੇ
ਖ਼ੁਸ਼ੀਆਂ ਅਤੇ ਗ਼ਮੀਆਂ ਆਪਣੇ ਆਪ ਉਭਰਦੀਆਂ ਨੇ
ਜਿਵੇਂ ਆਉਣ ਮਨਜ਼ੂਰ ਕਰ।[91]

ਇਉਂ ਯੋਗਤਾ ਵਿਚ ਮਨੁੱਖ ਬਰਾਬਰ ਨਹੀਂ ਪਰ ਉਨ੍ਹਾਂ ਨੂੰ ਬਰਾਬਰ ਦਾ ਇਨਸਾਫ਼, ਕੀਮਤ ਅਤੇ ਸਮਾਜਿਕ ਬਰਾਬਰੀ ਮਿਲਣੇ ਆਵਸ਼ਕ ਹਨ ਜਿਨ੍ਹਾਂ ਦੇ ਉਹ ਹੱਕਦਾਰ ਹਨ। ਕਰਮ ਦਾ ਹਿੰਦੂ ਵਿਧਾਨ ਔਰਤ ਜਾਤ ਦਾ ਮੁਲਾਂਕਣ ਕਰਨਾ ਵੀ ਹੈ। ਬੇਸ਼ਕ ਹਿੰਦੂ ਗ੍ਰੰਥਾਂ ਵਿਚ ਉਸਨੂੰ ਨਾਜ਼ਕ ਅਤੇ ਪੂਜਨੀਕ ਮੰਨਿਆ ਗਿਆ ਹੈ ਤਾਂ ਵੀ ਸਦੀਆਂ ਤੋਂ ਹਿੰਦੂ ਸਮਾਜ ਵਿਚ ਉਸਦਾ ਰੁਤਬਾ ਮਨੁੱਖ ਤੋਂ ਘਟੀਆ ਦਰਜੇ ਦਾ ਹੈ, ਉਹ ਮਰਦ ਅਧੀਨ ਹੈ। ਸ੍ਰੇਸ਼ਟਤਮ ਸ਼ਰੁਤੀਆਂ ਵਿਚ ਉਹ ਨਿਗੁਣੀ ਹੈ।

ਨਿਕੀ ਹੁੰਦੀ ਉਹ ਮਾਪਿਆਂ ਦੀ ਨਿਗਰਾਨੀ ਵਿਚ, ਜੁਆਨ ਉਮਰੇ ਪਤੀ ਦੀ ਕਮਾਨ ਹੇਠ, ਵਿਧਵਾ ਹੋਣ 'ਤੇ ਪੁੱਤਰਾਂ ਦੀ ਨਿਗਰਾਨੀ ਵਿਚ ਰਹੇ। ਬੁੱਧ ਮੱਤ ਦੀ ਉਦਾਰ ਆਚਾਰ ਸੰਘਿਤਾ ਵਿਚ ਭਾਵੇਂ ਉਹ ਕਿੰਨੀ ਵੱਡੀ ਧਾਰਮਿਕ ਹਸਤੀ ਹੋਵੇ, ਸੰਘ ਦੇ ਨਾ-ਸਮਝ ਭਿਖੂ ਅਧੀਨ ਹੋਵੇਗੀ। ਪੁਰਾਤਨ ਕਾਨੂੰਨ ਸੰਘਿਤਾਵਾਂ ਵਿਚ ਔਰਤ ਜਿਸ ਮਰਜ਼ੀ ਜਾਤ ਦੀ ਹੋਵੇ, ਉਸਦਾ ਦਰਜਾ ਸ਼ੂਦਰ ਬਰਾਬਰ ਹੋਵੇਗਾ।[92]

---

91. ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥ ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥ *(ਤੁਖਾਰੀ ਮਃ ੧, ਪੰ. 1107)*

92. A.L. Basham, *Wonder That was India,* p. 177.

ਹਿੰਦੂ ਮੱਤ ਦੇ ਕਰਮ ਸਿਧਾਂਤ ਵਿਚ ਵੀ ਔਰਤ ਨੂੰ ਨੀਵਾਂ ਸਮਾਜਿਕ ਰੁਤਬਾ ਮਿਲਿਆ ਹੈ। ਯੂਨਾਨੀਆਂ ਨੇ ਆਪਣੇ ਤਜਰਬੇ ਤੋਂ ਪਤਾ ਲਾ ਲਿਆ ਸੀ, ਇਸਲਾਮ ਵਿਚ ਇਹ ਪ੍ਰਤੱਖ ਹੀ ਹੈ ਕਿ ਮਰਦ ਪ੍ਰਧਾਨ ਸਮਾਜ ਵਿਚ ਬਰਾਬਰੀ ਦਾ ਫ਼ਾਰਮੂਲਾ ਚੱਲ ਨਹੀਂ ਸਕਦਾ। ਅਸੀਂ ਦੇਖਿਆ ਹੈ ਕਿ ਗੁਰਮਤਿ, ਕਰਮ ਸਿਧਾਂਤ ਅਨੁਸਾਰ ਔਰਤ ਦਾ ਸਥਾਨ ਕੇਵਲ ਬਰਾਬਰ ਨਹੀਂ ਚਿਤਵਦਾ ਸਗੋਂ ਉਸ ਨੂੰ ਪ੍ਰਗਤੀ ਦਾ ਕੇਂਦਰ ਬਿੰਦੂ ਮੰਨਦਾ ਹੈ, ਸਮਾਜ ਵਿਚ ਉਸ ਨਾਲ ਵਿਤਕਰਾ ਹੋਵੇ, ਸਖ਼ਤ ਖੰਡਨ ਕਰਦਾ ਹੈ:

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**
**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥** *(ਵਾਰ ਆਸਾ, ਮ: ੧, ਪੰ. 473)*

ਸਿੱਖਾਂ ਦੀ ਇਹ ਵਿਚਾਰਧਾਰਕ ਸਥਿਤੀ ਸਿਆਸਤ ਵਿਚ ਉਨ੍ਹਾਂ ਦੇ ਸਮਾਜਿਕ ਲੋਕਤੰਤਰ ਦੀ ਸ਼ਕਤੀ ਦਾ ਸਬੂਤ ਹੈ।

ਮਾਦੀ ਜਗਤ ਅਤੇ ਉਸ ਵਿਚ ਨਿਹਿਤ ਸਮਾਜਿਕ ਸਿਆਸੀ ਗਤੀ ਵਿਧੀ ਸਿੱਖਾਂ ਨੂੰ ਉਸਦੇ ਪੜੋਸੀ ਹਿੰਦੂ ਭਾਈਚਾਰੇ ਤੋਂ ਵਖ ਕਰਦੀ ਹੈ। ਇਉਂ ਸਿੱਖਾਂ ਦੀ ਤੀਜੀ ਮਨੌਤ ਇਹ ਹੈ ਕਿ ਸਿੱਖ, ਸੰਸਾਰ ਅਤੇ ਮਾਇਆ ਦੀਆਂ ਧਾਰਨਾਵਾਂ ਨੂੰ ਮੰਨਦੇ ਹਨ ਪਰ ਉਨ੍ਹਾਂ ਦੀ ਵਿਆਖਿਆ ਭਿੰਨ ਹੈ। ਗੁਰਮਤਿ ਅਨੁਸਾਰ ਵਿਸ਼ਵ ਗਿਆਨ ਇੰਦਰੀਆਂ ਜ਼ਰੀਏ ਜਾਣਿਆ ਜਾਂਦਾ ਹੈ ਪਰ ਇਹ ਪਰਮ ਯਥਾਰਥ ਨਹੀਂ, ਇੰਦਰਿਆਵੀ ਗਿਆਨ, ਗਿਆਨ ਦਾ ਆਗ਼ਾਜ਼ ਹੈ। ਵੈਦਿਕ ਮੱਤ ਵਾਂਗ ਗੁਰਮਤਿ ਵੀ ਯਥਾਰਥ ਨੂੰ ਗਿਆਨ ਇੰਦਰੀਆਂ ਰਾਹੀਂ ਜਾਣਨ ਦੀ ਧਾਰਨਾ ਨੂੰ ਮੂਲੋਂ ਰੱਦ ਕਰਦੀ ਹੈ। ਹਿੰਦੂ ਮੱਤ ਵਾਂਗ ਗੁਰਮਤਿ ਮਾਦੀ ਜਗਤ ਨੂੰ ਕਲਪਿਤ ਦੇਵਤਿਆਂ ਦਾ ਸੁਫ਼ਨਾ ਜਾਂ ਮਾਮੂਲੀ ਪ੍ਰਪੰਚ ਜਾਣ ਕੇ ਰੱਦ ਨਹੀਂ ਕਰਦੀ। ਗੁਰਮਤਿ ਅਨੁਸਾਰ ਪ੍ਰਤੱਖ ਮਾਦੀ ਜਗਤ ਵੀ ਪਰਮ ਸਤਿ ਨਾਲ ਸੰਬੰਧਿਤ ਹੈ, ਬੇਸ਼ਕ ਹੂਬਹੂ ਤਤ ਸਤਿ, ਗਹਿਰ ਅਤੇ ਪਵਿੱਤ੍ਰ ਨਹੀਂ।

**ਆਪਿ ਸਤਿ ਕੀਆ ਸਭੁ ਸਤਿ॥** *(ਗਉੜੀ ਸੁਖਮਨੀ, ਮ: ੫, ਪੰ. 294)*

ਪਰਮ ਸਤਿ ਮਾਦੀ ਜਗਤ ਤੋਂ ਪਰ੍ਹੇ ਪਰੇਰੇ ਨਹੀਂ, ਬੁੱਝਣ ਵਾਲਾ ਮਨੁੱਖ ਆਪਣੀ ਦ੍ਰਿਸ਼ਟੀ ਬਦਲ ਕੇ ਬੁੱਝ ਲੈਂਦਾ ਹੈ:

**ਬੁਝਨਹਾਰ ਕਉ ਸਤਿ ਸਭ ਹੋਇ॥** *(ਗਉੜੀ ਸੁਖਮਨੀ, ਮ: ੫, ਪੰ. 285)*

ਧਾਰਮਿਕ ਅਨੁਸ਼ਾਸਨ ਦਾ ਇੱਕੋ ਇਕ ਮਨੋਰਥ ਪਰਤੱਖਣਾ ਦੀ ਜੁਗਤਿ ਤਬਦੀਲ ਕਰਨਾ ਹੈ। ਇਸ ਤੋਂ ਅਸੀਂ ਇਸ ਨਤੀਜੇ 'ਤੇ ਪੁਜਦੇ ਹਾਂ ਕਿ ਗੁਰਮਤਿ ਅਨੁਸਾਰ ਸਮਾਜਿਕ ਸਿਆਸੀ ਸੰਦਰਭ ਤੋਂ ਬਿਨਾਂ ਹੋਰ ਕੋਈ ਸਹੀ ਸ਼ੁੱਧ ਧਾਰਮਿਕ ਗਤੀਵਿਧੀ ਨਹੀਂ।

**ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥**
*(ਕਾਨੜੇ ਕੀ ਵਾਰ, ਮ: ੪, ਪੰ. 1314)*

ਪਰਮ ਸਤਿ ਮਨੁੱਖੀ ਸਮਾਜਿਕ ਸਿਆਸੀ ਵਿਹਾਰ ਵਿਚ ਮੌਜੂਦ ਹੈ। ਗੁਰੂ ਦੀ ਬਾਣੀ ਰਾਹੀਂ ਇਸ ਦੀ ਥਾਹ ਪਾ ਲਉ। ਹਿੰਦੂ ਚਿੰਤਨ ਨਾਲੋਂ ਸਿੱਖ ਵਿਹਾਰ ਉਸੇ ਥਾਂ ਵੱਖਰਾ

ਹੋ ਜਾਂਦਾ ਹੈ, ਜਦੋਂ ਸਿੱਖ ਵਿਹਾਰ ਬਾਹਰਮੁਖੀ ਹੋ ਕੇ ਵਿਗਸਦਾ ਹੈ, ਜਦੋਂ ਕਿ ਹਿੰਦੂ ਮਾਨਸਿਕਤਾ ਅੰਤਰਮੁਖੀ ਪਸਾਰ ਕਰਦੀ ਹੈ।

**ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ ॥**
*(ਵਾਰ ਗੂਜਰੀ, ਮਃ ੩, ਪੰ. 510)*

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥**
*(ਸਲੋਕ ਕਬੀਰ, ਪੰ. 1366)*

**ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥**
**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥** *(ਗਉੜੀ ਬੈਰਾਗਣਿ, ਮਃ ੧, ਪੰ. 156)*

ਬੁਨਿਆਦੀ ਸਵਾਲ ਹੈ : ਧਰਤੀ ਉਪਰ ਮਨੁੱਖੀ ਜੂਨ ਵਿਚ ਪੈ ਕੇ ਤੂੰ ਕਰਮ ਕਿਹੜੇ ਕੀਤੇ ਹਨ ? ਧਰਤੀ ਉਪਰ ਮਨੁੱਖ ਦੀ ਜੂਨ ਵਿਚ ਜਨਮ ਲੈਣਾ ਖ਼ੁਸ਼ਕਿਸਮਤੀ ਹੈ ਕਿਉਂਕਿ ਇਹ ਮੌਕਾ ਬਾਰ ਬਾਰ ਨਹੀਂ ਮਿਲਦਾ। ਰਾਤ ਨੀਂਦ ਵਿਚ ਅਤੇ ਦਿਨ ਖਾਣ ਵਿਚ ਬਿਤਾ ਦਿੱਤਾ। ਇਹ ਮਨੁੱਖਾ ਜਨਮ ਹੀਰੇ ਵਰਗਾ ਸੀ ਪਰ ਤੂੰ ਕਉਡੀ ਵਾਂਗ ਵਿਅਰਥ ਕਰ ਦਿੱਤਾ।

ਗੁਰਮਤਿ ਦਾ ਇਕ ਹੋਰ ਵਿਹਾਰ ਜੋ ਹਿੰਦੂ ਮੱਤ ਤੋਂ ਭਿੰਨ ਹੈ, ਉਹ ਇਹ ਕਿ ਅੱਖਾਂ ਬੰਦ ਕਰ ਕੇ ਧਰਮ ਨੂੰ ਨਾ ਮੰਨੋ, ਮਨੁੱਖੀ ਮਸਲਿਆਂ ਦਾ ਸਮਾਧਾਨ ਕਰਨ ਲਈ ਦਲੀਲ ਦਾ ਸਹਾਰਾ ਲੈਣਾ ਚੰਗਾ ਹੈ, ਯਥਾਰਥ ਨੂੰ ਗਿਆਨ-ਮੀਮਾਂਸਾ ਰਾਹੀਂ ਪ੍ਰਤੀਤ ਕੀਤਾ ਜਾ ਸਕਦਾ ਹੈ। ਜੀਵਨ ਪ੍ਰਤੀ ਸਿੱਖ ਦਾ ਦ੍ਰਿਸ਼ਟੀਕੋਣ ਕਿਹੋ ਜਿਹਾ ਹੋਵੇ, ਇਸ ਬਾਰੇ ਗੁਰੂ ਗੋਬਿੰਦ ਸਿੰਘ ਨੇ ਨਿਸ਼ਚਿਤ ਕਰ ਦਿੱਤਾ ਹੈ :

**ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੈ ॥**
*(ਕ੍ਰਿਸਨਾਵਤਾਰ, ਦ. ਗ੍ਰੰ., ਪੰ. 570)*

ਧੀਰਜ ਦਾ ਕਿਲ੍ਹਾ ਉਸਾਰ ਕੇ ਦਲੀਲ ਨੂੰ ਦੀਵੇ ਵਾਂਗ ਇਸਤੇਮਾਲ ਕਰ ਕੇ ਚਾਨਣ ਕਰੋ। ਦਲੀਲ ਦਾ ਆਦਰ ਕਰਨਾ, ਭਰੋਸਾ ਕਰਨਾ ਸਿੱਖ ਨੂੰ ਇਸ ਯੋਗ ਬਣਾਉਂਦਾ ਹੈ ਕਿ ਸਿਆਸੀ ਲੋਕਤੰਤਰੀ ਗਤੀਵਿਧੀਆਂ ਨਿਭਾਣ ਵਿਚ ਨਿਪੁੰਨ ਰਹੇ, ਆਧੁਨਿਕ ਗਣਤੰਤਰੀ ਪਰੰਪਰਾ ਨੂੰ ਸਮਰਪਿਤ ਹੋਵੇ।

1950 ਵਿਚ ਲਾਗੂ ਹੋਇਆ ਭਾਰਤੀ ਸੰਵਿਧਾਨ ਉਨ੍ਹਾਂ ਗੁਣਾਂ ਦੀ ਪਛਾਣ ਕਰਦਾ ਹੈ ਜਿਨ੍ਹਾਂ ਨੂੰ ਹਿੰਦੂ ਮੱਤ ਨੇ ਨਜ਼ਰੰਦਾਜ਼ ਕਰੀ ਰੱਖਿਆ ਸੀ ਤੇ ਹਿੰਦੂ ਮੱਤ ਦੇ ਮੁਕਾਬਲੇ ਗੁਰਮਤਿ ਦਾ ਇਹ ਗੁਣ ਆਧਾਰ ਹਨ।

ਪਰ ਸਵਾਲਾਂ ਸਿਰ ਸਵਾਲ ਇਹ ਹੈ : ਬਿਨਾਂ ਹਿਚਕਚਾਹਟ ਸਿੱਖ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਮੰਨਣ ਦੇ, ਹਿੰਦੂ ਮਨਸ ਭਾਰਤੀ ਵਿਧਾਨ ਦੀਆਂ ਇਹ ਬੁਨਿਆਦੀ ਧਾਰਨਾਵਾਂ ਸਵੀਕਾਰ ਕਰ ਸਕੇਗਾ ? ਲਾਗੂ ਕਰ ਸਕੇਗਾ ?

ਇਸ ਸਵਾਲ ਦਾ ਜਵਾਬ ਕਿਸ ਬਿਧ ਦਿੱਤਾ ਜਾਵੇ ? ਮੁੱਖ ਤੌਰ 'ਤੇ ਹੇਠ ਲਿਖੇ ਤਿੰਨ ਟੈਸਟ ਲਾਗੂ ਕਰਕੇ :

(1) ਜਿਹੜੇ ਬੰਦੇ ਚੋਣ ਪ੍ਰਣਾਲੀ ਰਾਹੀਂ ਚੁਣ ਕੇ ਸੱਤਾ ਵਿਚ ਆਉਂਦੇ ਹਨ,

ਆਪਣੇ ਰੋਜ਼ਮੱਰਾ ਦੇ ਕੰਮਾਂ ਕਾਜਾਂ ਵਿਚ ਅਹਿਸਾਸ ਕਰਦੇ ਹਨ ਕਿ ਉਹ ਵਿਧਾਨ ਅਨੁਸਾਰ ਲੋਕਾਂ ਦੀ ਇੱਛਾ ਦੇ ਪ੍ਰਤਿਨਿੱਧ ਹਨ ਤੇ ਬਿਨਾਂ ਕਿਸੇ ਲਿਹਾਜ਼ ਦੇ ਕੰਮ ਕਰਦੇ ਹਨ; ਕਿ ਉਹ ਆਪਣੇ ਆਪ ਨੂੰ ਆਪਣੀ ਸ਼ਕਤੀ ਅਨੁਸਾਰ ਸੱਤਾ ਦਾ ਕੇਂਦਰ ਸਮਝਦੇ ਹਨ ?

(2) ਦੇਸ਼ ਦੀ ਨਿਆਂਪਾਲਕਾ ਕਾਨੂੰਨ ਦੀ ਸਹੀ ਮਨਸ਼ਾ ਨਾਲ ਕਾਰਜ ਕਰਦੀ ਹੈ ਕਿ ਪ੍ਰਸਿਧ ਅਖਾਣ, "ਤਰੱਕੀ ਦੇ ਲਾਲਚ ਵਸ ਅਤੇ ਸੱਤਾ ਤੋਂ ਭੈਭੀਤ ਹੋ ਕੇ", ਕਾਰਜ ਕਰਦੀ ਹੈ ?

(3) ਲੋਕ ਅਤੇ ਪ੍ਰੈੱਸ ਕਾਰਜਪਾਲਿਕਾ ਅਤੇ ਨਿਆਂਪਾਲਿਕਾ ਦੇ ਭਰਿਸ਼ਟ ਕੰਮਾਂ ਦੀ ਨਿਡਰਤਾ ਨਾਲ ਆਲੋਚਨਾ ਕਰਨ ਦਾ ਸਾਹਸ ਕਰਦੇ ਹਨ ਕਿ ਉਨ੍ਹਾਂ ਨੂੰ ਸਟੇਟ ਦੇ ਦੇਵਤੇ ਜਾਣ ਕੇ ਪੂਜਦੇ ਹਨ ?

ਉਪਰ ਲਿਖਿਤ ਸਵਾਲਾਂ ਦੇ ਸਪਸ਼ਟ ਜਵਾਬਾਂ ਤੋਂ ਸਾਬਤ ਹੋ ਜਾਏਗਾ ਕਿ ਹਿੰਦੁਸਤਾਨੀ ਲੋਕ ਸਿੱਖ ਕਲਪਣਾ ਵਾਲੇ ਰਾਜ ਵਾਸਤੇ ਤਿਆਰ ਅਤੇ ਹੱਕਦਾਰ ਹਨ ਕਿ ਪੁਰਾਤਨ ਤਾਨਾਸ਼ਾਹੀ ਅਤੇ ਉਸਦੇ ਜ਼ੁਲਮ ਮੁੜ ਸਿਰ ਚੁਕ ਰਹੇ ਹਨ ? ਕਿਤੇ ਨਿਰੰਕੁਸ਼ ਰਾਜ ਦਾ ਅਗਿਆਤ ਜ਼ਾਲਮ ਸ਼ਹਿਜ਼ਾਦਾ, ਲੋਕਤੰਤਰ ਦਾ ਲਿਬਾਸ ਪਹਿਨ ਕੇ, ਕਾਨੂੰਨ ਦੇ ਕੱਪੜਿਆਂ ਵਿਚ ਲਿਪਟਿਆ ਹੋਰ ਵੀ ਵਧੀਕ ਖ਼ਤਰਨਾਕ ਤਾਂ ਨਹੀਂ ?[93]

ਸੰਸਾਰ ਵਿਚ ਇਸ ਵੇਲੇ ਮੌਜੂਦ ਦੋ ਸਿਆਸੀ ਪ੍ਰਣਾਲੀਆਂ, ਤਾਨਾਸ਼ਾਹੀ ਅਤੇ ਲੋਕਤੰਤਰੀ ਉਦਾਰਵਾਦ ਦੋਹਾਂ ਵਿਚ ਕਿਵੇਂ ਸਿੱਖ ਰਾਜ ਸਹੀ ਫਿਟ ਬੈਠਦਾ ਹੈ ? ਜਿਉਂਦੇ ਜਾਗਦੇ ਲੋਕਾਂ ਦੀਆਂ ਸਮੱਸਿਆਵਾਂ ਨਜਿਠਣ ਲਈ ਅਮਲ ਕਰਨ ਤੋਂ ਸਿਵਾ ਸਿਆਸਤ ਹੋਰ ਕੀ ਹੈ ? ਨਿਰੰਕੁਸ਼ ਤਾਨਾਸ਼ਾਹੀਆਂ ਇਕ ਬੰਦੇ ਦੇ ਹਿਤ ਪੂਰਨ ਵਾਸਤੇ ਉਦਾਰਵਾਦੀ ਪਰੰਪਰਾਵਾਂ ਦਾ ਭੋਗ ਪਾ ਦਿੰਦੀਆਂ ਹਨ ਤੇ ਜਿਨ੍ਹਾਂ ਆਸਰਿਆਂ ਉਪਰ ਟਿਕਦੀਆਂ ਹਨ ਉਹ ਹਨ (ੳ) ਦਲੀਲ ਉਪਰ ਅਵਿਸ਼ਵਾਸ; (ਅ) ਸਿਆਸਤ ਅਤੇ ਸਦਾਚਾਰ ਸ਼ਾਸਤਰ ਦੇ ਵਿਸ਼ਵੀ ਫ਼ੈਸਲਿਆਂ ਦੀ ਸੰਭਾਵਨਾ ਤੋਂ ਇਨਕਾਰ; (ੲ) ਸ਼ਾਸਕ ਵਰਗ ਦੇ ਹਮਾਇਤੀ ਬੰਦੇ ਨੂੰ ਛਡ ਕੇ ਬਾਕੀ ਸਾਰਿਆਂ ਨੂੰ ਉਨ੍ਹਾਂ ਦੇ ਹੱਕਾਂ ਤੋਂ ਵੰਚਿਤ ਕਰਨਾ; (ਸ) ਕੇਂਦਰ ਸਰਕਾਰ ਵਲੋਂ ਰਾਜਾਂ ਪ੍ਰਤੀ ਫ਼ਰਜ਼ਾਂ ਤੋਂ ਮੁਨਕਿਰ। ਕਮਿਊਨਿਸਟ ਸਟੇਟ ਵਿਚ ਇਹ ਵਿਚਾਰ ਸਪਸ਼ਟ ਦਰਜ ਹਨ, ਮਨੁੱਖੀ ਗਤੀਵਿਧੀਆਂ ਨੂੰ ਇਸ

---

93. "ਕਿਸ ਨੂੰ ਆਖਦੇ ਨੇ ਰਾਜ ?
ਨਾ ਉੱਚੇ ਮੋਰਚੇ, ਨਾ ਉੱਚੀ ਮਚਾਨ,
ਨਾ ਚੌੜੀਆਂ ਕੰਧਾਂ, ਨਾ ਕੰਧਾਂ ਦੁਆਲੇ ਖਾਈਆਂ,
ਨਾ ਖ਼ੂਬਸੂਰਤ ਨਗਰ, ਨਾ ਉੱਚੇ ਮੀਨਾਰ।
ਨਹੀਂ, ਉੱਚੀ ਲਿਆਕਤ ਦੇ ਮਨੁੱਖ,
ਜੰਗਲੀ ਜਾਨਵਰਾਂ ਨੂੰ ਕਾਬੂ ਕਰਨ ਵਾਲੇ ਦਾਨਸ਼ਵਰ,
ਮਨੁੱਖ ਜਿਨ੍ਹਾਂ ਨੂੰ ਫ਼ਰਜ਼ਾਂ ਦਾ ਪਤਾ ਹੈ,
ਮਨੁੱਖ ਜਿਨ੍ਹਾਂ ਨੂੰ ਅਧਿਕਾਰਾਂ ਦਾ ਪਤਾ ਹੈ...।" *(ਅਲਕਾਕਸ, ਦ ਸਟੇਟ (660 ਬੀ.ਸੀ.)*

ਤਰ੍ਹਾਂ ਨਿਯੰਤਰਿਤ ਕਰਨਾ ਹੈ ਕਿ ਅਸੂਲਨ ਇਕ ਵਿਸ਼ਵੀ-ਸਟੇਟ ਬਣ ਜਾਵੇ ਤਾਂ ਕਿ ਸਰਬੱਤ ਦਾ ਕਲਿਆਣ ਹੋਵੇ। ਕਮਿਊਨਿਸਟਾਂ ਦੀ ਇਸ ਖ਼ਿਆਲੀ ਸਟੇਟ ਮੁਕਾਬਲੇ ਲੋਕਤੰਤਰੀ ਉਦਾਰਵਾਦ ਹੈ ਜਿਸ ਵਿਚ ਸੰਭਾਵਨਾ ਹੈ ਕਿ ਅਜਿਹਾ ਰਾਜ ਸਿਰਜੇਗਾ ਜਿਸ ਵਿਚ ਵਿਅਕਤੀਗਤ ਆਜ਼ਾਦੀ ਅਹਿਮ ਰਹੇਗੀ ਤੇ ਨਿਜੀ ਤਾਕਤ ਰਾਹੀਂ ਸਮਾਜਿਕ ਕਲਿਆਣ ਹੋਵੇਗਾ। ਅਜਿਹਾ ਵਿਸ਼ਵੀ ਸਮਾਜ, ਯੂਨੀਵਰਸਲ ਫ਼ੈਡਰਲ ਸਟੇਟ ਅਤੇ ਯੂਨੀਵਰਸਲ ਕਸਟਮਜ਼ ਯੂਨੀਅਨ ਦੇ ਤਰਕਸੰਗਤ ਘੜੇ ਵਿਧਾਨ ਵਿਚ ਮੌਜੂਦ ਹੋਵੇਗਾ।

ਫ਼ਾਸਿਜ਼ਮ, ਨਾਜ਼ੀਵਾਦ, ਲੈਨਿਨਵਾਦ, ਸਟਾਲਿਨਵਾਦ ਅਤੇ ਮਾਓਵਾਦ ਦੀ ਇਹ ਨਿਰੰਕੁਸ਼ ਥਿਉਰੀ ਮਾਰਕਸੀ ਵਿਚਾਰਧਾਰਾ ਜਾਂ ਹੀਗਲ ਦੇ ਫ਼ਲਸਫ਼ੇ ਦੀ ਉਪਜ ਹੈ ਕਿ ਨਹੀਂ, ਸਵਾਲ ਇਹ ਨਹੀਂ, ਪਰ ਮਾਰਕਸ ਦਾ ਸੁਭਾਉ ਮਨੁੱਖਤਾ ਦੇ ਹਿਤ ਵਿਚ ਉਦਾਰਵਾਦੀ ਸੀ ਜੋ ਵਿਅਕਤੀਗਤ ਆਜ਼ਾਦੀ ਦਾ ਹਾਮੀ ਸੀ, ਉਸਦੇ ਮੁਕਾਬਲੇ ਇਕ ਬੰਦੇ ਜਾਂ ਇਕ ਧੜੇ ਦੇ ਰਾਜ ਦੀ ਪਰਲੋਂ ਵਿਚ ਇਕ ਬੰਦਾ ਜਾਂ ਇਕ ਧੜਾ ਅਸੀਮ ਸ਼ਕਤੀਆਂ ਦੀ ਵਰਤੋਂ ਖ਼ੁਦ ਲਈ ਕਰੇਗਾ ਤੇ ਇਸ ਨੂੰ ਨਿਆਂ ਸੰਗਤ ਮੰਨੇਗਾ। ਅਹਿਮ ਨੁਕਤਾ ਇਹ ਹੈ ਉਹ ਮਨੁੱਖ ਦੀ ਵਿਅਕਤੀਗਤ ਅਜ਼ਾਦੀ ਤਬਾਹ ਕਰ ਕੇ ਮਨੁੱਖੀ ਸ਼ਾਨ ਦਾ ਆਖ਼ਰੀ ਦ੍ਰਿਸ਼ ਖ਼ਤਮ ਕਰੇਗਾ ਅਤੇ ਆਦਮੀ ਸਿਫ਼ਰ ਹੋ ਜਾਏਗਾ। ਕਿਹਾ ਇਹ ਜਾਏਗਾ ਕਿ ਵਰਗ ਮੁਕਤ ਅਮੂਰਤ ਕਲਪਿਤ ਸਮਾਜ ਦੀ ਸਥਾਪਨਾ ਹੋ ਗਈ ਹੈ, ਹੌਲੀ ਹੌਲੀ ਇਸਦੀਆਂ ਰੋਕਾਂ ਅਤੇ ਆਤਮ ਵਿਰੋਧੀ ਕਾਰਜਾਂ ਸਦਕਾ ਸਮਾਜਿਕ ਕਲਿਆਣ ਯਕੀਨਨ ਲੋਪ ਹੋ ਜਾਵੇਗਾ।

ਪਿਛਲਿਆਂ ਪੰਨਿਆਂ ਵਿਚ ਜੋ ਕੁਝ ਅਸੀਂ ਕਿਹਾ, ਉਸ ਤੋਂ ਇਹ ਪਛਾਣ ਹੋਣੀ ਲੋੜੀਂਦੀ ਹੈ ਕਿ ਅਸੀਂ ਸਿਆਸੀ ਸੰਗਠਨ ਦਾ ਕਿਹੜਾ ਨਮੂਨਾ ਚੁਣਨਾ ਹੈ ਕਿਉਂਕਿ ਕ੍ਰਮ ਵਿਕਾਸ ਦੇ ਅਨੇਕ ਪੜਾਉ ਇਸ ਨੇ ਪਾਰ ਕਰਨੇ ਹਨ, ਸਿੱਖ ਸਿਆਸਤ ਵਾਸਤੇ ਕਿਹੜੀ ਪ੍ਰਣਾਲੀ ਯੋਗ ਹੈ, ਅਸੀਂ ਇਸ ਦੀ ਨਿਸ਼ਾਨਦੇਹੀ ਕਰਨੀ ਹੈ।

### ਅਧਿਆਇ ਬਾਰ੍ਹਵਾਂ

# ਹਿੰਦੂ ਜਾਤ ਪ੍ਰਣਾਲੀ ਅਤੇ ਗੁਰਮਤਿ

ਆਮ ਹਿੰਦੂ ਦੇ ਪ੍ਰਤੱਖ ਲੱਛਣ ਇਹ ਹਨ :

(1) ਉਹ ਬਹੁਦੇਵਵਾਦੀ ਹੈ, ਦੇਵਤਿਆਂ ਨੂੰ ਪੂਜਦਾ ਹੈ, ਘੱਟੋ-ਘੱਟ ਮੰਨਦਾ ਜ਼ਰੂਰ ਹੈ;

(2) ਇਸ ਕਰਕੇ ਨਹੀਂ ਕਿ ਇਹ ਆਰਥਿਕ ਤੌਰ 'ਤੇ ਫ਼ਾਇਦੇਮੰਦ ਹੈ ਜਾਂ ਇਸ ਬਿਨਾਂ ਗੁਜ਼ਾਰਾ ਨਹੀਂ ਹੁੰਦਾ, ਗਊ ਉਸ ਲਈ ਪਵਿੱਤਰ ਜਾਨਵਰ ਹੈ;

(3) ਉਹ ਬ੍ਰਾਹਮਣ ਦਾ ਉਚਾ ਮਰਾਤਬਾ ਮੰਨਦਾ ਹੈ; ਅਤੇ

(4) ਜਾਤ ਪ੍ਰਣਾਲੀ ਵਿਵਸਥਾ ਮੰਨਦਾ ਹੈ।

ਵਿਸ਼ਵਾਸ ਅਤੇ ਸੰਪਰਦਾਇ ਇੰਨੇ ਗੁੰਝਲਦਾਰ ਹਨ ਕਿ ਸਾਰੇ ਵਿਸ਼ਵਾਸਾਂ ਅਤੇ ਸੰਪਰਦਾਇਆਂ ਦੇ ਜੋੜ ਵਾਸਤੇ ਪ੍ਰਣਾਲੀਆਂ ਸ਼ਬਦ ਛੋਟਾ ਰਹਿ ਜਾਂਦਾ ਹੈ। ਸਦੀਆਂ ਲੰਮੇ ਸਮੇਂ ਦੌਰਾਨ ਹਿੰਦੂ ਮਨ ਨੇ ਜੋ ਜੋ ਘੜ ਦਿੱਤਾ, ਉਹੀ ਹਿੰਦੂ ਮੱਤ ਹੈ ਜਿਸ ਕਰਕੇ ਹਿੰਦੂ ਜਾਂ ਹਿੰਦੂ ਮੱਤ ਦੀ ਪਰਿਭਾਸ਼ਾ ਦੇਣੀ ਲਗਭਗ ਅਸੰਭਵ ਹੈ। ਇਕ ਲੇਖਕ ਨੋਟ ਕਰਦਾ ਹੈ ਕਿ ਜਦੋਂ ਮੈਂ ਬੰਗਾਲੀ ਕਵੀ ਚੰਦਰਸੇਨ ਨੂੰ ਪੁਛਿਆ ਕਿ ਹਿੰਦੂ ਨੂੰ ਕਿਵੇਂ ਪਰਿਭਾਸ਼ਿਤ ਕਰੀਏ, ਉਸ ਨੇ ਕਈ ਪਰਿਭਾਸ਼ਾਵਾਂ ਘੜੀਆਂ, ਪਰ ਆਪੇ ਕਹਿ ਦਿੰਦਾ, ਇਹ ਸਹੀ ਨਹੀਂ। ਆਖ਼ਰ ਉਹ ਇਸ ਨਿਰਣੇ 'ਤੇ ਪੁਜਿਆ ਕਿ ਭਾਰਤੀ ਮਾਪਿਆਂ ਵਲੋਂ ਭਾਰਤ ਵਿਚ ਪੈਦਾ ਹੋਇਆ ਉਹ ਵਿਅਕਤੀ ਹਿੰਦੂ ਹੈ, ਜਿਹੜਾ ਜਾਤਪਾਤ ਨੂੰ ਮੰਨੇ ਤੇ ਇਸਦਾ ਪਾਲਣ ਕਰੇ।[1]

'ਜਾਤ' ਕੀ ਚੀਜ਼ ਹੈ ਜਿਹੜੀ ਹਿੰਦੂ ਮੱਤ ਦੇ ਸਭ ਰੂਪਾਂ ਵਿਚ ਨਿਰਵਿਵਾਦ ਮੰਨੀ ਗਈ ਹੈ ਤੇ ਇਸ ਦੇ ਸਹਾਰੇ ਨਾਲ ਹਿੰਦੂ ਨੂੰ ਗ਼ੈਰ-ਹਿੰਦੂ ਤੋਂ ਕਿਵੇਂ ਵਖਰਿਆਇਆ ਜਾਂਦਾ ਹੈ ?

16ਵੀਂ ਸਦੀ ਵਿਚ ਜਦੋਂ ਪੁਰਤਗਾਲੀ ਭਾਰਤ ਵਿਚ ਆਏ, ਉਨ੍ਹਾਂ ਨੇ ਦੇਖਿਆ ਹਿੰਦੂ ਬਹੁਤ ਸਾਰੇ ਧੜਿਆਂ ਵਿਚ ਵੰਡੇ ਹੋਏ ਸਨ ਜੋ ਇਕ ਦੂਜੇ ਤੋਂ ਵੱਖ-ਵੱਖ ਸਨ। ਇਨ੍ਹਾਂ ਗਰੁੱਪਾਂ ਨੂੰ ਉਨ੍ਹਾਂ ਨੇ ਕਾਸਟਸ (Castas) ਕਿਹਾ, ਜਿਸਦਾ ਮਾਇਨਾ ਹੈ ਕਬੀਲਾ। ਉਦੋਂ ਤੋਂ ਵੱਖ-ਵੱਖ ਹਿੰਦੂ ਸਮਾਜਿਕ ਧੜਿਆਂ ਵਾਸਤੇ ਇਹ ਸ਼ਬਦ ਪ੍ਰਚਲਿਤ

---

1. Anderson, J.D., *The People of India*, p. 33.

ਹੋ ਗਿਆ। ਹਿੰਦੂਆਂ ਵਿਚ ਜਿਹੜੀ ਦੋ ਧੜਿਆਂ ਵਿਚ ਵੰਡ ਹੋਈ, ਉਸਨੂੰ ਪਸੰਦ ਨਹੀਂ ਕੀਤਾ। (1) ਵਰਣ ਯਾਨੀ ਕਿ ਵਰਗ; (2) ਜਾਤ ਯਾਨੀ ਕਿ ਸਮਾਜ ਦਾ ਇਕ ਖ਼ਾਸ ਰੁਤਬਾ। ਪਹਿਲੀ ਸ਼੍ਰੇਣੀ ਈਸ਼ਵਰੀ, ਆਦਿ ਕਾਲੀ ਅਤੇ ਅਮਰ ਹੈ ਜਦੋਂ ਕਿ ਦੂਜਾ ਹਿਸਾ ਵਰਣ ਅੰਦਰ ਵੱਖ-ਵੱਖ ਧੜਿਆਂ ਦੀ ਪ੍ਰਣਾਲੀ ਹੈ ਜਿਸ ਉਪਰ ਇਨ੍ਹਾਂ ਅਕੀਦਿਆਂ ਰਾਹੀਂ ਅਮਲ ਕੀਤਾ ਜਾਂਦਾ ਹੈ; (ੳ) ਕੇਵਲ ਆਪਣੀ ਜਾਤ ਵਿਚ ਵਿਆਹ ਕਰਵਾਉਣਾ; (ਅ) ਆਪਣੀ ਜਾਤ ਦੇ ਲੋਕਾਂ ਨਾਲ ਵਰਤੋਂ ਵਿਹਾਰ ਕਰਨਾ, ਖਾਣਾ ਪੀਣਾ; (ੲ) ਉਹੀ ਕਿੱਤਾ ਕਰਨਾ ਜੋ ਪੁਸ਼ਤੈਨੀ ਹੈ। ਆਪਣੀ ਜਾਤ ਵਿਚ ਕੀਤੀ ਸ਼ਾਦੀ ਸਮਾਜ ਵਿਚ ਮਨਜ਼ੂਰ ਹੋਏਗੀ, ਆਪਣੀ ਤੋਂ ਉਚੀ ਜਾਤ ਦੇ ਲੋਕਾਂ ਨਾਲ ਖਾਣ-ਪੀਣ ਨਹੀਂ ਕਰਨਾ ਅਤੇ ਵਡੇਰੇ ਜੋ ਕੰਮ ਰੋਜ਼ੀ ਰੋਟੀ ਲਈ ਕਰਦੇ ਸਨ, ਉਹੀ ਕਰਨਾ ਦੂਜਾ ਕਿੱਤਾ ਨਹੀਂ ਕਰਨਾ।

ਨਿਰਸੰਦੇਹ ਜਾਤ, ਵਰਣ ਤੋਂ ਬਾਦ ਪੈਦਾ ਹੋਈ ਪਰ ਇਹ ਕਹਿਣਾ ਅਸੰਭਵ ਹੈ ਕਿ ਇਹ ਵਰਣ ਵਿੱਚੋਂ ਪੈਦਾ ਹੋਈ। ਨਸਲੀ ਇਤਿਹਾਸਕ ਅਤੇ ਆਰਥਿਕ ਕਾਰਨਾਂ ਨੇ ਜਾਤ ਪ੍ਰਥਾ ਨੂੰ ਘੜਿਆ, ਹਜ਼ਾਰਾਂ ਸਾਲ ਬਾਦ ਇਹ ਤਾਣਾ-ਪੇਟਾ ਇਕ ਸਾਂਸਕ੍ਰਿਤਕ ਪ੍ਰਣਾਲੀ ਵਿਚ ਢਲ ਗਿਆ ਜਿਸ ਨੂੰ ਸਮਾਜਿਕ ਵਰਗ ਕਿਹਾ ਗਿਆ।

ਵਰਣ ਸਿਧਾਂਤ ਦਾ ਬੁਨਿਆਦੀ ਅਸੂਲ ਇਹ ਹੈ ਕਿ ਮਨੁੱਖੀ ਸਮਾਜ ਦੀ ਬਣਤਰ ਜਨਮ ਤੋਂ ਹੈ, ਜੋ ਨਾ ਬਦਲ ਸਕਦੀ ਹੈ ਨਾ ਖ਼ਤਮ ਹੋ ਸਕਦੀ ਹੈ। ਹਿੰਦੂ ਸਮਾਜ ਨੇ ਚਹੁੰਪਰਤੀ ਵਰਣ ਵੰਡ ਮੰਨੀ ਹੈ ਜੋ ਗ਼ੈਰ-ਹਿੰਦੂਆਂ ਨੂੰ ਸਹੀ ਨਹੀਂ ਲੱਗੀ। ਮਨੁ[2] ਦਾ ਕਹਿਣਾ ਹੈ ਕਿ ਜੰਗਬਾਜ਼ ਕਬੀਲੇ ਹਿੰਦੂ ਵਸੋਂ ਅਤੇ ਆਰੀਆ ਸੱਭਿਅਤਾ ਦੇ ਮੱਥੇ ਉਪਰ ਝਾਲਰ ਵਾਂਗ ਮੰਡਰਾਉਂਦੇ ਰਹਿੰਦੇ ਹਨ, ਹਿੰਸਕ ਹੱਲੇ ਕਰਨ ਦੇ ਯੋਗ ਹਨ ਤੇ ਕਰਦੇ ਰਹਿੰਦੇ ਹਨ ਜਿਨ੍ਹਾਂ ਵਿਚ ਯੂਨਾਨੀ (ਯਵਨ), ਸਿੱਥੀਅਨ (ਸਿੱਥ), ਪਾਰਸੀ (ਪਹਿਲਵੀ) ਕਸ਼ੱਤਰੀ ਵਰਣ ਵਿੱਚੋਂ ਹੀ ਹਨ ਜੋ ਧਾਰਮਿਕ ਲਾਪ੍ਰਵਾਹੀ ਸਦਕਾ ਭ੍ਰਸ਼ਟ ਹੋ ਗਏ ਤੇ ਆਪਣੇ ਵਰਣ ਜਾਤ ਦੀਆਂ ਜ਼ਿੰਮੇਵਾਰੀਆਂ ਭੁਲ ਗਏ ਹਨ ਜੋ ਧਾਰਮਿਕ ਰਸਮਾਂ, ਬਲੀਆਂ, ਯਾਤਨਾਵਾਂ ਰਾਹੀਂ ਮੁੜ ਸਨਾਤਨ ਧਰਮ ਵਿਚ ਪ੍ਰਵੇਸ਼ ਕਰ ਸਕਦੇ ਹਨ। ਰਿਗਵੇਦ ਦੀ ਦਸਵੀਂ ਕਿਤਾਬ ਦੇ 90ਵੇਂ ਮੰਤਰ ਵਿਚ ਵਰਣ ਵੰਡ ਦਾ ਪ੍ਰਸੰਗ ਦਰਜ ਹੈ :

ਜਦੋਂ ਪੁਰਸ਼ ਦੀ ਵੰਡ ਹੋਈ, ਪਤੈ ਉਹ ਕਿਸ ਕਿਸ ਵਸਤੂ ਦਾ ਬਣਿਆ ਹੋਇਆ ਸੀ ? ਉਸਦਾ ਮੂੰਹ ਕੌਣ ਸੀ ? ਬਾਜੂ ਕੌਣ ? ਪੱਟ ਕੌਣ ਤੇ ਪੈਰ ਕੌਣ ?[3]

ਇਸ ਦਾ ਉੱਤਰ ਹੈ :

---

2. *Manavadharmashastra*, X, 44.

3. यत् पुरुषं व्यदधुः कतिधा व्यकल्पयन्।
मुखं किमस्य कौ बाहू का उरु पादा उच्येते।।
(ਯਤ ਪੁਰੁਸ਼ੰ ਵਯਦਧੁਹ ਕਤਿਧਾ ਵਿਅਕਲਪਯਨ।
ਮੁਖੰ ਕਿਮਸਯ ਕੌ ਬਾਹੂ ਕਾ ਉਰੂ ਪਾਦਾ ਉਚਯੇਤੇ॥) *(Rgveda, X, 90.11)*

ਬ੍ਰਾਹਮਣ ਉਸਦਾ ਮੁਖ ਸੀ, ਰਜਣਯ ਉਸਦੇ ਬਾਜੂ, ਵੈਸ਼ ਪੱਟ ਅਤੇ ਸ਼ੂਦਰ ਉਸਦੇ ਪੈਰ ਵਿੱਚੋਂ ਪੈਦਾ ਹੋਏ।[4]

ਵਰਣ, ਜਨਮ ਤੋਂ ਅਪਰਿਵਰਤਿਤ, ਪੂਰਬ ਨਿਸ਼ਚਿਤ ਵੰਡ ਹੈ ਪਰ ਜਾਤ ਕਿੱਤਾ ਆਧਾਰਿਤ ਹੈ ਜਿਸ ਅਨੁਸਾਰ ਮਨੁੱਖ ਜਿਸ ਪਰਿਵਾਰ ਵਿਚ ਜਨਮਦਾ ਹੈ, ਉਸਦੇ ਕੰਮ-ਕਾਜ ਇਸ ਦੇ ਜ਼ਿੰਮੇ ਹੋ ਜਾਂਦੇ ਹਨ। ਵਰਣਾਸ਼ਰਮ ਧਰਮ ਸ਼ਬਦ ਤੋਂ ਇਹ ਸਪਸ਼ਟ ਹੈ। ਇਸ ਦਾ ਮਤਲਬ ਹੈ ਧਰਮ ਸਾਰਿਆਂ ਵਾਸਤੇ ਇੱਕੋ ਜਿਹਾ ਨਹੀਂ, ਭਾਵੇਂ ਕਿ ਸਦਾਚਾਰ ਨਿਭਾਉਣ ਵਾਸਤੇ ਇਕ ਸਾਂਝਾ ਧਰਮ ਵੀ ਹੈ ਪਰ ਹਰ ਵਰਗ ਦਾ ਆਪੋ-ਆਪਣਾ ਧਰਮ ਵੀ ਹੈ ਤੇ ਜੀਵਨ ਵੀ ਪੜਾਵਾਂ ਵਿਚ ਵੰਡਿਆ ਹੋਇਆ ਹੈ। ਉਚ ਕੁਲ ਵਾਲੇ ਵਿਅਕਤੀ ਦਾ ਧਰਮ ਆਮ ਬੰਦੇ ਵਰਗਾ ਨਹੀਂ ਤੇ ਵਿਦਿਆਰਥੀ ਦਾ ਧਰਮ ਪ੍ਰੌੜ੍ਹ ਮਨੁੱਖ ਤੋਂ ਭਿੰਨ ਹੈ। ਬ੍ਰਹਿਮੰਡੀ ਵੈਧਤਾ ਵਾਲੀਆਂ ਨੈਤਿਕ ਸਮਾਜਿਕ ਕੀਮਤਾਂ ਨਹੀਂ ਹਨ।

ਹਿੰਦੂ ਮੱਤ ਦੀ ਸਮਾਜਿਕ ਨੈਤਿਕਤਾ ਵਾਲੀ ਡੱਬਾ ਬੰਦ ਸੋਸਾਇਟੀ ਬੁੱਧ ਮੱਤ ਦੀ ਸਾਪੇਖ ਥਿਊਰੀ ਵਰਗੀ ਨਹੀਂ। ਅਗਨਿਸੂਤ੍ਰ ਵਿਚ ਇਸ਼ਾਰਾ ਕੀਤਾ ਗਿਆ ਹੈ ਕਿ ਸਮਾਜ ਅਤੇ ਇਸਦੇ ਸਦਾਚਾਰਕ ਅਸੂਲ ਸਮੇਂ ਸਮੇਂ ਬਦਲਦੇ ਰਹਿੰਦੇ ਹਨ।[5] ਬੁੱਧ ਮਤਿ ਨੇ ਸਦਾਚਾਰ ਦਾ ਜਿਹੜਾ ਸ਼ਾਸਤਰ ਪੇਸ਼ ਕੀਤਾ ਉਹ ਨਿਰਪੇਖ ਨਹੀਂ, ਇਹ ਉਹ ਮਾਰਗ ਹੈ ਜਿਸ ਨੂੰ ਲੈਨਿਨ ਜਾਂ ਆਧੁਨਿਕ ਮਾਰਕਸਵਾਦੀ ਤੁਰਤ ਸਵੀਕਾਰ ਕਰ ਲਏ ਪਰ ਹਿੰਦੂ ਮੱਤ ਕਿਸੇ ਅਜਿਹੇ ਸਿਧਾਂਤ ਨੂੰ ਸਵੀਕਾਰ ਨਹੀਂ ਕਰਦਾ ਜਿਹੜਾ ਵੱਖ-ਵੱਖ ਦੇਸਾਂ, ਵੱਖ-ਵੱਖ ਵਰਗਾਂ ਵਾਸਤੇ ਇੱਕੋ ਜਿਹਾ ਤੇ ਸਾਂਝਾ ਹੋਵੇ। ਹਿੰਦੂ ਮੱਤ ਦਾ ਆਪਣਾ ਹੀ ਨਿਰਪੇਖ ਵਿਸ਼ਵ-ਵਿਆਪਕ ਮਨੁੱਖੀ ਕਰਮ ਦਾ ਸਦਾਚਾਰ ਸ਼ਾਸਤਰ ਹੈ ਜਿਹੜਾ ਹਰ ਹਾਲਤ, ਹਰ ਦੇਸ਼ ਵਿਚ ਹਰ ਕਾਲ ਵਿਚ ਵੈਧ ਹੈ।

ਵਰਣਾਸ਼ਰਮ ਧਰਮ ਦਾ ਅਸੂਲ ਜਿਹੜਾ ਜਾਤ ਦੇ ਤਾਣੇ ਪੇਟੇ ਦੀ ਵੈਧਤਾ ਨੂੰ ਥਾਪੜਾ ਦਿੰਦਾ ਹੈ, ਮਨੁ ਨੇ ਇਉਂ ਦਰਜ ਕੀਤਾ :

ਜੀਵ ਜਗਤ ਦੇ ਬਚਾਉ ਵਾਸਤੇ ਉਸ ਜਲਵਾਗਰ ਨੇ ਮੂੰਹ, ਬਾਜੂਆਂ, ਪੱਟਾਂ ਅਤੇ ਪੈਰਾਂ ਵਿੱਚੋਂ ਪੈਦਾ ਹੋਇਆਂ ਵਾਸਤੇ ਵੱਖੋ-ਵੱਖ ਫ਼ਰਜ਼ ਨਿਸ਼ਚਿਤ ਕੀਤੇ। ਬ੍ਰਾਹਮਣਾਂ ਦੇ ਜ਼ਿੰਮੇ ਵੇਦ ਪੜ੍ਹਨੇ, ਪੜ੍ਹਾਉਣੇ, ਬਲੀਆਂ ਦੇਣੀਆਂ, ਦੂਜਿਆਂ ਤੋਂ ਸਹਾਇਤਾ ਲੈਣੀ, ਦਾਨ ਲੈਣੇ, ਕੰਮ ਦਿੱਤੇ। ਲੋਕਾਂ ਦੀ ਰਖਿਆ ਕਰਨੀ, ਬਲੀ ਦੇਣੀ, ਵੇਦ ਪਾਠ ਕਰਨਾ, ਕਾਮਵਾਸਨਾ ਤੋਂ ਮੁਕਤ ਰਹਿਣਾ, ਦਾਨ ਦੇਣਾ, ਇਹ ਉਸਨੇ ਖੱਤਰੀਆਂ ਨੂੰ ਦਿੱਤੇ। ਪਸ਼ੂ ਪਾਲਣੇ, ਦਾਨ ਦੇਣਾ, ਬਲੀ ਦੇਣੀ, ਵੇਦ ਪਾਠ ਕਰਨਾ, ਵਪਾਰ, ਖੇਤੀ ਕਰਨੀ, ਕਰਜ਼ਾ ਲੈਣਾ ਦੇਣਾ, ਵੈਸ਼ ਕਰਨਗੇ। ਸ਼ੂਦਰਾਂ ਨੂੰ

---

4. ब्राह्मणोऽस्य मुखमासीद् बाहू राजन्यः कृतः।
ऊरु तदास्य यद्वैश्यः प यां शूद्रो अजायत्।।
(ਬ੍ਰਾਹਮਣੋਓਸਯ ਮੁਖਮਾਸੀਦ ਬਾਹੂ ਰਾਜਣਯਹ ਕ੍ਰਿਤਹ।
ਉਰੂ ਤਦਾਸਯ ਯਦਵੈਸ਼ਯਹ ਪ ਯਾਂ ਸ਼ੂਦ੍ਰੋ ਅਜਾਯਤ॥) *(Ibid., 90.12)*
5. "ਕਿਸੇ ਸਮੇਂ ਜਿਸ ਨੂੰ ਅਨੈਤਿਕ, ਅਧਰਮ ਸਮੱਤਮ ਮੰਨਿਆ ਗਿਆ, ਕਿਸੇ ਸਮੇਂ ਨੈਤਿਕ, ਧਰਮ ਸਮੱਤਮ ਮੰਨਿਆ ਜਾ ਸਕਦਾ ਹੈ।" *(ਅਗਨਿਸੂਤ੍ਰ, 3. 89)*

ਈਸ਼ਵਰ ਨੇ ਕੇਵਲ ਇਕ ਕੰਮ ਕਰਨ ਲਈ ਕਿਹਾ : ਉਪਰ ਦਰਜ ਵਰਗਾਂ ਦੀ ਨਿਸ਼ਕਾਮ ਸੇਵਾ ਬਿਨਾਂ ਮੱਥੇ ਵਟ ਪਾਏ ਕਰਨੀ।[6]

ਇਹ ਹੈ ਉਹ ਚਹੁੰ ਵਰਗੀ ਵਰਣਾਸ਼ਰਮ ਧਰਮ ਜਿਹੜਾ ਆਦਿ ਕਾਲ ਤੋਂ ਮਨੁੱਖੀ ਸਮਾਜ ਵਿਚ ਚਲਿਆ ਆ ਰਿਹਾ ਹੈ, ਜਿਸ ਨੇ ਵੱਖ-ਵੱਖ ਸਮਾਜਿਕ ਵਰਗਾਂ ਨੂੰ ਜਿਹੜੇ ਫ਼ਰਜ਼ ਸੌਂਪੇ ਹਨ, ਉਹ ਸਾਰੇ ਜਣੇ ਧਰਮ ਜਾਣ ਕੇ ਨਿਭਾਉਣਗੇ। ਇਥੋਂ ਜਾਤੀਆਂ ਵਿਚ ਆਰਥਿਕ ਤੇ ਸਮਾਜਿਕ ਪੱਕਾ ਪੱਖ-ਪਾਤ ਨਿਸ਼ਚਿਤ ਹੋ ਗਿਆ। ਜਦੋਂ ਇਕ ਵਰਗ ਦੂਜੇ ਵਰਗ ਦਾ ਕੰਮ ਕਰਨ ਲਗ ਪਏ, ਆਰਥਿਕ ਸਰੋਤਾਂ ਵਿਚ ਜਿਸ ਦੀ ਇਜਾਰੇਦਾਰੀ ਸੀ ਉਸ ਵਿਚ ਵਿਘਨ ਪਾਉਣ ਲਗੇ ਤਦ ਧਰਮ ਭਿੱਟਿਆ ਜਾਂਦਾ ਹੈ ਜਿਸ ਨੂੰ ਧਰਮਸਯ ਗਲਾਨਿ ਭਵਤਿ[7] ਕਿਹਾ ਜਾਂਦਾ ਹੈ। ਵਰਣਸੰਕਰ ਪੈਦਾ ਹੋ ਜਾਂਦਾ ਹੈ ਯਾਨੀ ਕਿ ਜਾਤਾਂ ਉਲਝ ਜਾਂਦੀਆਂ ਹਨ ਤੇ ਪਰਲੋਂ ਆ ਜਾਂਦੀ ਹੈ। ਇਹੀ ਕਾਰਨ ਹੈ ਜਿਸ ਤਹਿਤ ਭਗਵਦਗੀਤਾ ਜ਼ੋਰ ਦਿੰਦੀ ਹੈ, "ਕਿੰਨਾ ਨੁਕਸਦਾਰ ਹੋਵੇ ਤਾਂ ਵੀ ਆਪਣਾ ਵਰਣ ਠੀਕ ਹੈ, ਦੂਜੇ ਦੇ ਵਰਣ ਵਿਚ ਜਿੰਨੀਆਂ ਮਰਜ਼ੀ ਖ਼ੂਬੀਆਂ ਹੋਣ, ਅਪਨਾਉਣਾ ਉਚਿਤ ਨਹੀਂ, ਪਾਪ ਲਗਦਾ ਹੈ।[8] ਮਨੁ ਸਿਮ੍ਰਿਤੀ ਤਾੜਨਾ ਕਰਦੀ ਹੈ ਕਿ ਜੇ ਇਹ ਸਮਾਜਿਕ ਆਰਥਿਕ ਵਰਣਵੰਡ ਦਾ ਆਦਰ ਨਾ ਕੀਤਾ, ਬਲੀ ਦੇ ਪਵਿਤਰ ਭੋਜਨ ਕਾਂ, ਕੁੱਤੇ ਖਾਣਗੇ, ਦੇਵਤੇ ਦਇਆ ਕਰਨੋਂ ਹਟ ਜਾਣਗੇ ਤੇ ਮਨੁੱਖੀ ਸਮਾਜ ਨਸ਼ਟ ਹੋ ਜਾਏਗਾ।

---

6. सर्वस्यास्य तु सर्गस्य गुप्त्यर्थ स महाद्युतिः। मुखबाहू रूप ज्जानां पृथक्कर्माण्यकल्पयत्।।
   अध्यापनमध्ययनं यजनं याजनं तथा। दानं प्रतिग्रहं चैव ब्राह्मणानामकल्पयत्।।
   प्रजानां रक्षणं दानमिज्याध्ययनमेव च। विषदेश्व प्रसूत्तिष्च क्षत्रियस्य समासतः।।
   पशूनां रक्षणं दानभिज्याध्ययन मेव च। वणिक्पथं कुसीदं च वैष्यस्य कृषिमेव च।।
   एकमेव तु शूद्रस्य प्रभुषा कर्म समादिशत्। एतेषमेव वर्णनां शुल्भ्षागनसूयया।।
   (ਸਰਵਸਯਾਸਯ ਤੁ ਸਰਗਸਯ ਗੁਪਤਯਰਥ ਸ ਮਹਾਦਯੁਤਿਹ।
   ਮੁਖਬਾਹੂ ਰੂਪ ਜਜਾਨਾਂ ਪ੍ਰਿਥਕਰਮਾਣਯਕਲਪਯਤ॥
   ਅਧਯਾਪਨੱਮਧਯਨੰ ਯਜਨੰ ਯਾਜਨੰ ਤਥਾ।
   ਦਾਨੰ ਪ੍ਰਤਿਗ੍ਰਹਿੰ ਚੈਵ ਬ੍ਰਾਹਮਣਾਨਾਮਕਲਪਯਤ॥
   ਪ੍ਰਜਾਨਾਂ ਰਕਸ਼ਣੰ ਦਾਨਮਿਜਯਾਧਯਨਮੇਵ ਚ।
   ਵਿਸ਼ਦੇਸ਼ਵ ਪ੍ਰਸੂਤਿਸ਼ਚ ਕਸ਼ੱਤ੍ਰੀਯਸਯ ਸਮਾਸਤਹ॥
   ਪਸ਼ੂਨਾਂ ਰਕਸ਼ਣੰ ਦਾਨਭਿਜਯਾਧਯਯ ਨਮੇਵ ਚ।
   ਵਣਿਕਪਥੰ ਕੁਸੀਦੰ ਚ ਵੈਸ਼ਯਸਯ ਕ੍ਰਿਸ਼ੀਮੇਵ ਚ॥
   ਏਕਮੇਵ ਤੁ ਸ਼ੁਦ੍ਰਸਯ ਪ੍ਰਭੁਸ਼ਾ ਕਰਮ ਸਮਾਦਿਸ਼ਤ।
   ਏਤੇਸ਼ਮੇਵ ਵਰਣਨਾਂ ਸ਼ੁਲਭਸ਼ਾਗਨਸੂਯਯਾ॥) *(Manusmriti 1.87.91)*
7. धर्मस्य ग्लानिर्भवति।
   (ਧਰਮਸਯ ਗਲਾਨਿਰਭਵਤਿ।) *(Bhagavadgita)*
8. श्रेयान् स्वधर्मो विगुणः परधर्मात् सवनुष्ठिताह्।
   स्वधर्मे निधनं श्रेयः परधर्मो भयावहः।।
   (ਸ਼੍ਰੇਯਾਨ ਸਵਧਰਮੋ ਵਿਗੁਣਹ ਪਰਧਰਮਾਤ ਸਵਨੁਸ਼ਠਿਤਾਹ।
   ਸਵਧਰਮੇ ਨਿਧਨੰ ਸ਼੍ਰੇਯਹ ਪਰਧਰਮੋ ਭਯਾਵਹਹ॥) *(Ibid., 3.35)*

ਹਿੰਦੂਆਂ ਦੀ ਜਾਤ ਪ੍ਰਣਾਲੀ ਦੇ ਸਿਧਾਂਤਕ ਆਧਾਰ ਇਹੋ ਹਨ, ਬੇਸ਼ਕ ਇੰਨ-ਬਿੰਨ ਇਹ ਅਸੂਲ ਕਦੇ ਨਹੀਂ ਮੰਨੇ ਗਏ ਤੇ ਗਾਹੇ-ਬਗਾਹੇ ਇਨ੍ਹਾਂ ਦੀ ਆਲੋਚਨਾ ਹੋਈ। ਇਹ ਸਿਧਾਂਤ ਅਤੇ ਅਸੂਲ ਸਿਆਸੀ ਅਤੇ ਆਰਥਿਕ ਪੱਧਰ 'ਤੇ ਸਮਾਜ ਦਾ ਕਾਰ-ਵਿਹਾਰ ਨਿਸ਼ਚਿਤ ਜ਼ਰੂਰ ਕਰਦੇ ਹਨ ਪਰ ਨੈਤਿਕ ਉਚਤਾ ਅਤੇ ਆਤਮਿਕ ਉਡਾਣ ਵਾਸਤੇ ਇਹ ਅੰਤਿਮ ਸੱਚ ਨਹੀਂ। ਭਗਵਦਗੀਤਾ ਵਰਣਾਸ਼ਰਮ ਧਰਮ ਵਿਚਲੇ ਵਰਣ ਦੇ ਪੱਖ ਵਿਚ ਹੈ ਪਰ ਨਾਲ ਨਾਲ ਸਪਸ਼ਟ ਵੀ ਕਰਦੀ ਜਾਂਦੀ ਹੈ ਕਿ ਰੂਹਾਨੀ ਮੁਕਤੀ ਸਮਾਜਿਕ ਤਾਣੇ ਬਾਣੇ ਦੀ ਪੂਰਬ ਨਿਸ਼ਚਿਤ ਬੁਨਿਆਦ ਦੀ ਮੁਥਾਜ ਨਹੀਂ, ਆਪਣੇ ਵਰਣ ਦੇ ਫ਼ਰਜ਼ ਨਿਭਾਉਂਦਿਆਂ ਨੈਤਿਕ ਪਵਿਤਰਤਾ ਅਤੇ ਅੰਦਰੂਨੀ ਮਾਨਸਿਕ ਵਰਤਾਰੇ ਰਾਹੀਂ, ਉੱਚ ਮੰਜ਼ਲਾਂ ਕੋਈ ਵੀ ਹਾਸਲ ਕਰ ਸਕਦਾ ਹੈ :

ਆਪਣੇ ਪੂਰਬ ਨਿਸ਼ਚਿਤ ਵਰਣ ਵੰਡ ਵਿਚ ਰਹਿੰਦਿਆਂ, ਫ਼ਰਜ਼ਾਂ ਦਾ ਪਾਲਣ ਕਰਦਿਆਂ ਜਿਹੜੇ ਪਰਮਾਤਮਾ ਦੀ ਸਹੀ ਰੀਤ ਨਾਲ ਪੂਜਾ ਕਰਦੇ ਹਨ, ਯਕੀਨਨ ਉਹ ਮੁਕਤੀ ਪ੍ਰਾਪਤ ਕਰ ਲੈਂਦੇ ਹਨ।[9]

ਇਹ 'ਸਹੀ ਰੀਤ' ਕੀ ਹੋਈ ਜਿਸ ਕਰਕੇ ਵਿਅਕਤੀ ਮੁਕਤ ਹੋ ਜਾਂਦਾ ਹੈ ? ਉਹ ਕੁਲ ਵਿਚ ਜਨਮ ਦੀ ਘਟਨਾ ਕਾਰਨ ਨਹੀਂ, ਵਰਣ ਆਸ਼ਰਮ ਦੇ ਫ਼ਰਜ਼ ਨਿਭਾਉਂਦਿਆਂ ਨਹੀਂ, ਪਰਮੇਸਰ ਪ੍ਰਤੀ ਉਸਦਾ ਆਤਮਿਕ ਨਜ਼ਰੀਆ ਮੁਕਤੀ ਦਿਵਾਉਂਦਾ ਹੈ :

ਆਪਣੇ ਕਰਮਾਂ ਤੋਂ ਸੰਪੂਰਨ ਮੁਕਤ ਹੋ ਜਾਹ, ਕੇਵਲ ਮੇਰੇ ਵਿਚ ਸ਼ਰਣ ਲੈ, ਯਕੀਨਨ ਮੈਂ ਤੇਰੇ ਸਗਲ ਪਾਪ ਧੋ ਦਿਆਂਗਾ, ਹਰ ਕਿਸਮ ਦੇ ਭੈ ਤੋਂ ਮੁਕਤ ਹੋ, ਖ਼ੁਦ ਨੂੰ ਸੁਤੰਤਰ ਅਤੇ ਸ਼ੁੱਧ ਕਰ।[10]

ਆਤਮਿਕ ਮੁਕਤੀ ਦੈਵੀ ਵਿਧਾਨ ਵਰਣਾਸ਼ਰਮ ਧਰਮ ਦਾ ਮੁਥਾਜ ਨਹੀਂ, ਵਿਅਕਤੀ ਦੀ ਸ੍ਰੇਸ਼ਟ ਨੈਤਿਕਤਾ ਤੋਂ ਉਸਦੀ ਪਰਖ ਹੋਏਗੀ, ਕੇਵਲ ਜਨਮ ਜਾਤ ਤੋਂ ਨਹੀਂ :

ਹੇ ਨਾਗਿਆਂ ਦੇ ਮਹਾਰਾਜ ਸੁਣੋ। ਸੱਚ, ਦਾਨ, ਖਿਮਾ, ਸਦਾਚਾਰ, ਆਤਮ ਸੰਜਮ, ਦਇਆ ਜਿਸ ਵਿਚ ਹੋਣਗੇ, ਉਹ ਬ੍ਰਾਹਮਣ ਹੋਏਗਾ। ਨੀਵੀਂ ਜਾਤ ਵਿਚ ਜੰਮੇ ਬੰਦੇ ਵਿਚ ਇਹ ਗੁਣ ਹੋਣ ਤੇ ਉਚ ਜਾਤ ਵਿਚ ਇਹ ਗੁਣ ਨਾ ਹੋਣ, ਤਦ ਪਹਿਲਾ ਬੰਦਾ ਨੀਵਾਂ ਨਹੀਂ ਅਤੇ ਦੂਜਾ

---

9. यतः प्रवृत्तिर्भूतानां येन सर्वमिदं ततम्।
स्व कर्मणा तमभ्यर्च्य सिद्धिं विन्दति मानवः।।
(ਯਤਹ ਪ੍ਰਵਿਰਤਿਰਭੂਤਾਨਾਂ ਯੇਨ ਸਰਵਮਿਦੰ ਤਤਮ।
ਸਵ ਕਰਮਣਾ ਤਮਭਵਯਚਰਯ ਸਿਧਿੰ ਵਿਦੰਤਿ ਮਾਨਵਹ॥ *(Ibid., 18.46)*

10. सर्वधर्मान्परित्यज्य मामेकं शरणं व्रज।
अहं त्वा सर्वपापेभ्यो मोक्षयिष्यामि मा शुचः।।
(ਸਰਵਧਰਮਾਪਨਪਰਿਤਯਜਯ ਮਾਮੇਕੰ ਸ਼ਰਣੰ ਵ੍ਰਜ।
ਅਹੰ ਤਵਾ ਸਰਵਪਾਪੇਭਯੋ ਮੋਕਸ਼ਯਿਸ਼ਯਾਮਿ ਮਾ ਸ਼ੁਚਹ॥) *(Ibid., 66)*

ਉਚਾ ਨਹੀਂ। ਉਕਤ ਵਰਣਿਤ ਨੇਕੀਆਂ ਦੀ ਹੋਂਦ ਸਦਕਾ ਕੋਈ ਬ੍ਰਾਹਮਣ ਹੈ, ਅਣਹੋਂਦ ਸਦਕਾ ਸ਼ੂਦਰ ਹੈ।[11]

ਜਿਵੇਂ ਅਕਸਰ ਸਮਝ ਲਿਆ ਜਾਂਦਾ ਹੈ, ਹਿੰਦੂ ਜਾਤ ਪ੍ਰਣਾਲੀ ਦਾ ਤੱਤਸਾਰ ਮਨੁੱਖ ਨੂੰ ਨੈਤਿਕ ਪੱਖੋਂ ਕਾਠ ਮਾਰਨਾ ਨਹੀਂ ਤੇ ਪਿਰਾਮਿਡ ਹੇਠਲੀ ਵਡੀ ਗਿਣਤੀ ਮੁਕਤੀ ਤੋਂ ਵੰਚਿਤ ਨਹੀਂ। ਅਸਲ ਵਿਚ ਆਰਥਿਕ ਪਖਪਾਤ ਮੌਜੂਦ ਹੈ ਇਸ ਵਿਚ ਕੋਈ ਸੰਦੇਹ ਨਹੀਂ, ਉਚ ਵਰਗ ਦੇ ਲੋਕਾਂ ਵਿਚ ਸਦਗੁਣ ਹੋਣ, ਇਹ ਇਸ ਦੀ ਆਸ਼ਾ ਹੈ ਪਰ ਇਹ ਵੀ ਸਹੀ ਹੈ ਕਿ ਨੀਵੇਂ ਵਰਗਾਂ ਨੂੰ ਸਿਆਸੀ ਧੱਕੇ ਦਾ ਸ਼ਿਕਾਰ ਹੋਣਾ ਪਿਆ।

ਅੱਜ-ਕੱਲ੍ਹ ਅਕਸਰ ਕਿਹਾ ਜਾਂਦਾ ਹੈ ਕਿ ਭੂਤਕਾਲ ਵਿਚ ਅਜਿਹੇ ਅਵਤਾਰ ਅਤੇ ਸੁਧਾਰਕ ਹੋਏ, ਜਿਨ੍ਹਾਂ ਨੇ ਜਾਤ ਪ੍ਰਣਾਲੀ ਦੀ ਨਿਖੇਧੀ ਕੀਤੀ। ਇਸ ਅਧਿਆਇ ਦਾ ਕੇਂਦਰੀ ਮਨੋਰਥ ਇਹੋ ਜਿਹੀਆਂ ਨਿਖੇਧੀਆਂ ਦਾ ਨਿਰੀਖਣ ਕਰਨਾ ਹੈ ਤੇ ਇਸ ਪਿੱਠਭੂਮੀ ਵਿਚ ਗੁਰਮਤਿ ਸਿਧਾਂਤ ਦਾ ਅਸਲ ਮਨੋਰਥ ਵਖਿਆਨ ਕਰਨਾ ਹੈ।

ਈਸਾ ਮਸੀਹ ਤੋਂ ਹਜ਼ਾਰ ਸਾਲ ਪਹਿਲਾਂ ਜੈਨ ਮੱਤ ਅਤੇ ਬੁੱਧ ਮੱਤ ਵੇਦਾਂ ਸ਼ਰੁਤੀਆਂ ਦੀ ਪ੍ਰਭੂਸੱਤਾ ਅਤੇ ਦਿੱਬਤਾ ਨੂੰ, ਬ੍ਰਾਹਮਣ ਦੀ ਉਚਤਾ ਨੂੰ ਰੱਦ ਕਰ ਚੁੱਕੇ ਸਨ, ਇਸੇ ਕਰਕੇ ਬ੍ਰਾਹਮਣ ਇਨ੍ਹਾਂ ਦੋਹਾਂ ਮੱਤਾਂ ਨੂੰ ਹਿੰਦੂ ਮੱਤ ਦੇ ਦਾਇਰੇ ਤੋਂ ਬਾਹਰ ਰਖਦਾ ਹੈ। ਅਕਸਰ ਕਿਹਾ ਜਾਂਦਾ ਹੈ ਕਿ ਬੁੱਧ ਮੱਤ ਤੇ ਬਾਦ ਵਿਚ ਜੈਨ ਮੱਤ ਨੇ ਜਾਤ ਪ੍ਰਣਾਲੀ ਵਿਰੁੱਧ ਪ੍ਰਚਾਰ ਕੀਤਾ। ਇਹ ਗੱਲ ਸਹੀ ਨਹੀਂ। ਗੌਤਮ ਬੁੱਧ ਅਤੇ ਜੈਨ ਪਰੰਪਰਾ ਦੀਆਂ ਸਿਖਿਆਵਾਂ ਦੀ ਇਹ ਗ਼ਲਤ ਵਿਆਖਿਆ ਹੈ।

ਇਥੇ ਬੁੱਧ ਦੀ ਜਾਤ ਪ੍ਰਣਾਲੀ ਬਾਰੇ ਕਥਨ ਦਿੰਦੇ ਹਾਂ : ਇਸ ਨਾਲ ਬੁੱਧ ਮੱਤ ਦਾ ਇਸ ਬਾਰੇ ਪੈਂਤੜਾ ਵੀ ਸਮਝ ਵਿਚ ਆ ਜਾਏਗਾ :

ਇਹ ਹਨ ਹਜ਼ੂਰ ਚਾਰ ਜਾਤਾਂ : ਚਤੁਰਵਰਣ, ਕਸ਼ੱਤਰੀ, ਬ੍ਰਾਹਮਣ, ਵੈਸ਼ ਅਤੇ ਸ਼ੂਦਰ; ਜਿਨ੍ਹਾਂ ਵਿੱਚੋਂ ਖੱਤਰੀ ਅਤੇ ਬ੍ਰਾਹਮਣ ਉਚ ਦਰਜੇ ਦੇ ਮੰਨੇ ਗਏ ਹਨ। ਉਨ੍ਹਾਂ ਦੇ ਲਿਬਾਸ ਸ਼ਾਨਦਾਰ, ਖੜੇ ਹੋ ਕੇ ਲੋਕ ਇਨ੍ਹਾਂ ਨੂੰ ਪ੍ਰਣਾਮ ਕਰਦੇ ਹਨ, ਆਦਰ ਕਰਦੇ ਹਨ। ਇਨ੍ਹਾਂ ਵਿਚ ਜਿਹੜੇ ਗੁਣ ਹੁੰਦੇ ਹਨ, ਉਹ ਹਨ : ਵਿਸ਼ਵਾਸ, ਤੰਦਰੁਸਤੀ, ਈਮਾਨਦਾਰੀ, ਜੋਸ਼ੀਲਾ ਜੀਵਨ,

---

11. सत्यं दानं क्षमा शान्मिानृषंस्य तपो घृणा। दृष्यन्ते यत्र नागेन्द्र ब्राह्मण इति स्मृतः।।
शूद्रे तु यद्ववेल्लक्षम द्विजे तच्चन विद्यते। नवै शूद्रो भवेच्छूद्रो ब्राह्मणेर च ब्राह्मणः।।
यत्रै तोलक्ष्यते सर्प वृत्तं से ब्राह्मणः स्मृतः। यत्रै तन्न भवेत्संय ते शूद्र इति निर्दिशेत्।।
(ਸਤਯੰ ਦਾਨੰ ਕਸ਼ਮਾ ਸ਼ਾਨਿਮਾਨਰਿਸ਼ੰਸਯ ਤਪੋ ਘ੍ਰਿਣਾ।
ਦ੍ਰਿਸ਼ਯੰਤੇ ਯਤ੍ਰ ਨਾਗੇਂਦ੍ਰ ਬ੍ਰਾਹਮਣ ਇਤਿ ਸਮ੍ਰਿਤਹ॥
ਸ਼ੂਦ੍ਰੇ ਤੁ ਯਦਵੇਲਕਸ਼ਮ ਦਵਿਜੇ ਤਚਨ ਵਿਦਯਤੇ।
ਨਵੈ ਸ਼ੂਦ੍ਰੋ ਭਵੇਚਸ਼ੂਦ੍ਰੋ ਬ੍ਰਾਹਮਣੇਰ ਚ ਬ੍ਰਾਹਮਣਹ॥
ਯਤ੍ਰੈ ਤੋਲਕਸ਼ਯਤੇ ਸਰਪ ਵ੍ਰਿਤੰ ਸੇ ਬ੍ਰਾਹਮਣਹ ਸਮ੍ਰਿਤਹ।
ਯਤ੍ਰੈ ਤੰਨ ਭਵੇਤਸੰਯ ਤੇ ਸ਼ੂਦ੍ਰ ਇਤਿ ਨਿਰਦਿਸ਼ੇਤ॥)

*(Mahabharata, IXXX, 21, 25-26)*

ਸਿਆਣਪ। ਇਹ ਗੁਣ ਚਾਰੇ ਜਾਤੀਆਂ ਵਿਚ ਹੋਣੇ ਚਾਹੀਦੇ ਹਨ ਜਿਸ ਨਾਲ ਇਨ੍ਹਾਂ ਨੂੰ ਲੰਮੇ ਸਮੇਂ ਤਕ ਵਰਦਾਨ ਅਤੇ ਪ੍ਰਸੰਨਤਾ ਮਿਲੇਗੀ। ਚਾਰੇ ਜਾਤਾਂ ਇਨ੍ਹਾਂ ਪੰਜ ਗੁਣਾਂ ਨੂੰ ਗ੍ਰਹਿਣ ਕਰਨਗੀਆਂ, ਸਹੀ ਰਸਤੇ 'ਤੇ ਚਲਦਿਆਂ, ਇਸ ਤਰੀਕੇ ਇਨ੍ਹਾਂ ਵਿਚਕਾਰ ਕੋਈ ਭੇਦਭਾਵ ਨਹੀਂ ਰਹੇਗਾ।[12]

ਉਕਤ ਕਥਨ ਹਿੰਦੂ ਵਰਣਾਸ਼ਰਮ ਧਰਮ ਦੀ ਦਿੱਬਤਾ ਨੂੰ ਕਿਤੇ ਰੱਦ ਨਹੀਂ ਕਰਦਾ, ਸਗੋਂ ਇਸ ਪ੍ਰਣਾਲੀ ਨੂੰ ਮਾਨਤਾ ਦਿੰਦਾ ਕਹਿੰਦਾ ਹੈ— ਇਹ ਤਾਂ ਹੈ ਹੀ ਸ੍ਵੈ-ਸਿੱਧ। ਇਸ ਸਿੱਖਿਆ ਤੋਂ ਪਤਾ ਲਗਦਾ ਹੈ ਕਿ ਬੋਧ ਮੱਤ ਭਾਵੇਂ ਆਮ ਆਦਮੀ ਵਾਸਤੇ ਸਾਂਝਾ ਧਰਮ ਹੈ, ਇਸ ਸਿਧਾਂਤ ਤੋਂ ਜਾਤ ਪ੍ਰਥਾ ਦਾ ਪੱਕਾ ਸਮਰਥਕ ਵੀ ਮੁਨਕਿਰ ਨਹੀਂ ਹੋਇਆ। ਅਸਲ ਮੰਜ਼ਲ ਸੰਮਯਮ ਹੈ, ਧਾਰਮਿਕ ਜੀਵਨ ਦਾ ਸਹੀ ਮਾਨਸਿਕ ਵਰਤਾਰਾ ਜੋ ਸਨਾਤਨ ਹਿੰਦੂ ਗ੍ਰੰਥਾਂ ਵਿਚ ਵੀ ਦਰਜ ਹੈ।

ਧਰਮ (ਬੋਧ ਮੱਤ) ਹਰੇਕ ਆਦਮੀ ਦੇ ਸ੍ਵੈ-ਧਰਮ ਵਿਚ ਪ੍ਰਗਟ ਹੈ (ਵਿਅਕਤੀ ਦਾ ਸਮਾਜਿਕ ਰੁਤਬਾ ਅਤੇ ਉਸਦੇ ਫ਼ਰਜ਼ ਸਮਾਜ ਨੇ ਨਿਸ਼ਚਿਤ ਕੀਤੇ ਹਨ), ਇਸ ਤੋਂ ਉਸਦੇ ਕੰਮ ਅਤੇ ਰੁਝਾਣ *ਅੱਤਾਨੋ ਕੰਮਾ* ਨਿਸ਼ਚਿਤ ਹੁੰਦੇ ਹਨ। ਲੋਭ ਅਤੇ ਨਿੰਦਾ ਸਦਕਾ ਮਨੁੱਖ ਜੂਨਾਂ ਵਿਚ ਪੈਂਦਾ ਹੈ ਜਿਸ ਤੋਂ ਬਚਣਾ ਉਚਿਤ ਹੈ (ਸੁੱਤਨਿਪਾਤ, 314-15) ਇਸ ਗਲ ਦਾ ਜ਼ਿਕਰ ਇਥੇ ਇਸ ਲਈ ਕੀਤਾ ਗਿਆ ਕਿਉਂਕਿ ਗ਼ਲਤ ਧਾਰਨਾ ਬਣੀ ਹੋਈ ਹੈ ਕਿ ਬੁੱਧ ਨੇ ਜਾਤ ਪ੍ਰਣਾਲੀ 'ਤੇ ਹੱਲਾ ਬੋਲਿਆ। ਜੋ ਉਸ ਨੇ ਕੀਤਾ, ਉਹ ਇਹ ਕਿ ਬ੍ਰਾਹਮਣ ਕੋਈ ਜਨਮ ਤੋਂ ਨਹੀਂ ਹੁੰਦਾ ਸਗੋਂ ਗਿਆਨ ਸਦਕਾ ਹੁੰਦਾ ਹੈ ਤੇ ਇਸ਼ਾਰਾ ਕੀਤਾ ਕਿ ਹਰੇਕ ਜਾਤ ਦੇ ਮਨੁੱਖ ਲਈ ਧਰਮ ਦੇ ਦਰਵਾਜ਼ੇ ਖੁੱਲ੍ਹੇ ਹਨ। (ਅੰਗੁੱਤਰ ਨਿਕਾਯ, III, 214) ਇਸ ਵਿਚ ਕੁਝ ਵੀ ਨਵਾਂ ਨਹੀਂ। ਜਾਤ ਸਮਾਜਿਕ ਸੰਸਥਾ ਹੈ ਤੇ ਬੁੱਧ ਮੁਖ ਤੌਰ 'ਤੇ ਉਨ੍ਹਾਂ ਬਾਰੇ ਗੱਲਾਂ ਕਰ ਰਿਹਾ ਹੈ ਜਿਨ੍ਹਾਂ ਦੇ ਰੁਝਾਣ ਸਮਾਜਿਕ ਹਨ ਹੀ ਨਹੀਂ।[13]

ਬੋਧ ਸੰਘ ਦੇ ਦਰਵਾਜ਼ੇ ਸਭ ਲਈ ਖੁੱਲ੍ਹੇ ਸਨ ਪਰ ਇਸ ਦਾ ਇਹ ਮਤਲਬ ਨਹੀਂ ਕਿ ਉਹ ਜਾਤੀ ਪ੍ਰਥਾ ਦੇ ਖ਼ਿਲਾਫ਼ ਸੀ, ਨਾ ਉਸ ਨੇ ਇਸ ਗਲੋਂ ਇਨਕਾਰ ਕੀਤਾ ਕਿ ਮਨੁੱਖ ਆਪਣੇ ਕਰਮਾਂ ਸਦਕਾ ਜਨਮ ਤੋਂ ਭਿੰਨ ਭਿੰਨ ਵਰਗਾਂ ਵਿਚ ਵੰਡੇ ਹੋਏ ਹਨ।[14]

ਬੁੱਧ ਨੇ ਬ੍ਰਾਹਮਣ ਨੂੰ ਜਨਮ ਕਾਰਨ ਉੱਤਮ ਨਹੀਂ ਮੰਨਿਆ, ਪਰ ਉਸ ਨੇ ਜਾਤ ਵਿਰੁੱਧ ਪ੍ਰਚਾਰ ਨਹੀਂ ਕੀਤਾ।[15]

ਜਾਤ ਦਾ ਤੱਤਸਾਰ ਇਹ ਹੈ ਕਿ ਊਚ ਨੀਚ ਜਨਮ ਆਧਾਰਿਤ ਹੈ ਤੇ ਦੈਵੀ ਹੈ, ਹਿੰਦੂ ਸਮਾਜਿਕ ਸੰਗਠਨ ਦਾ ਆਧਾਰ ਧਰਮ ਹੈ।[16] ਇਸ ਨੂੰ ਬੁੱਧ ਨੇ ਨਾ ਰੱਦ ਕੀਤਾ, ਨਾ ਕਿੰਤੂ-ਪ੍ਰੰਤੂ ਕੀਤਾ।[17]

---

12. *Majjhima-nikaya*, II, 218-30.
13. Ananda K., Coomarswamy, *The Living Thoughts of Gautam, the Buddha*, p. 37.
14. Charles Eliot, Sir, *Hinduism and Buddhism*, II, pp. 175-76.
15. *Ibid.*, I, XXII.
16. Anand K., Coomarswamy, *op.cit.*
17. Charles Eliot, Sir, *op.cit.*

ਕਿਤੇ ਕਿਤੇ ਜ਼ਿਕਰ ਆਉਂਦਾ ਹੈ ਕਿ ਲਿੰਗਾਇਤਾਂ ਅਤੇ ਵੈਸ਼ਨਵਾਂ ਨੇ ਵੀ ਹਿੰਦੂ ਜਾਤ ਵਿਵਸਥਾ ਨੂੰ ਰੱਦ ਕੀਤਾ। ਲਿੰਗਾਇਤ ਸ਼ੈਵਾਂ ਦਾ ਕੱਟੜ ਫ਼ਿਰਕਾ ਹੈ ਜਿਸ ਦਾ ਮੋਢੀ ਬਸਾਵਾ (ਸੰਸਕ੍ਰਿਤ ਵ੍ਰਸਭ) ਹੈ ਜੋ ਕੁਝ ਲਿਖਤਾਂ ਅਨੁਸਾਰ ਰਾਜਾ ਬਿੱਜਲ (1165-1167) ਦਾ ਵਜ਼ੀਰ ਸੀ। ਇਸ ਬਿੱਜਲ ਨੇ 1156 ਵਿਚ ਕਲਿਆਣੀ ਦੇ ਰਾਜਾ ਚਾਲੁਕਯਾ ਦੀ ਗੱਦੀ ਉਪਰ ਕਬਜ਼ਾ ਕਰ ਲਿਆ। ਇਸ ਨੇ ਬਸਾਵਾ ਫ਼ਿਰਕੇ ਉਪਰ ਬੜਾ ਜ਼ੁਲਮ ਢਾਹਿਆ। ਉਸ ਨੇ ਬ੍ਰਾਹਮਣ ਦੀ ਜਾਤ ਪ੍ਰਥਾ, ਪ੍ਰਭੂਸੱਤਾ ਰੱਦ ਕੀਤੀ ਅਤੇ ਦੋ ਪੁਰਾਣ, ਸਕੰਧਪੁਰਾਣ, 9ਵੀਂ ਸਦੀ ਦੇ ਸੇਕਿੱਲਰ ਦਾ ਤਮਿਲ ਗ੍ਰੰਥ ਪੇਰੀਯਾਪੁਰਾਣ ਛੱਡ ਕੇ ਬਾਕੀ ਸਾਰਾ ਹਿੰਦੂ ਸਾਹਿਤ ਰੱਦ ਕੀਤਾ। ਅਸੂਲਨ ਉਸ ਨੇ ਵੇਦ ਤਾਂ ਰੱਦ ਨਹੀਂ ਕੀਤੇ ਪਰ ਕੇਂਦਰੀ ਰਸਮ ਯੱਗ ਬੰਦ ਕਰ ਦਿੱਤੇ। ਪੂਜਾ ਤਾਂ ਜਾਰੀ ਰਹੀ ਪਰ ਪੂਜਾ ਸ਼ਿਵ ਦੇ ਚਿੰਨ੍ਹ ਲਿੰਗ ਦੀ ਹੋਵੇਗੀ। ਇਸ ਫ਼ਿਰਕੇ ਦਾ ਹਰੇਕ ਮੈਂਬਰ ਆਪਣੀ ਗਰਦਣ ਜਾਂ ਡੌਲੇ ਉਪਰ ਲਿੰਗਮ ਬੰਨ੍ਹ ਕੇ ਰੱਖੇ, ਕਿਸੇ ਸੂਰਤ ਵਿਚ ਆਪਣੇ ਤੋਂ ਵੱਖ ਨਾ ਕਰੇ। ਉਨ੍ਹਾਂ ਦੀਆਂ ਰਹੱਸਮਈ ਸਿਖਿਆਵਾਂ ਪ੍ਰਭੂਲਿੰਗਲੀਲਾ ਗ੍ਰੰਥ ਵਿਚ ਦਰਜ ਹਨ ਜਿਨ੍ਹਾਂ ਅਨੁਸਾਰ ਦੇਵਤਾ ਸ਼ਰਧਾਲੂ ਦੀ ਆਤਮਾ ਵਿਚ ਰਹੇ ਜਿਵੇਂ ਲਿੰਗਮ ਵਿਚ ਹੈ, ਉਨ੍ਹਾਂ ਦਾ ਮੰਨਣਾ ਹੈ ਕਿ ਲਿੰਗਾਇਤ ਸੰਸਾਰ ਅਤੇ ਇਸ ਦੇ ਆਵਾਗੌਣ ਤੋਂ ਮੁਕਤ ਹਨ, ਕਿਉਂਕਿ ਜਦੋਂ ਉਹ ਮਰਦੇ ਹਨ ਉਨ੍ਹਾਂ ਦੀਆਂ ਆਤਮਾਵਾਂ ਸਿਧੀਆਂ ਸ਼ਿਵਜੀ ਦੇ ਨਿਵਾਸ ਸ਼ਿਵਪੁਰੀ ਚਲੀਆਂ ਜਾਂਦੀਆਂ ਹਨ ਇਸ ਕਰਕੇ ਹਿੰਦੂਆਂ ਵਾਲੀਆਂ ਮਰਗਤ ਦੀਆਂ ਰਸਮਾਂ, ਅੰਤੇਸ਼ਟੀ ਆਦਿਕ ਲਿੰਗਾਇਤ ਜਾਤ ਵਿਚ ਫ਼ਜ਼ੂਲ ਹਨ। ਦਾਹ ਸਸਕਾਰ ਦੀ ਥਾਂ ਸਾਮੀਆਂ ਵਾਂਗ ਉਹ ਮ੍ਰਿਤਕ ਦੇਹ ਨੂੰ ਦਫ਼ਨ ਕਰਦੇ ਹਨ ਤੇ ਬ੍ਰਾਹਮਣਾਂ ਦੀ ਥਾਂ ਉਨ੍ਹਾਂ ਦੇ ਆਪਣੇ ਪੁਜਾਰੀ ਜੰਗਮ ਹਨ। ਬਸਾਵਾ ਨੇ ਸਿਖਾਇਆ ਕਿ ਉਸਦੇ ਸਾਰੇ ਚੇਲੇ, ਔਰਤਾਂ ਸਮੇਤ ਬਰਾਬਰ ਹਨ ਤੇ ਵਿਧਵਾ ਦਾ ਮੁੜ ਵਿਆਹ ਕਰਨ ਦੀ ਆਗਿਆ ਹੈ।

ਇਸ ਸਿੱਖਿਆ ਵਿਚ ਕੁਝ ਵੀ ਨਵਾਂ ਨਹੀਂ ਕਿਉਂਕਿ ਭਗਵਦਗੀਤਾ ਅਤੇ ਗੌਤਮ ਵਾਂਗ ਇਸ ਗਲ 'ਤੇ ਜ਼ੋਰ ਦਿੰਦੀ ਹੈ ਕਿ ਜਾਤ ਦੀ ਦਰਜਾ ਬੰਦੀ ਵਿਸ਼ਵਾਸ ਦੇ ਦਾਇਰੇ ਉਪਰ ਕੋਈ ਅਸਰ ਨਹੀਂ ਕਰਦੀ। ਇਹ ਜਾਤ ਦੀ ਸਮਾਜਿਕ ਸੰਸਥਾ ਰੱਦ ਨਹੀਂ ਕਰਦੀ :

ਲਿੰਗਾਇਤਾਂ ਦਾ ਸਿਧਾਂਤ ਆਪਣੇ ਮੁਢਲੇ ਅਸੂਲਾਂ ਦਾ ਧਾਰਣੀ ਹੈ, ਜੋ ਲਿੰਗ ਰੂਪ ਵਿਚ ਸ਼ਿਵ ਤੋਂ ਬਿਨਾਂ ਕਿਸੇ ਦੇਵੀ ਦੇਵ ਨੂੰ ਨਹੀਂ ਮੰਨਦਾ, ਗਣੇਸ਼ ਦਾ ਅਤੇ ਕੁਝ ਹੋਰ ਦੇਵਾਂ, ਫ਼ਿਰਕੇ ਦੇ ਮੋਢੀ ਦਾ ਆਦਰ ਕਰਦਾ ਹੈ। ਸਭ ਪਾਰਖੂ ਇਹ ਮੰਨਦੇ ਹਨ ਕਿ ਜਾਤ ਪ੍ਰਥਾ ਦਾ ਰੁਝਾਣ ਇਨ੍ਹਾਂ ਵਿਚ ਮੁੜ ਪ੍ਰਗਟ ਹੋ ਰਿਹਾ ਹੈ ਤੇ ਪੁਰਾਣੇ ਫ਼ਿਰਕਿਆਂ ਨਾਲੋਂ ਵਖਰੇਵੇਂ ਘਟ ਰਹੇ ਹਨ। ਸਾਰੇ ਫ਼ਿਰਕਿਆਂ ਵਿੱਚੋਂ ਧਰਮ ਤਬਦੀਲੀ ਕਰਕੇ ਸ਼ਰਧਾਲੂ ਆਉਣ ਤਾਂ ਸਵੀਕਾਰ ਕੀਤੇ ਜਾਂਦੇ ਹਨ। ਆਖ਼ਰੀ ਜਨਗਣਨਾ (1911) ਵਿਚ ਉਹ ਆਪਣੇ ਆਪ ਨੂੰ ਵੀਰਸ਼ੈਵ ਬ੍ਰਾਹਮਣ, ਕਸ਼ੱਤਰੀ ਆਦਿਕ ਲਿਖਵਾਉਣਾ ਚਾਹੁੰਦੇ ਸਨ ਅਤੇ ਮੰਨਦੇ ਸਨ ਕਿ ਉਨ੍ਹਾਂ ਵਿਚ ਜਾਤ ਪ੍ਰਥਾ ਮੌਜੂਦ ਹੈ।[18]

---

18. *Ibid.*, II, p. 277.

1030 ਈ. ਵਿਚ ਅਲਬੈਰੂਨੀ ਪੱਛਮੀ ਭਾਰਤ ਦੇ ਕੇਵਲ ਸ਼ਿਵ ਅਤੇ ਦੁਰਗਾ ਦਾ ਅੰਸ਼ਿਕ ਜ਼ਿਕਰ ਕਰਦਾ ਹੈ ਪਰ ਵਿਸ਼ਣੂਪੁਰਾਣ ਅਤੇ ਭਗਵਦਗੀਤਾ ਉਪਰ ਦੋ ਅਧਿਆਇ ਇਨ੍ਹਾਂ ਦੇ ਹਵਾਲਿਆਂ ਸਣੇ ਲਿਖਦਾ ਹੈ ਤਾਂ ਕਿ ਵੈਸ਼ਣਵਵਾਦ ਬਾਰੇ ਵਿਸਥਾਰ ਨਾਲ ਦੱਸੇ। ਸਪਸ਼ਟ ਹੈ, ਉਸਨੂੰ ਲੱਗਾ ਕਿ ਵੈਸ਼ਣਵਵਾਦ ਦਾ ਵਿਸਤ੍ਰਿਤ ਲੇਖਾ-ਜੋਖਾ ਕਰਨ ਨਾਲ ਉਹ ਹਿੰਦੂ ਮੱਤ ਦੇ ਪ੍ਰਤਿਨਿਧ ਰੂਪ ਨੂੰ ਪ੍ਰਗਟ ਕਰ ਦਏਗਾ। ਵੈਸ਼ਣਵਵਾਦ ਸਨਾਤਨ ਹਿੰਦੂ ਮੱਤ ਜਿੰਨਾ ਹੀ ਪੁਰਾਣਾ ਹੈ ਜਿਸ ਨੇ ਚੌਥੀ ਪੰਜਵੀਂ ਸਦੀ ਈਸਵੀ ਦੇ ਗੁਪਤ ਕਾਲ ਵਿਚ ਠੋਸ ਰੂਪ ਧਾਰ ਲਿਆ।

ਵੈਸ਼ਣਵਵਾਦ ਦੇ ਸਭ ਫ਼ਿਰਕੇ ਕਿਵੇਂ ਨਾ ਕਿਵੇਂ ਅਦਵੈਤਵਾਦ, ਵਿਸ਼ਿਸ਼ਟ ਅਦਵੈਤਵਾਦ ਜਾਂ ਦਵੈਤਵਾਦ ਉਪਰ ਟਿਕੇ ਹੋਏ ਹਨ। ਉਹ ਈਸ਼ਵਰ ਦੀ ਪੂਜਾ ਵਿਸ਼ਣੂ ਦੇ ਦੈਵੀ ਰੂਪ, ਅਵਤਾਰ ਵਜੋਂ ਕਰਦੇ ਹਨ। ਪੂਰਨ ਰੂਪ ਵਿਚ ਵੈਦਿਕ ਰਸਮ ਯੱਗ ਨੂੰ ਰੱਦ ਕਰਦੇ ਹਨ ਤੇ ਭਗਤੀ ਦੇ ਰੂਪ ਭਾਵਨਾਤਮਕ ਗਤੀ ਵਿਧੀ ਕਰਦੇ ਹਨ ਤਾਂ ਕਿ ਮੁਕਤੀ ਪ੍ਰਾਪਤ ਕਰਨ। ਪਿਆਰ, ਦਇਆ ਉਨ੍ਹਾਂ ਦੇ ਇਸਟਦੇਵ ਦੇ ਮੁੱਖ ਗੁਣ ਹਨ। ਵੇਦਾਂ ਦੀ ਸੱਤਾ ਮੰਨਦੇ ਹਨ, ਬ੍ਰਹਮਸੂਤ੍ਰਾਂ ਖ਼ਾਸ ਕਰ ਬਾਦ੍ਰਾਯਣ ਰਿਸ਼ੀ, ਭਗਵਦਗੀਤਾ ਅਤੇ ਭਾਗਵਤਪੁਰਾਣ ਗ੍ਰੰਥਾਂ ਦੀਆਂ ਵਿਆਖਿਆਵਾਂ ਰਾਹੀਂ ਆਪਣਾ ਪਰਾਭੌਤਿਕ ਸ਼ਾਸਤਰ ਉਸਾਰਦੇ ਹਨ। ਰਾਮਾਨੁਜ (1017-1137), ਰਾਮਾਨੰਦ (ਜਨਮ 1299), ਵੱਲਭਾਚਾਰੀਆ (1470-1522) ਅਤੇ ਚੈਤਨਯ (1485-1535) ਉਨ੍ਹਾਂ ਦੇ ਵੈਸ਼ਣਵ ਗੁਰੂ ਹਨ। ਤੀਜੀ ਸਦੀ ਪੂ.ਈ. ਦੀ ਭਗਵਦਗੀਤਾ ਦਾ ਵਿਸਥਾਰ ਪਹਿਲੋਂ ਦੇ ਹੀ ਚੁੱਕੇ ਹਾਂ।

ਇਨ੍ਹਾਂ ਵੈਸ਼ਣਵਾਂ ਵਲੋਂ ਜਾਤ ਪ੍ਰਥਾ ਦਾ ਖੰਡਨ ਭਗਵਦਗੀਤਾ ਦੇ ਹਵਾਲੇ ਤੋਂ ਉਰੇ ਪਰ੍ਹੇ ਨਹੀਂ ਜਾਂਦਾ ਤੇ ਅਸੀਂ ਦੇਖ ਲਿਆ ਹੈ ਭਗਵਦਗੀਤਾ ਜਾਤ ਪ੍ਰਥਾ ਦੇ ਪੱਕੀ ਹੱਕ ਵਿਚ ਹੈ। ਆਪਣੇ ਗ੍ਰੰਥ 'ਸ੍ਰੀਭਾਸ਼ਯ'[19] ਵਿਚ ਰਾਮਾਨੁਜ ਆਖਦੇ ਹਨ ਕਿ ਸਾਰੀਆਂ ਆਤਮਾਵਾਂ ਇੱਕੋ ਜਿਹੀਆਂ ਹਨ ਕਿਉਂਕਿ ਇੱਕੋ ਪਰਮਾਤਮਾ ਦਾ ਦ੍ਰਵ ਹਨ ਤਾਂ ਵੀ ਕੁਝ ਬੰਦੇ ਵੇਦ ਪਾਠ ਕਰਨ ਦੇ ਅਧਿਕਾਰੀ ਹਨ, ਕੁਝ ਨਹੀਂ। ਸਾਰੀਆਂ ਅੱਗਾਂ ਇਕ-ਸਮਾਨ ਹਨ ਤਾਂ ਵੀ ਬ੍ਰਾਹਮਣ ਦੇ ਘਰੋਂ ਲਿਆਂਦੀ ਅੱਗ ਪਵਿੱਤਰ ਹੈ, ਸ਼ਮਸ਼ਾਨਘਾਟ ਵਿੱਚੋਂ ਲਿਆਂਦੀ ਅੱਗ ਅਪਵਿੱਤਰ। ਇਸ ਪ੍ਰਕਾਰ ਨੀਵੀਂ ਜਾਤ ਦੇ ਸਰੀਰ ਨਾਲ ਛੂਹ ਕੇ ਅਗਨੀ ਭਿੱਟੀ ਜਾਂਦੀ ਹੈ।

ਰਾਮਾਨੰਦ ਨੇ ਬਾਣੀ ਨਹੀਂ ਰਚੀ ਪਰ ਉਨ੍ਹਾਂ ਦੇ ਨਾਮ ਹੇਠ ਬਹੁਤ ਸਾਰੇ ਭਜਨ ਲਿਖੇ ਮਿਲਦੇ ਹਨ ਜਿਨ੍ਹਾਂ ਵਿੱਚੋਂ ਇਕ ਗੁਰੂ ਗ੍ਰੰਥ ਵਿਚ ਸ਼ਾਮਲ ਹੈ। ਇਸ ਭਜਨ ਵਿਚ ਉਹ ਨਿਰਾਕਾਰ ਪ੍ਰਭੂ ਦੀ ਉਪਮਾ ਕਰਦੇ ਹਨ, ਇਸ ਵਿਚ ਵਿਸ਼ਵਾਸ ਕਰਨ ਲਈ ਕਹਿੰਦੇ ਹਨ, ਯਕੀਨਨ ਇਸੇ ਗੱਲ ਸਦਕਾ ਇਹ ਸ਼ਬਦ ਸਿੱਖ ਗ੍ਰੰਥ ਵਿਚ ਸੰਭਾਲਿਆ ਗਿਆ :

**ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ਰਹਾਉ॥**
**ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥**

19. *Ibid.*, II, ii, 46-47.

**ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥**
**ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥**
**ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥**
**ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥**
**ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥**
*(ਬਸੰਤ, ਰਾਮਾਨੰਦ, ਪੰ. 1195)*

ਜਾਤ ਪ੍ਰਥਾ ਉੱਤੇ ਉਨ੍ਹਾਂ ਦੀ ਪ੍ਰਸਿੱਧ ਸਿੱਖਿਆ ਇਸ ਤੋਂ ਵਧੀਕ ਕੁਝ ਨਹੀਂ ਕਹਿੰਦੀ : "ਅਖ਼ੀਰ ਵਿਚ ਜਾਤ ਨਹੀਂ ਪੁੱਛੀ ਜਾਏਗੀ। ਜੋ ਪ੍ਰਭੂ ਦੀ ਪੂਜਾ ਕਰਦੇ ਹਨ ਉਹ ਪ੍ਰਭੂ ਦੇ ਹੋ ਜਾਂਦੇ ਹਨ।"

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥੧॥ਰਹਾਉ॥**
*(ਆਸਾ ਮ: ੧, ਪੰ. 349)*

ਇਹ ਵਿਚਾਰ ਵੀ ਭਗਵਦਗੀਤਾ ਦੇ ਹਨ ਜੋ ਜਾਤ ਪ੍ਰਣਾਲੀ ਦਾ ਵਿਰੋਧ ਨਹੀਂ ਕਰਦੀ। ਕਬੀਰ, ਪੀਪਾ ਅਤੇ ਜੋੜੇ ਬਣਾਉਣ ਵਾਲੇ ਰਵਿਦਾਸ, ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਵਿਚ ਦਰਜ ਹੈ, ਰਾਮਾਨੰਦ ਦੇ ਬਾਰਾਂ ਚੇਲਿਆਂ ਵਿਚੋਂ ਸਨ। ਇਨ੍ਹਾਂ ਪੱਕੇ ਚੇਲਿਆਂ ਨੂੰ ਚਾਰ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਸੀ, ਸਭ ਤੋਂ ਉਪਰਲੀ ਸ਼੍ਰੇਣੀ ਕੇਵਲ ਬ੍ਰਾਹਮਣਾਂ ਵਾਸਤੇ ਰਾਖਵੀਂ ਸੀ।[20] ਆਪਣੇ ਗ੍ਰੰਥ ਪੁਸ਼ਟੀਮਾਰਗ ਅਤੇ ਸੰਕੀਰਤਨ ਰਾਹੀਂ ਵੱਲਭਚਾਰੀਆਂ ਅਤੇ ਚੈਤਨਯ ਧਰਮ ਬਾਰੇ ਆਪਣੀਆਂ ਰਾਵਾਂ ਦਰਜ ਕਰਦੇ ਹਨ, ਬੇਸ਼ਕ ਆਖਦੇ ਹਨ ਧਰਮ ਕਰਮ ਸਾਰੀਆਂ ਜਾਤਾਂ ਲਈ ਹੈ ਪਰ ਉਹ ਕਿਤੇ ਜਾਤ ਪ੍ਰਥਾ ਦਾ ਖੰਡਨ ਨਹੀਂ ਕਰਦੇ, ਜਿਸ ਪ੍ਰਥਾ ਵਿਚ ਜਨਮ ਲੈਣ ਸਾਰ ਧਰਮ ਅਨੁਸਾਰ ਕੋਈ ਉੱਤਮ ਹੁੰਦਾ ਹੈ ਕੋਈ ਨੀਚ।

ਇਸ ਬਾਰੇ ਗੁਰਮਤਿ ਦਾ ਕੀ ਵਰਤਾਵਾ ਹੈ, ਪਹਿਲੋਂ ਹਿੰਦੂਆਂ ਵਲੋਂ ਕੀਤੇ ਦੋ ਆਧੁਨਿਕ ਯਤਨਾਂ ਦਾ ਜ਼ਿਕਰ ਕਰੀਏ ਕਿ ਉਨ੍ਹਾਂ ਨੇ ਜਾਤੀ ਪ੍ਰਥਾ ਦੀ ਪੰਜਾਲੀ ਗਲੋਂ ਲਾਹੁਣ ਲਈ ਕੀ ਕੀਤਾ। ਉਹ ਹਨ ਆਰੀਆ ਸਮਾਜ ਅਤੇ ਗਾਂਧੀ ਦੀਆਂ ਸਿਖਿਆਵਾਂ ਜਿਨ੍ਹਾਂ ਸਦਕਾ ਭਾਰਤ ਦਾ ਵਿਧਾਨ ਐਕਟ 1950 ਕੁਝ ਧਾਰਾਵਾਂ ਸਮੇਤ ਪੇਸ਼ ਹੋਇਆ।

ਇਸ ਗੱਲ ਦੀ ਆਸ ਨਹੀਂ ਸੀ ਕਿ ਤਿੱਖਾ ਸੂਖਮ ਹਿੰਦੂ ਮਨ ਕਿਸੇ ਸੂਰਤ ਵਿਚ ਵੀ ਇਕ ਨਵੀਂ ਪ੍ਰਾਭੌਤਿਕਤਾ ਵਾਲੀ ਇਕ ਨਵੀਂ ਸੰਪਰਦਾਇ ਸਥਾਪਤ ਹੋਵੇ ਜਾਂ ਹਿੰਦੂ ਮੱਤ ਵਿਚ ਕਿਸੇ ਨਵੀਂ ਫ਼ਿਲਾਸਫ਼ੀ ਦਾ ਜਨਮ ਹੋਵੇ ਤਦ ਇਹ ਉਦੋਂ ਪ੍ਰਵਾਣ ਹੋਏਗੀ, ਕਾਨੂੰਨਨ ਵੈਧ ਹੋਵੇਗੀ ਜੇ ਇਸ ਦੀ ਪੁਨਰ ਵਿਆਖਿਆ ਕੀਤੀ ਜਾਵੇ ਨਾ ਕਿ ਜਾਤ ਪ੍ਰਥਾ ਨੂੰ ਆਰਾਮ ਨਾਲ ਰੱਦ ਕੀਤਾ ਜਾਵੇ। ਜਾਤ-ਪਾਤ ਐਵੇਂ ਰੱਦ ਕਰਨ ਨਾਲ ਤਾਂ ਹਿੰਦੂ ਪ੍ਰਥਾ ਵਿਚ ਨਾ ਭਰਿਆ ਜਾ ਸਕਣ ਵਾਲਾ ਖ਼ਲਾਅ ਪੈਦਾ ਹੋ ਜਾਏਗਾ। ਹਿੰਦੂ ਮੱਤ ਵਰਗੇ ਜੀਵੰਤ ਪ੍ਰਵਾਹ ਵਿਚ ਖ਼ਲਾਅ ਦਾ ਮਤਲਬ ਹੈ ਮੌਤ, ਤੇ ਕਿਸੇ

20. Charles Eliot, Sir, *op.cit.*, II, p. 214.

ਸਚੇ ਹਿੰਦੂ ਨੇ ਇਸ ਕਿਸਮ ਦਾ ਸੁਧਾਰ ਮਨਜ਼ੂਰ ਨਹੀਂ ਕਰਨਾ ਜਿਹੜਾ ਇਸ ਨੂੰ ਦੁਫਾੜ ਕਰ ਦਏ, ਇਸ ਦੀ ਅਖੰਡਤਾ ਵਿਚ ਵਿਘਨ ਪਾਏ। ਹਿੰਦੂ ਮੱਤ ਦੇ ਅਖੰਡ ਪ੍ਰਵਾਹ ਦੀਆਂ ਜੜ੍ਹਾਂ ਵੇਦਾਂ, ਖਟ ਦਰਸ਼ਨ, ਪੁਰਾਣ ਅਤੇ ਸਮਾਜਿਕ ਧਾਰਮਿਕ ਗ੍ਰੰਥ ਸਿਮ੍ਰਤੀਆਂ ਵਿਚ ਹਨ। ਗੌਤਮ ਬੁੱਧ ਨੇ ਜਦੋਂ ਵੇਦ ਦੀ ਸਨਾਤਨ ਸ਼ੁੱਧ ਪ੍ਰਕ੍ਰਿਤੀ ਨੂੰ ਰੱਦ ਕੀਤਾ, ਉਸ ਦੇ ਮਨ ਵਿਚ ਵੇਦ ਦਾ ਕੇਵਲ ਉਹ ਪੁਰਾਣਾ ਢਾਂਚਾ ਸੀ ਜਿਸ ਰਾਹੀਂ ਬਲੀ ਅਤੇ ਯੱਗ ਕਰਮ ਕਾਂਡ ਕੀਤਾ ਜਾਂਦਾ ਸੀ, ਉਸ ਨੂੰ ਗਹਿਰੀ ਮਨੋਵਿਗਿਆਨ, ਗਿਆਨ ਮੀਮਾਂਸਾ ਅਤੇ ਤੱਤ ਗਿਆਨ ਬਾਰੇ ਕੋਈ ਆਭਾਸ ਨਹੀਂ ਸੀ ਜੋ ਬਾਦ ਵਿਚ ਪ੍ਰਗਟ ਹੋ ਗਿਆ ਹੋਇਆ ਸੀ, ਜੋ ਉਪਨਿਸ਼ਦਾਂ ਵਿਚ ਮੌਜੂਦ ਸੀ ਜਿਨ੍ਹਾਂ ਨੇ ਬੋਧ ਮੱਤ ਉਪਰ ਗਹਿਰਾ ਅਸਰ ਪਾਇਆ ਕਿਉਂਕਿ ਉਸਦੀਆਂ ਸਿਖਿਆਵਾਂ ਹਿੰਦੂ ਗਤੀਵਿਧੀਆਂ ਦੇ ਸਮਾਜੀ ਸਿਆਸੀ ਖੇਤਰ ਵਿਚ ਵਿਘਨ ਪਾਉਣ ਦਾ ਦਿਖਾਵਾ ਨਹੀਂ ਕਰਦੀਆਂ। ਉਸ ਸਮੇਂ ਜਿਸ ਗ੍ਰੰਥ ਨੇ ਲੋਕਾਂ ਦੀ ਸਮਾਜਿਕ ਸਦਾਚਾਰਕ ਅਗਵਾਈ ਕੀਤੀ, ਬੁੱਧ ਨੇ ਉਸਨੂੰ ਰੱਦ ਨਹੀਂ ਕੀਤਾ। ਉਸ ਨੇ ਦਾਵਾ ਕੀਤਾ ਕਿ ਉਹ ਅਜਿਹੀ ਵਿਧੀ ਪ੍ਰਦਾਨ ਕਰੇਗਾ ਜੋ ਉਨੀ ਹੀ ਪੁਰਾਣੀ ਹੈ ਜਿੰਨੀ ਮਨੁੱਖ ਜਾਤੀ, ਏਸੋ ਧੱਮ ਸਨਾਤਨਮ[21], ਦਏਗਾ ਜਿਸ ਸਦਕਾ ਮਨੁੱਖਾ ਮਨ ਨਿਰਮਲ ਹੋਵੇ, ਗਿਆਨ ਮਿਲੇ, ਨਿਰਵਾਣ ਮਿਲੇ। ਇਹ ਉਸਦੇ ਨਾਸਤਿਕਵਾਦ ਦਾ ਕੁੱਲ ਜੋੜ ਹੈ। ਇਸ ਪੱਖੋਂ ਜੈਨ ਮੱਤ ਵੀ ਬੋਧ ਮੱਤ ਦੀ ਸ਼੍ਰੇਣੀ ਵਿਚ ਆਉਂਦਾ ਹੈ। ਜੈਨ ਮੱਤ ਨੇ ਵੀ ਵੇਦ ਪੂਰਨ ਰੱਦ ਕੀਤੇ ਪਰ ਉਸ ਦੀਆਂ ਧਾਰਮਿਕ ਵਿਧੀਆਂ ਪੁਰਾਤਨ ਖਟਸ਼ਾਸਤਰ ਦੇ ਸਾਂਖ ਦਰਸ਼ਨ ਵਿੱਚੋਂ ਲਈਆਂ ਗਈਆਂ ਹਨ। ਜਿਥੋਂ ਤਕ ਹਿੰਦੂਆਂ ਦੀਆਂ ਸਮਾਜਿਕ ਸਿਆਸੀ ਗਤੀਵਿਧੀਆਂ ਦਾ ਸੰਬੰਧ ਹੈ, ਉਹ ਪੂਰਨ ਤੌਰ 'ਤੇ ਨਿਰਵਿਘਨ ਜਾਰੀ ਰਹੀਆਂ ਜਿਵੇਂ ਬੋਧ ਮੱਤ ਦੀਆਂ। ਇਹ ਗੱਲ ਜੈਨੀ ਬੜੀ ਸਾਵਧਾਨੀ ਨਾਲ ਕਹਿੰਦੇ ਹਨ ਕਿ ਉਨ੍ਹਾਂ ਦਾ ਦਰਸ਼ਨ ਕੋਈ ਨਵੀਂ ਕਾਢ ਨਹੀਂ, ਇਹ ਏਨਾ ਪੁਰਾਣਾ ਹੈ ਜਿੰਨੇ ਪਹਾੜ। ਉਨ੍ਹਾਂ ਨੇ ਆਪਣੇ ਨਾਸਤਿਕਵਾਦ ਨੂੰ ਪ੍ਰਬੀਣਤਾ ਨਾਲ ਪਰਿਭਾਸ਼ਿਤ ਕੀਤਾ ਤੇ ਜਾਤ ਪਾਤ ਦਾ ਖੰਡਨ ਕਰਨਾ ਉਨ੍ਹਾਂ ਦੇ ਵਿਧਾਨ ਵਿਚ ਕਿਧਰੇ ਨਹੀਂ ਸੀ। ਤਿੰਨ ਮਹਾਨ ਆਚਾਰੀਆਂ ਸ਼ੰਕਰ, ਰਾਮਾਨੁਜ ਅਤੇ ਮਾਧਵ ਆਪਣੇ ਦਰਸ਼ਨ ਦੀ ਨੀਂਹ ਈਮਾਨਦਾਰੀ ਉਪਰ ਰਖ ਕੇ ਵੇਦਾਂਤ ਗ੍ਰੰਥਾਂ ਦੀ ਵਿਆਖਿਆ ਕਰਦੇ ਹਨ ਜਿਨ੍ਹਾਂ ਨੂੰ 'ਬ੍ਰਹਮਸੂਤਰ' ਕਿਹਾ ਗਿਆ। ਜਿਹੜੇ ਸੰਪਰਦਾਇ ਉਨ੍ਹਾਂ ਨੇ ਚਲਾਏ ਤੇ ਉਨ੍ਹਾਂ ਦੀਆਂ ਧਾਰਮਿਕ ਰਸਮਾਂ ਵੇਦ ਗਿਆਨ ਅਤੇ ਪਰਿਕਲਪਨਾ ਤੋਂ ਆਪਣੀ ਵੈਧਤਾ ਸਿੱਧ ਕਰਦੀਆਂ ਹਨ ਜਿਸ ਕਰਕੇ ਜਾਤ ਪਰੰਪਰਾ ਤੋਂ ਮੁਕਤ ਨਹੀਂ ਹੋ ਸਕਦੇ ਜਿਸਨੂੰ ਯੁੱਗਾਂ ਤੋਂ ਵੇਦ ਦੀ ਪ੍ਰਵਾਨਗੀ ਜਾਰੀ ਹੈ। ਇਨ੍ਹਾਂ ਆਚਾਰੀਆਂ ਨੇ ਜੋ ਵਧ ਤੋਂ ਵਧ ਕੀਤਾ, ਉਹ ਇਹ ਕਿ ਉਨ੍ਹਾਂ ਨੇ ਜਾਤ ਦੀਆਂ ਰਵਾਇਤਾਂ ਨੂੰ ਕੁਝ ਢਿਲ ਦੇ ਦਿੱਤੀ। ਜਾਤ ਪਰੰਪਰਾ ਨੂੰ ਰੱਦ ਕਰਨਾ ਉਨ੍ਹਾਂ ਲਈ

---

21. ऐसो धम्म् सनातनम्।
(ਐਸੋ ਧੱਮ ਸਨਾਤਨਮੰ।)

ਅਣਕਿਆਸਿਆ ਕੰਮ ਸੀ। ਬੇਸ਼ਕ ਉਨ੍ਹਾਂ ਦੀ ਇੱਛਾ ਹੁੰਦੀ, ਹਿੰਦੂ ਮੱਤ ਦੇ ਸੰਦਰਭ ਵਿਚ ਅਜਿਹਾ ਹੋਣਾ ਸੰਭਵ ਹੀ ਨਹੀਂ।

ਮੁਕਦੀ ਗੱਲ, ਜਾਤ ਪ੍ਰਣਾਲੀ ਨੂੰ ਰੱਦ ਕਰਨ ਜਾਂ ਢਿੱਲ ਦੇਣ ਦੀਆਂ ਅਖੌਤੀ ਕੋਸ਼ਿਸ਼ਾਂ ਆਤਮਿਕ ਮੰਡਲ ਤਕ ਰਹਿ ਜਾਂਦੀਆਂ ਹਨ, ਸਾਵਧਾਨੀ ਨਾਲ ਸਮਾਜਿਕ ਆਰਥਿਕ ਖੇਤਰਾਂ ਵਲ ਅੱਖਾਂ ਮੁੰਦ ਲਈਆਂ ਜਾਂਦੀਆਂ ਹਨ। ਸਭ ਚੇਤੰਨ ਬੁੱਧੀਵਾਨ ਹਿੰਦੂਆਂ ਨੂੰ ਇਸ ਪੈਂਤੜੇ ਦਾ ਸੂਖਮ ਰਹੱਸਮਈ ਤਾਂਤਰਿਕ ਗ੍ਰੰਥ ਸਪਸ਼ਟ ਸਾਰ ਦੇ ਦਿੰਦੇ ਹਨ :

ਅੰਤਰੀਵੀ ਤਾਂਤਰਿਕ ਰਸਮਾਂ ਦੌਰਾਨ ਸਾਰੀਆਂ ਜਾਤਾਂ : ਉਚੀਆਂ ਤੇ ਬਰਾਬਰ ਹਨ ਪਰ ਰੋਜ਼ਮੱਰਾ ਦੇ ਸਮਾਜਿਕ ਸੰਸਾਰ ਵਿਚ ਹਰੇਕ ਜਾਤ ਵੱਖਰੀ ਹੈ ਤੇ ਵੱਖਰਾ ਰੁਤਬਾ ਹੈ।[22]

ਸਵਾਮੀ ਦਯਾਨੰਦ ਨੇ 1857 ਵਿਚ ਆਰੀਆ ਸਮਾਜ ਲਹਿਰ ਦੀ ਨੀਂਹ ਰੱਖੀ ਜਿਸ ਬਾਰੇ 1911 ਦੀ ਜਨਗਣਨਾ ਰਿਪੋਟ ਦੀ ਟਿਪਣੀ ਹੈ: "ਪਿਛਲੀ ਅੱਧੀ ਸ਼ਤਾਬਦੀ ਦੀ ਭਾਰਤ ਵਿਚ ਮਹਾਨਤਮ ਧਾਰਮਿਕ ਲਹਿਰ"। ਸੁਆਮੀ ਨੂੰ ਜਾਤਿ ਪ੍ਰਣਾਲੀ ਅਤੇ ਹਿੰਦੂ ਮੱਤ ਵਿਚ ਇਸ ਦੇ ਅਹਿਮ ਸਥਾਨ ਦਾ ਪਤਾ ਸੀ ਇਸ ਕਰਕੇ ਸਨਾਤਨ ਮੱਤ ਦੀ ਪ੍ਰੋੜ੍ਹਤਾ ਕਰਨ ਦੀ ਥਾਂ ਉਸਨੇ ਧਾਰਮਿਕ ਅਤੇ ਸਮਾਜਿਕ ਸੁਧਾਰਾਂ ਵਲ ਧਿਆਨ ਕੇਂਦ੍ਰਿਤ ਕੀਤਾ। ਉਸ ਨੂੰ ਪੱਕਾ ਪਤਾ ਸੀ ਕਿ ਹਿੰਦੂ ਮੱਤ ਦੇ ਸੰਦਰਭ ਵਿਚ ਸੋਸ਼ਲ ਸੁਧਾਰ ਦਾ ਮਤਲਬ ਕੁਫ਼ਰ ਹੈ, ਉਸ ਨੇ ਕਿਹਾ ਕਿ ਵੇਦਬਾਣੀ ਦੀ ਸਹੀ ਵਿਆਖਿਆ ਨਹੀਂ ਹੋਈ ਕਿਉਂਕਿ ਕਲਯੁਗ ਵਿਚ ਮਨੁੱਖਾਂ ਦੀ ਬੁੱਧੀ ਏਨੀ ਸਮਰੱਥ ਨਹੀਂ ਕਿ ਉਹ ਵੇਦ ਨੂੰ ਸਮਝ ਸਕਣ। ਕਿਸੇ ਰੌਸ਼ਨ ਦਿਮਾਗ਼ ਵਿਆਖਿਆਕਾਰ ਦੀ ਲੋੜ ਹੈ ਜੋ *Tractatus Logico-Philosophicus* (1922) ਦੇ ਕਰਤਾ ਲੁਡਵਿਗ ਵਿਟਜਿਨਸਟੀਨ (1889-1951) ਤੋਂ ਬਹੁਤ ਪਹਿਲਾਂ ਸੁਆਮੀ ਖ਼ੁਦ ਹੈ ਸੀ। ਲੁਡਵਿਗ ਨੇ ਜਿਹੜਾ ਨਾਅਰਾ ਦਿੱਤਾ, ਜੋ ਕੈਂਬਰਿਜ (1930-33) ਵਿਚ ਬੜਾ ਪ੍ਰਸਿੱਧ ਹੋਇਆ, ਉਹ ਸੀ : 'ਮਾਇਨਾ ਉਹ ਹੁੰਦਾ ਹੈ ਜੋ ਵਰਤੋਂ ਵਿਚ ਆਏ।' ਸੁਆਮੀ ਦਇਆ ਨੰਦ ਨੂੰ ਇਸ ਦੀ ਮਹੱਤਤਾ ਸਮਝ ਵਿਚ ਆ ਗਈ ਤੇ ਉਸ ਨੇ ਇਸ ਨੂੰ ਸਵੀਕਾਰ ਕੀਤਾ ਭਾਵੇਂ ਕਿ ਇਸ ਸਾਹਿਬ ਦਿਮਾਗ਼ ਨੂੰ ਜਾਣਕਾਰੀ ਸੀ ਕਿ ਉਸਦਾ ਦ੍ਰਿਸ਼ਟੀਕੋਣ ਵੇਦਾਂ ਨਾਲ ਮੇਲ ਨਹੀਂ ਖਾਂਦਾ। ਮਾਇਨੇ ਆਪਣੀ ਤਾਕਤ ਆਪ ਹਨ ਜੋ ਸ਼ਬਦਾਂ ਦੀਆਂ ਸੀਮਾਵਾਂ ਤੋਂ ਪਾਰ ਚਲੇ ਜਾਂਦੇ ਹਨ, ਉਨ੍ਹਾਂ ਲੋਕਾਂ ਨੂੰ ਪਿੱਛੇ ਛੱਡ ਜਾਂਦੇ ਹਨ ਜੋ ਉਨ੍ਹਾਂ ਨੂੰ ਉਚਾਰਦੇ ਹਨ। ਉਸ ਨੇ ਦਾਅਵਾ ਕੀਤਾ ਕਿ ਰਿਗਵੇਦ ਦਾ ਪੁਰਸ਼ਸੂਕਤ ਪਾਠ ਜੇ ਠੀਕ ਤਰ੍ਹਾਂ ਜਾਣਿਆ ਜਾਵੇ ਤਦ ਉਹ ਜਾਤ ਪਾਤ ਪ੍ਰਣਾਲੀ ਦੀ ਪ੍ਰੋੜ੍ਹਤਾ ਅੰਤਰੀਵ ਭਾਵ, ਗੁਣ, ਕਰਮ, ਸਵਭਾਵ[23] ਦੁਆਰਾ ਕਰਦਾ ਹੈ। ਇਸ

---

22. प्रवृत्ते भैरवेचक्रे सर्वे वर्णाः द्विजोत्तमाः।
निवृत्ते भैरवेचक्रे सर्वे वर्णाः पृथक् पृथक्।।
(ਪ੍ਰਵਰਤੇ ਭੈਰਵੇਚਕ੍ਰੇ ਸਰਵੇ ਵਰਣਾਹ ਦਿਵਜੋਤਮਾਹ।
ਨਿਵ੍ਰਤੇ ਭੈਰਵੇਚਕ੍ਰੇ ਸਰਵੇ ਵਰਣਾਹ ਪ੍ਰਿਥਕ ਪ੍ਰਿਥਕ॥) *(Mahanirvanatantra, IX, 179)*

23. ਦਇਆਨੰਦ ਸਰਸਵਤੀ ਸੁਆਮੀ, *ਸਤਿਆਰਥਪ੍ਰਕਾਸ਼* (ਹਿੰਦੀ) ਪੰ. 21-88.

ਦੀ ਵਿਆਖਿਆ ਬੁਧੀ ਆਧਾਰਿਤ ਮਨੋਵਿਸ਼ਲੇਸ਼ਣੀ ਵਿਧੀ ਰਾਹੀਂ ਹੋਣੀ ਉਚਿਤ ਹੈ। ਉਸਨੇ ਜਾਤ ਪ੍ਰਣਾਲੀ ਉਪਰ ਸਿਧਾ ਹਮਲਾ ਨਹੀਂ ਕੀਤਾ, ਉਸਨੇ ਦ੍ਰਿਸ਼ਟੀਕੋਣ ਬਦਲ ਦਿੱਤਾ। ਜੇ ਆਰੀਆ ਸਮਾਜ ਦੀ ਜਾਤ ਪ੍ਰਣਾਲੀ ਜਨਮ ਆਧਾਰਿਤ ਨਹੀਂ, ਤਦ ਲੋੜੀਂਦਾ ਸੰਗਠਨ ਕਿਵੇਂ ਕਾਇਮ ਕੀਤਾ ਜਾਵੇ ਅਤੇ ਨਿਯੰਤਰਿਤ ਕੀਤਾ ਜਾਵੇ ? ਵਿਸ਼ਾਲਕਾਇ ਗ੍ਰੰਥ 'ਸਤਿਆਰਥਪ੍ਰਕਾਸ਼' ਦਾ ਗੰਭੀਰ ਅਧਿਐਨ ਕੀਤਾ ਜਾਵੇ ਤਾਂ ਗਿਆਰ੍ਹਵੇਂ ਅਧਿਆਇ ਤੋਂ ਲੈ ਕੇ ਪਿਛਲੇ ਅੱਧ ਤਕ ਜਾਣਾਂਗੇ ਕਿ ਕੱਦਾਵਰ, ਸਦਾਚਾਰਕ ਉਚਤਾ ਦੇ ਸੁਆਮੀ, ਜਿਸ ਦੀ ਕੁਸ਼ਲਤਾ ਤੇ ਵਿਵਾਦ ਨਹੀਂ, ਦਇਆ ਨੰਦ ਕੋਈ ਸ਼ਕ ਨਹੀਂ ਰਹਿਣ ਦਿੰਦਾ ਕਿ ਉਹ ਆਜ਼ਾਦ ਆਰੀਆ ਸਾਮਰਾਜ ਦੀ ਸਿਰਜਣਾ ਕਰ ਰਿਹਾ ਸੀ ਜਿਸ ਵਿਚ ਜਾਤੀ ਪ੍ਰਥਾ ਬਲਪੂਰਵਕ ਲਾਗੂ ਕੀਤੀ ਜਾਵੇਗੀ, ਜਿਵੇਂ ਪੁਰਾਣੇ ਵਕਤੀਂ ਪਲੈਟੋ ਦੇ ਮਨ ਵਿਚ *ਰਿਪਬਲਿਕ* ਸੀ ਅਤੇ ਆਧੁਨਿਕ ਕਾਲ ਵਿਚ ਐਚ.ਜੀ. ਵੈਲੱਜ਼ ਦੇ ਮਨ ਵਿਚ ਚਹੁੰ-ਪਰਤੀ ਮਨੁੱਖੀ ਸਮਾਜ ਮਾਡਰਨ ਯੂਟੋਪੀਆਂ ਦੀ ਸਿਫ਼ਾਰਿਸ਼ ਸੀ, (1) ਸਾਹਿਤਕਾਰ, (2) ਬਲਵਾਨ, (3) ਆਮ ਲੋਕ, (4) ਰਹਿੰਦ ਖੂੰਦ, ਅਜਿਹੀ ਵਰਗ-ਵੰਡ ਅਮਲ ਵਿਚ ਨਹੀਂ ਆਉਂਦੀ, ਜਾਤ ਪ੍ਰਣਾਲੀ ਵਿਰੁੱਧ ਆਰੀਆ ਸਮਾਜ ਦਾ ਦ੍ਰਿਸ਼ਟੀਕੋਣ ਅਰੂਪ ਹੈ ਜਦੋਂ ਤਕ ਪੁਲਿਸ ਸਟੇਟ ਦੀ ਸਥਾਪਨਾ ਨਹੀਂ ਹੁੰਦੀ। ਇਸ ਵਿਚ ਉਦਾਰ ਗਣਤੰਤਰ ਦੀ ਕੋਈ ਥਾਂ ਨਹੀਂ, ਸੁਤੰਤਰਤਾ ਲਈ ਘਾਤਕ ਹੈ :

> ਆਰੀਆ ਸਮਾਜ ਦਾ ਮੁਢਲਾ ਪ੍ਰੋਗਰਾਮ ਸਨਾਤਨ ਵੈਦਿਕ ਮੱਤ ਦੀ ਸਥਾਪਨਾ ਸੀ ਪਰ ਇਸ ਨੇ ਉਦਾਰਵਾਦ ਅਪਣਾ ਲਿਆ ਹੈ ਤੇ ਆਧੁਨਿਕ ਸਨਾਤਨਤਾ ਨਾਲ ਰਾਜ਼ੀਨਾਵਾਂ ਕਰ ਲਿਆ ਹੈ ਕਿਉਂਕਿ ਪਸ਼ੂ ਕੱਟਣ ਵਿਰੁੱਧ ਹੈ, ਜਾਤ-ਪਾਤ ਨੂੰ ਅੰਸ਼ਿਕ ਮਾਨਤਾ ਦਿੰਦਾ ਹੈ, ਕਰਮ ਸਿਧਾਂਤ ਮੰਨਦਾ ਹੈ, ਯੋਗਦਰਸ਼ਨ ਨੂੰ ਮਾਨਤਾ ਦਿੰਦਾ ਹੈ ਤਾਂ ਵੀ ਅਜੇ ਆਰੀਆ ਸਮਾਜ ਨੂੰ ਸਨਾਤਨ ਧਰਮ ਦਾ ਰੂਪ ਨਹੀਂ ਸਵੀਕਾਰਿਆ ਜਾਂਦਾ ਪਰ ਸੰਭਵ ਹੈ ਦੋਵਾਂ ਪਾਸਿਆਂ ਤੋਂ ਕੁਝ ਛੋਟਾਂ ਮਿਲ ਜਾਣਗੀਆਂ ਤੇ ਇਸ ਨੂੰ ਸਨਾਤਨ ਧਰਮ ਮੰਨ ਲਿਆ ਜਾਏਗਾ।[24]

ਧਰਮ ਨਿਰਪੱਖ ਭਾਰਤ ਅਤੇ ਇਸ ਦੇ ਸੰਵਿਧਾਨ ਪਿੱਛੇ ਮਹਾਤਮਾ ਗਾਂਧੀ ਦਾ ਥਾਪੜਾ ਹੈ ਜਿਸ ਨੂੰ ਦੇਸ਼ ਵਾਸੀ ਅਤੇ ਯੋਰਪੀਨ ਲੋਕ ਸਮਝਦੇ ਹਨ ਕਿ ਉਹ ਭਾਰਤੀ ਸਨਾਤਨ ਪਰੰਪਰਾ ਦਾ ਖ਼ਾਲਸ ਪ੍ਰਤਿਨਿਧ ਸੀ। ਇਹ ਗੱਲ ਸੱਚ ਤੋਂ ਕੋਹਾਂ ਦੂਰ ਹੈ। ਨਾ ਉਸ ਨੇ ਪੁਰਾਤਨ ਹਿੰਦੂ ਗ੍ਰੰਥ ਪੜ੍ਹੇ, ਨਾ ਹੀ ਉਹ ਆਧੁਨਿਕ ਵਿਸ਼ਵ ਸਾਹਿਤ ਤੋਂ ਜਾਣੂ ਸੀ। ਪੁਰਾਣੇ ਹਿੰਦੂ ਧਰਮ ਅਤੇ ਕਲਚਰ ਵਿਚ ਉਸ ਦਾ ਵਿਸ਼ਵਾਸ ਜ਼ਰੂਰ ਸੀ ਪਰ ਹਿੰਦੂ ਵਿਸ਼ਵਾਸਾਂ ਦੀ ਬੁਨਿਆਦ ਕੀ ਹੈ, ਇਸ ਬਾਰੇ ਉਹ ਆਪਣਾ ਜੱਜ ਆਪ ਸੀ। ਉਸਦਾ ਅਹਿੰਸਾਵਾਦ, ਜਿਸਨੂੰ ਉਹ ਸ਼ਾਂਤੀਵਾਦ ਕਿਹਾ ਕਰਦਾ, ਪੁਰਾਤਨ ਜੈਨ ਮੱਤ ਦੀਆਂ ਸਿਖਿਆਵਾਂ ਵਿੱਚੋਂ ਹੈ। ਉਸਦੇ ਮਾਪੇ ਜੈਨ ਮੱਤ ਦੇ ਉਪਾਸ਼ਕ ਸਨ। ਵਾਸਤਵ ਵਿਚ ਉਹ ਬਾਈਬਲ ਦੇ ਪਹਾੜੀ ਉਪਦੇਸ਼ (Sermon on the Mount) ਤੋਂ ਪ੍ਰਭਾਵਿਤ ਸੀ ਖ਼ਾਸ ਕਰਕੇ ਜਿਹੜੀ ਵਿਆਖਿਆ ਤੋਲਸਤੋਇ ਨੇ ਕੀਤੀ, ਉਸ ਤੋਂ। ਉਸਦੇ ਜਾਤ ਵਿਰੋਧੀ ਵਿਚਾਰ ਅਤੇ ਪਰਚਾਰ ਸਨਾਤਨ ਹਿੰਦੂ ਗ੍ਰੰਥਾਂ ਦੇ ਇਕਦਮ

24. Charles Eliot, Sir, *op.cit.*, pp. XVII-XVIII.

ਵਿਪਰੀਤ ਸਨ ਜੋ ਨਿਰਸੰਦੇਹ 19ਵੀਂ ਸਦੀ ਦੇ ਪੱਛਮੀ ਉਦਾਰਵਾਦੀ ਵਿਚਾਰਾਂ ਤੋਂ ਪ੍ਰੇਰਿਤ ਸਨ। ਉਸ ਅੰਦਰ ਖੌਲਦੀ ਈਮਾਨਦਾਰੀ ਅਤੇ ਸ਼ਕਤੀ ਨੂੰ ਆਧੁਨਿਕ ਪ੍ਰੈੱਸ ਨੇ ਪੁਰਖਲੂਸ ਮੰਚ ਅਤੇ ਸਮਰਥਨ ਦਿੱਤਾ। ਇਸ ਨਾਲ ਉਸਦੇ ਜੀਵਨ ਅਤੇ ਸਿਖਿਆਵਾਂ ਦੀਆਂ ਅਸਲ ਜੜ੍ਹਾਂ ਆਮ ਆਦਮੀ ਤੋਂ ਛੁਪ ਗਈਆਂ ਜੋ ਉਸਨੂੰ ਬੱਚਿਆਂ ਵਾਂਗ ਜਜ਼ਬਾਤੀ ਪਿਆਰ ਕਰਦਾ ਸੀ। ਪੱਛਮ ਤੋਂ ਵਿੱਦਿਆ ਪ੍ਰਾਪਤ ਉਸਦੇ ਸਾਰੇ ਲਫ਼ਟੈਣ ਇਸ ਬਾਰੇ ਸਭ ਜਾਣਦੇ ਸਨ ਜਿਨ੍ਹਾਂ ਦੇ ਹੱਥ ਵਿਚ ਇਸ ਉਪ ਮਹਾਂਦੀਪ ਇੰਡੀਆ ਯਾਨੀ ਕਿ ਭਾਰਤ ਦੀ ਬੇਅੰਤ ਤਾਕਤ ਆਉਣੀ ਸੀ। ਉਨ੍ਹਾਂ ਨੇ ਗਾਂਧੀ ਨੂੰ ਪੂਰਨ ਸਮਰਥਨ ਦਿੱਤਾ ਕਿਉਂਕਿ ਉਨ੍ਹਾਂ ਦੀਆਂ ਆਪਣੀਆਂ ਕੋਈ ਜੜ੍ਹਾਂ ਨਹੀਂ ਸਨ। ਉਹ ਹਿੰਦੂ ਘਰਾਂ ਵਿਚ ਜੰਮੇ ਜ਼ਰੂਰ ਸਨ, ਵਿਸ਼ਵਾਸ ਤੋਂ ਹਿੰਦੂ ਨਹੀਂ ਸਨ। ਮਹਾਤਮਾ ਗਾਂਧੀ ਨੇ 1937 ਵਿਚ ਜਦੋਂ ਜਨੇਊ ਤੋੜ ਦਿੱਤਾ ਤੇ ਬੋਦੀ ਕੱਟ ਦਿੱਤੀ ਜੋ ਹਿੰਦੂ ਉਚ ਵਰਗ ਦਵਿਜ ਲਈ ਨਿਸ਼ਚਿਤ ਚਿੰਨ੍ਹ ਹਨ ਉਹ ਉਸਦੀ ਹਿੰਦੂ ਵਰਣਾਸ਼ਰਮ ਧਰਮ ਵਿਰੁੱਧ ਖੁੱਲੀ ਬਗ਼ਾਵਤ ਸੀ ਤੇ ਉਸ ਸਤਿ ਵਿਰੁਧ ਵਿਦਰੋਹ ਸੀ ਜੋ ਹਿੰਦੂ ਪਰਾਭੌਤਿਕਤਾ ਦੀ ਬੁਨਿਆਦ ਹੈ। ਆਪਣੇ ਚੇਲਿਆਂ ਨੂੰ ਜਦੋਂ ਉਸ ਨੇ ਆਪ ਝਾੜੂ ਮਾਰਨ ਅਤੇ ਆਪਣਾ ਪਖ਼ਾਨਾ ਆਪ ਸਾਫ਼ ਕਰਨ ਲਈ ਮਜਬੂਰ ਕੀਤਾ, ਉਸਦਾ ਉਦੋਂ ਵੀ ਮਨੋਰਥ ਹਿੰਦੂਆਂ ਦੀ ਵਰਣਾਸ਼ਰਮ ਡੱਬਾਬੰਦੀ ਦੀ ਜੜ੍ਹ ਵੱਢਣਾ ਸੀ। ਪੂਰਬਲੇ ਸਮਾਜ ਸੁਧਾਰਕਾਂ ਵਾਂਗ ਉਸ ਨੇ ਆਪਣੇ ਕੰਮਾਂ ਵਾਸਤੇ ਧਰਮ ਗ੍ਰੰਥਾਂ ਦਾ ਸਹਾਰਾ ਨਹੀਂ ਲਿਆ ਕਿਉਂਕਿ ਉਨ੍ਹਾਂ ਤੋਂ ਉਸ ਨੇ ਮੂੰਹ ਮੋੜ ਲਿਆ ਸੀ।

ਭਾਰਤ ਦਾ ਸੰਵਿਧਾਨਕ ਐਕਟ 1950 ਹਿੰਦੂਆਂ ਉਪਰ ਰਾਜ ਕਰਨ ਲਈ ਧਰਮ ਗ੍ਰੰਥਾਂ ਦੀ ਸੱਤਾ ਦਾ ਸਹਾਰਾ ਨਾ ਲੈ ਕੇ ਮਹਾਤਮਾ ਗਾਂਧੀ ਦੀ ਪਾਲਿਸੀ ਅਪਣਾਉਂਦਾ ਹੈ ਕਿਉਂਕਿ ਹਿੰਦੂ ਸਮਾਜ ਵਰਗ ਵੰਡ ਨੂੰ ਮੰਨਦਾ ਹੈ ਤੇ ਐਕਟ ਧਰਮ ਨਿਰਪੱਖ ਹੈ। ਅਜਿਹਾ ਨਾ ਹੁੰਦਾ ਤਾਂ ਆਰਟੀਕਲ 15 ਜੋ ਸਿਧੇ ਜਾਂ ਅਸਿਧੇ ਢੰਗ ਰਾਹੀਂ ਵਰਣ ਅਤੇ ਜਾਤ[25] ਦੀ ਪ੍ਰੋੜ੍ਹਤਾ ਰੋਕਦਾ ਹੈ ਅਤੇ ਆਰਟੀਕਲ 17 ਜੋ ਛੂਤ-ਛਾਤ ਨੂੰ ਕਾਨੂੰਨ ਵਿਰੋਧੀ ਮੰਨਦਾ ਹੈ, ਹੋਂਦ ਵਿਚ ਨਾ ਆਉਂਦੇ।[26]

---

25. ਭਾਰਤ ਦੇ ਸੰਵਿਧਾਨ ਦੇ ਆਰਟੀਕਲ 15 ਵਿਚ ਦਰਜ ਹੈ:
    (1) ਧਰਮ, ਨਸਲ, ਜਾਤ, ਲਿੰਗ ਜਾਂ ਜਨਮ ਸਥਾਨ ਦੇ ਆਧਾਰ 'ਤੇ ਰਾਜ ਕਿਸੇ ਨਾਲ ਵਿਤਕਰਾ ਨਹੀਂ ਕਰੇਗਾ।
    (2) ਧਰਮ, ਨਸਲ, ਜਾਤ, ਲਿੰਗ, ਜਨਮ ਸਥਾਨ ਜਾਂ ਇਨ੍ਹਾਂ ਵਿੱਚੋਂ ਕਿਸੇ ਦੇ ਆਧਾਰਿਤ ਵਰਤੋਂ ਤੋਂ ਅਯੋਗ ਨਹੀਂ ਠਹਿਰਾਇਆ ਜਾਏਗਾ:
        (ੳ) ਦੁਕਾਨ 'ਤੇ ਜਾਣ ਤੋਂ, ਪਬਲਿਕ ਰੇਸਤ੍ਰਾਂ, ਹੋਟਲ ਜਾਂ ਮਨੋਰੰਜਨ ਦੇ ਥਾਂ 'ਤੇ ਜਾਣ ਤੋਂ, ਜਾਂ
        (ਅ) ਖੂਹ, ਤਾਲਾਬ, ਗੁਸਲਖ਼ਾਨੇ, ਸੜਕਾਂ ਜਾਂ ਲੋਕਾਂ ਵਾਸਤੇ ਸਰਕਾਰ ਨੇ ਰਾਜ ਦੇ ਧਨ ਨਾਲ ਪੂਰੀ ਜਾਂ ਅੰਸ਼ਿਕ ਤੌਰ 'ਤੇ ਉਸਾਰਿਆ ਹੈ ਜਾਂ ਪਰਜਾ ਦੀ ਵਰਤੋਂ ਲਈ ਹੈ।
26. ਐਕਟ ਦੇ ਆਰਟੀਕਲ 17 ਵਿਚ ਲਿਖਿਆ ਹੈ, 'ਛੂਤਛਾਤ' ਖ਼ਤਮ ਕੀਤੀ ਗਈ ਹੈ ਅਤੇ ਇਸ ਦੇ ਹਰੇਕ ਰੂਪ ਦੇ ਅਮਲ ਦੀ ਮਨਾਹੀ ਹੈ। ਛੂਤਛਾਤ ਸਦਕਾ ਜੇ ਕਿਸੇ ਨੂੰ ਨੁਕਸਾਨ ਪੁਚਾਇਆ ਗਿਆ, ਤਦ ਕਾਨੂੰਨਨ ਇਹ ਸਜ਼ਾਯੋਗ ਅਪਰਾਧ ਮੰਨਿਆ ਜਾਏਗਾ।

ਇਸੇ ਤਰ੍ਹਾਂ ਆਰਟੀਕਲ 44 ਰਾਹੀਂ; ਉਹ ਵਿਅਕਤੀ ਜਿਹੜੇ ਦੇਸ਼ ਦਾ ਸ਼ਾਸਨ ਚਲਾਉਂਦੇ ਹਨ, ਉਨ੍ਹਾਂ ਪਾਸ ਅਧਿਕਾਰ ਹਨ ਕਿ ਉਹ ਇਕਸਾਰ ਸਿਵਿਲ ਕੋਡ ਲਾਗੂ ਕਰ ਕੇ ਹਿੰਦੂ ਸਮਾਜ ਦੀਆਂ ਬੁਨਿਆਦਾਂ ਬਦਲ ਸਕਦੇ ਹਨ।[27] ਪਾਰਲੀਮੈਂਟ ਨੇ 1956 ਵਿਚ ਹਿੰਦੂ ਕੋਡ ਲਾਗੂ ਕਰ ਕੇ ਭਾਰਤੀ ਮੁਸਲਮਾਨ ਨਾਗਰਿਕਾਂ ਨੂੰ ਛੱਡ ਕੇ ਇਹ ਬੁਨਿਆਦਾਂ ਬਦਲ ਦਿੱਤੀਆਂ ਜਿਸ ਨੇ ਖੇਤੀ ਪ੍ਰਧਾਨ ਸਿੱਖ ਸਮਾਜ ਦੀਆਂ ਜੜ੍ਹਾਂ 'ਤੇ ਸੱਟ ਮਾਰੀ ਜੋ ਪੁਰਾਤਨ ਸਮੇਂ ਤੋਂ ਇਨ੍ਹਾਂ ਪਰੰਪਰਾਵਾਂ ਦਾ ਧਾਰਨੀ ਸੀ।

ਮਹਾਤਮਾ ਗਾਂਧੀ ਦੀਆਂ ਕਾਰਵਾਈਆਂ ਵਿਚ ਪ੍ਰਗਟ ਭਾਵਨਾਵਾਂ ਭਾਰਤੀ ਪਾਰਲੀਮੈਂਟ ਰਾਹੀਂ ਧਰਮ ਨਿਰਪੱਖ ਕਾਨੂੰਨ ਨੂੰ ਥਾਪੜਾ ਦੇ ਕੇ ਸਮਾਜ ਸੁਧਾਰ ਹਿਤ ਹਿੰਦੂ ਸਮਾਜ ਨੂੰ ਇੱਕੋ ਬਰਾਬਰੀ ਦੀ ਦਿਸ਼ਾ ਵਲ ਤੋਰਦੀਆਂ ਹਨ ਇਸ ਵਿਚ ਕੋਈ ਵਿਵਾਦ ਨਹੀਂ ਪਰ ਇਹ ਕਾਨੂੰਨ ਅਤੇ ਸਮਾਜਿਕ ਤਬਦੀਲੀਆਂ ਹਿੰਦੂ ਸਿਧਾਂਤ ਦੇ ਉਲਟ ਹੋਣ ਕਰਕੇ ਵਡੇ ਭਰਮ ਸਿਰਜਦੀਆਂ ਹਨ। ਭਰਮ ਤੋਂ ਵੀ ਉਪਰ ਇਹ ਉਹ ਕੁਫ਼ਰ ਹਨ ਜੋ ਜੁੱਗਾਂ ਪੁਰਾਣੀਆਂ ਹਿੰਦੂ ਮਾਨਤਾਵਾਂ ਨਾਲੋਂ ਵੱਖਰੀ ਦਿਸ਼ਾ ਵਲ ਜਾਂਦੇ ਹਨ ਕਿ ਹਿੰਦੂ ਸੰਸਥਾਵਾਂ ਧਰਮ ਨਿਰਪੱਖ ਹਨ ਤੇ ਲੋਕ ਸਭਾ ਦੇ ਗਣਤੰਤਰ ਰਾਹੀਂ ਸੋਧੀਆਂ ਜਾ ਸਕਦੀਆਂ ਹਨ ਜਦੋਂ ਕਿ ਇਹ ਜ਼ਹਿਨੀਅਤ ਪੱਖੋਂ ਕਾਨੂੰਨ ਤੋਂ ਉਪਰ ਹਨ, ਸੋ ਸੈਕੁਲਰ ਕਾਨੂੰਨ ਹਿੰਦੂ ਕੋਡ ਉਪਰ ਖਰੇ ਉਤਰਨੇ ਜ਼ਰੂਰੀ ਹਨ। ਉਨ੍ਹਾਂ ਨੂੰ ਪ੍ਰਤਿਕੂਲ ਅਤੇ ਹਿੰਸਕ ਹੋਣ ਤੋਂ ਰੋਕਣ ਲਈ ਅਜਿਹਾ ਕਰਨਾ ਪਏਗਾ। ਹਿੰਦੂ ਸਿਧਾਂਤ ਹਿੰਦੂ ਸਮਾਜਿਕ ਸੰਸਥਾ ਵਿਚ ਧਰਮ ਨਿਰਪੱਖ ਕਾਨੂੰਨ ਰਾਹੀਂ ਤਬਦੀਲੀਆਂ ਕਰਨ ਦੀ ਹਰਗਿਜ਼ ਆਗਿਆ ਨਹੀਂ ਦਿੰਦਾ ਕਿ ਦੈਵੀ ਹਿੰਦੂ ਸਮਾਜਿਕ ਪਰੰਪਰਾ ਉਪਰ ਸੈਕੁਲਰ ਕਾਨੂੰਨ ਸਥਾਪਤ ਹੋਵੇ।

ਧਰਮ ਸੰਘਿਤਾ ਦੇ ਵੈਧ ਸਰੋਤ ਹਨ: (1) ਸਾਰੇ ਵੇਦ, (2) ਧਰਮ ਦੇ ਕਾਨੂੰਨ ਸਿਮ੍ਰਤੀ, (3) ਜੋ ਉਕਤ ਦੋਹਾਂ ਨੂੰ ਸਮਝ ਕੇ ਇਨ੍ਹਾਂ ਦੀਆਂ ਹਦਾਇਤਾਂ ਅਨੁਸਾਰ ਜੀਵਨ ਬਸਰ ਕਰਦੇ ਹਨ, (4) ਜਿਨ੍ਹਾਂ ਨੇ ਹਿੰਦੂ ਮੱਤ ਦੇ ਸਤਿ ਦਾ ਅਨੁਭਵ ਪਾ ਲਿਆ ਹੈ, ਉਨ੍ਹਾਂ ਦੇ ਅੰਤਹਕਰਣ ਅਨੁਸਾਰ, *ਸਾਧੂਨਮਾਤਮਾ ਸਤੁਸ਼ਤਿਰੇਵ ਚ*।[28]

ਇਨ੍ਹਾਂ ਸਤਰਾਂ ਦੇ ਲੇਖਕ ਨੂੰ ਗਿਆਤ ਨਹੀਂ ਕਿ ਭਾਰਤੀ ਸੰਸਦ ਦੇ ਜਾਂ ਇਸ ਤੋਂ ਪਹਿਲੀ ਵਿਧਾਨਕ ਸਭਾ ਦੇ ਮੈਂਬਰਾਂ ਨੂੰ ਇਸ ਗੱਲ ਦਾ ਪਤਾ ਹੋਵੇ ਕਿ ਉਨ੍ਹਾਂ ਪਾਸ ਹਿੰਦੂ ਮੱਤ ਦੇ ਇਨ੍ਹਾਂ ਨਿਯਮਾਂ ਜਾਂ ਇਨ੍ਹਾਂ ਵਿੱਚੋਂ ਕਿਸੇ ਨਿਯਮ ਦੇ ਖ਼ਜ਼ਾਨੇ ਹਨ। ਜਿਵੇਂ ਅਸੀਂ ਕਿਧਰੇ ਹੋਰ ਬਿਆਨ ਕਰ ਚੁੱਕੇ ਹਾਂ, ਹਿੰਦੂ ਮੱਤ ਦੇ ਚੌਖਟੇ ਵਿਚ

---

27. ਐਕਟ ਦਾ ਆਰਟੀਕਲ 44 ਹੈ:
"ਰਾਜ, ਭਾਰਤ ਦੀਆਂ ਹੱਦਾਂ ਅੰਦਰ ਨਾਗਰਿਕਾਂ ਦੀ ਸੁਰੱਖਿਆ ਵਾਸਤੇ ਇਕਸਾਰ ਸਿਵਲ ਕੋਡ ਕਾਇਮ ਕਰੇਗਾ।"
28. वेदोऽखिलो धर्ममूलं स्मृतिशीले च तद्विदाम्।
आचारश्चैव साधूना मात्मस्तुष्टिरेव च।।
(ਵੇਦੋਓਖਿਲੋ ਧਰਮਮੂਲੰ ਸਮ੍ਰਿਤੀਸ਼ੀਲੇ ਚ ਤੱਦਿਦਾਮ।
ਆਚਾਰਸ਼ਚੈਵ ਸਾਧੂਨਾ ਮਾਤਮਸਤੁਸ਼ਟਿਰੇਵ ਚ॥) *(Manavadharmashastra, II, 6)*

ਸਟੇਟ ਦਾ ਇਹ ਕੰਮ ਨਹੀਂ ਕਿ ਉਹ ਨਾਗਰਿਕਾਂ ਦਾ ਆਪਸੀ ਸੰਬੰਧ ਨਿਯਮਤ ਕਰੇ, ਉਸਦਾ ਪਹਿਲਾ ਕਾਰਜ ਹਿੰਦੂ ਮੱਤ ਦੇ ਦੈਵੀ ਸਮਾਜਿਕ ਵਿਧਾਨ ਨੂੰ ਲਾਗੂ ਕਰਨਾ ਹੈ।

ਮਹਾਰਾਜਾ ਇਸ ਕਰਕੇ ਥਾਪਿਆ ਗਿਆ ਕਿ ਉਹ ਵਰਣਾਸ਼ਰਮ ਧਰਮ ਲਾਗੂ ਕਰੇ ਤੇ ਸਾਰੇ ਨਾਗਰਿਕ ਆਪੋ-ਆਪਣੇ ਵਰਣ ਅਨੁਸਾਰ ਫ਼ਰਜ਼ ਨਿਭਾਉਣ।[29]

ਹਿੰਦੂ ਮੱਤ ਨਹੀਂ ਮੰਨਦਾ ਕਿ ਸਟੇਟ ਦੇ ਫ਼ਰਜ਼ ਵਿਧਾਨਕ ਹਨ, ਉਸ ਅਨੁਸਾਰ ਸਟੇਟ ਰਾਖੀ ਕਰਨ ਵਾਸਤੇ ਹੈ, ਵਿਦੇਸ਼ੀ ਹਮਲਿਆਂ ਤੋਂ ਵੀ ਰੱਖਿਆ ਕਰੇ, ਇਸ ਦਾ ਬੁਨਿਆਦੀ ਫ਼ਰਜ਼ ਜਾਤ ਪ੍ਰਣਾਲੀ ਦੀ ਰਾਖੀ ਅਤੇ ਇਸ ਨਾਲ ਸੰਬੰਧਿਤ ਸਮਾਜਿਕ ਆਰਥਿਕ ਪ੍ਰਣਾਲੀ ਦੀ ਰਾਖੀ। ਜਿਹੜਾ ਰਾਜ ਆਪਣੀ ਇਸ ਬੁਨਿਆਦੀ ਡਿਊਟੀ ਨਿਭਾਉਣ ਜੋਗਾ ਨਹੀਂ, ਉਸਨੂੰ ਹਲਕੇ ਕੁੱਤੇ ਵਾਂਗ ਮਾਰ ਦੇਣਾ ਚਾਹੀਦਾ ਹੈ, ਇਹ ਮਹਾਂਭਾਰਤ ਦਾ ਬਚਨ ਹੈ।[30] ਮਹਾਂਭਾਰਤ ਅਤੇ ਹੋਰ ਹਿੰਦੂ ਗ੍ਰੰਥਾਂ ਅਨੁਸਾਰ ਪੁਰਾਤਨਕਾਲ ਵਿਚ ਵੇਣ ਨਾਮ ਦੇ ਰਾਜਾ ਨੇ ਅੰਤਰਜਾਤੀ ਵਿਆਹ ਅਤੇ ਨਸਲਾਂ ਦੇ ਮਿਸ਼ਰਣ ਨੂੰ ਆਪਣੇ ਕਿਸੇ ਧਰਮ ਨਿਰਪੱਖ ਹਿੰਦੂ ਕੋਡ ਰਾਹੀਂ ਉਤਸ਼ਾਹਿਤ ਕੀਤਾ ਜਿਸ ਸਦਕਾ ਵਿਆਪਕ ਤਰਥੱਲੀ ਮਚ ਗਈ, ਜਾਤਾਂ ਉਲਝ ਗਈਆਂ, ਸ਼ੰਕਰਵਰਣ ਹੋ ਗਿਆ। ਰਿਸ਼ੀਆਂ ਨੇ ਉਸ ਵਿਰੁੱਧ ਬਗ਼ਾਵਤ ਕਰਕੇ ਆਪਣੇ ਖ਼ਾਲੀ ਹੱਥੀਂ, ਘਾਹ ਦੀਆਂ ਪੱਤੀਆਂ ਨਾਲ ਮਾਰ ਦੇਣਾ ਵਾਜਬ ਸਮਝਿਆ। ਇਸ ਵੇਰਵੇ ਅਨੁਸਾਰ ਭਵਿਖ ਦੀਆਂ ਧਰਮ ਨਿਰਪੱਖ ਸਰਕਾਰਾਂ ਵਾਸਤੇ ਇਹ ਤਾੜਨਾ ਹੈ।

ਇਹ ਗੱਲ ਸਾਫ਼ ਸਮਝ ਲੈਣੀ ਚਾਹੀਦੀ ਹੈ ਕਿ ਬਰਾਬਰ ਅਧਿਕਾਰਾਂ ਵਾਲੀ ਸਮਾਜਿਕ ਵਿਵਸਥਾ, ਹਿੰਦੂ ਧਰਮ ਦੀ ਵਰਣਆਸ਼ਰਮ ਪ੍ਰਥਾ ਦੀ ਸੁਆਹ ਉਪਰ ਸੰਭਵ ਹੋ ਸਕਦੀ ਹੈ, ਸੁਧਾਰਾਂ ਨਾਲ ਇਹ ਕੁਝ ਹੋਣ ਵਾਲਾ ਨਹੀਂ, ਬੇਸ਼ਕ ਇਹ ਕਿੰਨੀ ਵੀ ਹਰਮਨ ਪਿਆਰੀ ਕਿਉਂ ਨਾ ਹੋਵੇ। ਆਧੁਨਿਕ ਸਿਆਸੀ ਗਣਤੰਤਰ ਅਤੇ ਉਦਾਰਵਾਦ ਹਿੰਦੂ ਪਰੰਪਰਾ ਦਾ ਵਿਰੋਧੀ ਹੈ ਇਸ ਕਰਕੇ ਇਸ ਨੂੰ ਲਾਗੂ ਕਰਨਾ ਸੰਭਵ ਨਹੀਂ ਤੇ ਜਿਥੇ ਇਹ ਵਿਰੋਧੀ ਸੰਕਲਪਨਾਵਾਂ ਕਿਸੇ ਪੰਚਸ਼ੀਲ ਵਰਗੀ ਸੰਸਥਾ ਉਪਰ ਇਕੱਠੀਆਂ ਦਿਖਾਣ ਦਾ ਭਰਮ ਪਾਲਿਆ ਜਾਵੇ, ਤਦ ਇਹ ਦੂਹਰੀ ਮੱਕਾਰੀ ਹੈ।

ਅਸੀਂ ਹੁਣ ਦੇਖਣਾ ਹੈ ਕਿ ਇਸ ਅੰਨ੍ਹੀ ਗਲੀ ਤੋਂ ਬਚਣ ਦਾ ਸਿੱਖ ਮੱਤ ਕੋਲ ਕੋਈ ਤਰੀਕਾ ਹੈ ਕਿ ਨਹੀਂ।

ਪਹਿਲਾਂ ਵੀ ਅਸੀਂ ਸਪਸ਼ਟ ਕਰ ਚੁੱਕੇ ਹਾਂ ਕਿ ਸਿੱਖ ਮੱਤ ਦੀ ਉਚਤਮ ਮੰਜ਼ਲ ਉਹੀ ਹੈ ਜਿਹੜੀ ਵੇਦਾਂਤ ਯਾਨੀ ਕਿ ਉਪਨਿਸ਼ਦਾਂ ਵਿਚ ਮੌਜੂਦ ਹੈ ਯਾਨੀ ਕਿ ਸੱਚ

---

29. स्वे स्वे धर्मे निविष्टानां सर्वेशानुपूर्वशः।
वर्णनामा श्रमाणां च राजा मृष्टोऽभिरक्षिता।।
(ਸਵੇ ਸਵੇ ਧਰਮੇ ਨਿਵਿਸ਼ਟਾਨਾਂ ਸਰਵੇਸ਼ਾਨੁਪੂਰਵਸ਼ਹ।
ਵਰਣਨਾਮਾ ਸ਼੍ਰਮਾਣਾਂ ਚ ਰਾਜਾ ਮ੍ਰਿਸ਼ਟੋਓਭਿਰਕਸ਼ਿਤਾ॥) *(Ibid., VII, 35)*

30. *Mahabharate* (Kumbakonam edition), XIII, 96, 84-85.

ਦਾ ਅਨੁਪਮ, ਉਚਤਮ ਗਿਆਨ, ਅਦਵੰਦਵ, ਦਵੈਤ ਤੋਂ ਪਾਰ, ਦਵੰਦਾਤਮਵਾਦ ਦੀ ਬੋਲੀ ਵਿਚ ਕਹਾਂਗੇ, ਅਨੰਤ ਅਤੇ ਨਿਰਪੇਖ ਦਾ ਸੁਮੇਲ ਜਿਸ ਵਿੱਚੋਂ ਕੋਈ ਹੋਰ ਐਂਟੀਥੀਸਿਸ ਪੈਦਾ ਨਾ ਹੋਵੇ। ਇਹ ਅਨੰਤ ਕੀਮਤੀ ਹੈ, ਇਸ ਕਰਕੇ ਸਦਾਚਾਰ ਸ਼ਾਸਤਰ ਦੇ ਮਨੁੱਖੀ ਮੁੱਲਾਂ ਦਾ ਤੱਤਸਾਰ ਹੈ, ਮਨੁੱਖੀ ਨੈਤਿਕਤਾ, ਤੱਤਮੀਮਾਂਸਾ ਅਤੇ ਸੌਂਦਰਯਸ਼ਾਸਤਰ ਦਾ ਮਿਸ਼ਰਣ ਅਤੇ ਮਾਪ ਹੈ।

**ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥**
**ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥**
*(ਵਾਰ ਵਡਹੰਸ ਮ: ੧, ਪੰ. 590)*

**ਤ੍ਰੈ ਗੁਣ ਬਾਣੀ ਬੇਦ ਬੀਚਾਰੁ ॥**
**ਬਿਖਿਆ ਮੈਲੁ ਬਿਖਿਆ ਵਾਪਾਰੁ ॥**[31] *(ਮਲਾਰ ਮ: ੩, ਪੰ. 1262)*

**ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥** *(ਗਉੜੀ ਮ: ੫, ਪੰ. 237)*

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥**
**ਸਾਂਕਲ ਜੇਵਰੀ ਲੈ ਹੈ ਆਈ ॥** *(ਗਉੜੀ ਕਬੀਰ, ਪੰ. 329)*

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨਾ ਜਾਣੀ ॥**
*(ਰਾਮਕਲੀ ਮ: ੩, ਅਨੰਦੁ, ਪੰ. 920)*

**ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥**
**ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥**
*(ਸੋਰਠਿ ਮ: ੧, ਪੰ. 635)*

ਇਉਂ ਗੁਰਬਾਣੀ ਨੇ ਵੇਦਾਂ ਨੂੰ ਅੰਤਿਮ ਸੱਚ ਨਹੀਂ ਮੰਨਿਆ। ਹਿੰਦੂ ਮੱਤ ਅਤੇ ਹਿੰਦੂ ਸਮਾਜ ਲਈ ਵੇਦ ਤੇ ਸਿੰਮ੍ਰਿਤੀਆਂ ਅੰਤਿਮ ਅਪਰਿਵਰਤਨਸ਼ੀਲ ਦੈਵੀ ਕਾਨੂੰਨ ਹਨ, ਸਿੱਖ ਸਮਾਜ, ਮਾਨਵ ਵਿਸ਼ਵ ਸਮਾਜ ਲਈ ਦੈਵੀ ਨਹੀਂ, ਇਹੋ ਸਿੱਖ ਮੱਤ ਦੀ ਮੰਜ਼ਲ ਅਤੇ ਸੁਫ਼ਨਾ ਹੈ।

ਸਦੀਆਂ ਪੁਰਾਣੀ ਬਰਫ਼, ਜਿਸ ਨੇ ਹਿੰਦੂ ਸਮਾਜ ਦੀ ਪ੍ਰਗਤੀ ਦਾ ਗਲਾ ਘੁੱਟੀ ਰੱਖਿਆ, ਕਾਠ ਮਾਰ ਰੱਖਿਆ ਸੀ, ਸਿੱਖ ਮੱਤ ਨੇ ਉਹ ਜਮੂਦ ਤੋੜ ਦਿੱਤਾ। ਸਾਮੀ ਦੈਵੀ ਵਿਧਾਨ ਨੂੰ ਖਾਮ ਖ਼ਿਆਲੀ ਕਹਿ ਕੇ ਤਾਰ ਤਾਰ ਕਰ ਦਿੱਤਾ, ਜਿਸ ਨੇ ਪੁਰਾਤਨ ਸਾਮੀ ਸੱਭਿਅਤਾ ਅਤੇ ਇਸਲਾਮੀ ਸਮਾਜ ਨੂੰ ਜਕੜ ਰਖਿਆ ਸੀ।

**ਬੇਦ ਕਤੇਬ ਇਫਤਰਾ ਭਾਈ... ॥** *(ਤਿਲੰਗ ਕਬੀਰ, ਪੰ. 727)*

ਸਮਾਜਿਕ ਨਿਆਂ ਅਤੇ ਮਨੁੱਖੀ ਪ੍ਰਗਤੀ ਵਾਸਤੇ ਆਦਮੀ ਦੇ ਬਣਾਏ ਰਸਤਿਆਂ ਨੂੰ ਧਰਮਾਂ ਨੇ ਉਤਸ਼ਾਹਿਤ ਕੀਤਾ, ਰੱਬ ਜਿਸਦਾ ਸ਼ਕਤੀਸ਼ਾਲੀ ਲੀਵਰ ਸੀ, ਉਸ ਰਸਤੇ ਦੀਆਂ ਸਾਰੀਆਂ ਰੋਕਾਂ ਰੁਕਾਵਟਾਂ ਹਟਾ ਦਿੱਤੀਆਂ। ਜਦੋਂ ਇਹ ਕੁਝ ਹੋ ਗਿਆ

---

31. ਗੁਰੂ ਗ੍ਰੰਥ ਸਾਹਿਬ ਵਿਚਲੇ ਇਹ ਪਾਠ ਭਗਵਤਗੀਤਾ ਦੇ ਇਕ ਸਲੋਕ ਦਾ ਸਹਿਜ ਅਨੁਵਾਦ ਹੈ।

ਹਿੰਦੂ ਪਰੰਪਰਾ ਦੀ ਵਰਣ ਆਸ਼ਰਮ ਪ੍ਰਥਾ ਉਪਰ ਹੱਲਾ ਬੋਲਣ ਲਈ ਸਿੱਖ ਮੱਤ ਸੁਤੰਤਰ ਹੋ ਗਿਆ :

**ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ ॥**

*(ਸਾਰਗ ਮ: ੧, ਪੰ. 1198)*

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥**

*(ਸੂਹੀ ਮ: ੫, ਪੰ. 747)*

**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥**

*(ਮਾਝ ਮ: ੫, ਪੰ. 97)*

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥**

*(ਪ੍ਰਭਾਤੀ ਮ: ੧, ਪੰ. 1330)*

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥**

*(ਆਸਾ ਮ: ੧, ਪੰ. 349)*

ਮੁਕਦੀ ਗਲ, ਸਿੱਖ ਮੱਤ ਜਨਮ ਆਧਾਰਿਤ ਹਰ ਕਿਸਮ ਦੀ ਧਰਮ ਸ਼ਾਸਤ੍ਰੀ ਮਾਨਤਾ ਨੂੰ ਮੁੱਢੋਂ ਰੱਦ ਕਰਦਾ ਹੈ, ਮਨੁੱਖ ਜਾਤੀ ਦੀ ਵੰਡ ਨੂੰ ਨਹੀਂ ਮੰਨਦਾ, ਮਨੁੱਖਤਾ ਵਿਚ ਕੋਈ ਦੈਵੀ ਉਚੀਆਂ ਕੁਲਾਂ ਨਹੀਂ, ਇਸ ਕਰਕੇ ਸਭ ਬਰਾਬਰ ਹਨ :

**ਫਕੜ ਜਾਤੀ ਫਕੜੁ ਨਾਉ ॥**
**ਸਭਨਾ ਜੀਆ ਇਕਾ ਛਾਉ ॥** *(ਸਿਰੀਰਾਗ ਮ: ੧, ਪੰ. 83)*

ਮਨੁੱਖ ਕਿਸੇ ਆਦਿ ਪੁਰਸ਼ ਦੇ ਸਰੀਰ ਦੇ ਵੱਖੋ-ਵੱਖ ਹਿੱਸਿਆਂ ਤੋਂ ਨਹੀਂ ਬਣੇ, ਸਗੋਂ :

**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥**

*(ਪ੍ਰਭਾਤੀ ਕਬੀਰ, ਪੰ. 1349)*

ਬਾਰ ਬਾਰ ਗੁਰੂ ਸਾਹਿਬਾਨ ਇੱਕੋ ਵਿਸ਼ੇ ਵਲ ਮੁੜਦੇ ਹਨ ਕਿਉਂਕਿ ਸਮਾਜਿਕ ਅਤੇ ਰੂਹਾਨੀ ਇਨਕਲਾਬ ਜੋ ਉਨ੍ਹਾਂ ਲਈ ਅਹਿਮ ਸੀ, ਵਾਸਤੇ ਇਹ ਕਰਨਾ ਬੜਾ ਜ਼ਰੂਰੀ ਸੀ। ਉਨ੍ਹਾਂ ਨੇ ਗੱਜ ਵੱਜ ਕੇ ਐਲਾਨ ਕੀਤਾ ਕਿ ਛੂਆ-ਛੂਤ, ਊਚ-ਨੀਚ ਆਦਿਕ ਭੇਦ-ਭਾਵ, ਵਰਣਾਸ਼ਰਮ ਆਦਿਕ ਦੈਵੀ ਨਹੀਂ, ਰੱਬੀ ਹੁਕਮ ਨੇ ਦਰਜਾ-ਬਦਰਜਾ ਕਾਇਮ ਨਹੀਂ ਕੀਤਾ, ਕਿਸੇ ਨੂੰ ਲਾਭ ਹਾਨ ਨਹੀਂ ਦਿੱਤੇ :

**ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥**

*(ਸਿਰੀਰਾਗੁ ਮ: ੧, ਪੰ. 53)*

ਸਿੱਖ ਸਿਧਾਂਤ ਹਿੰਦੂ ਜਾਤ ਪ੍ਰਥਾ ਦੇ ਆਧਾਰ ਨੂੰ ਰੱਦ ਕਰਕੇ ਉਦਾਰ ਲੋਕਤੰਤਰ ਦੀ ਸੁਰੱਖਿਅਤ ਨੀਂਹ ਦਾ ਨਿਰਮਾਣ ਕਰਦਾ ਹੈ ਜਿਸ ਉਪਰ ਭਰਾਤਰੀ-ਭਾਵ ਵਾਲੇ ਸਮਾਜ ਦੀ ਉਸਾਰੀ ਹੋ ਸਕੇ, ਨਿਰਪੱਖ ਕਾਨੂੰਨ ਸਦਕਾ ਸਮਾਜਿਕ ਨਿਆਂ ਮਿਲ ਸਕੇ, ਸਮਾਜ ਦੀ ਚੇਤਨ ਜ਼ਮੀਰ ਇਸ ਦੀ ਜ਼ਾਮਨ ਹੋਵੇ। ਭਾਰਤ ਵਿਚ ਸਮਾਜਿਕ ਚੇਤਨਾ

ਅਤੇ ਸਿਆਸੀ ਜੀਵਨ ਨੂੰ ਬਲ ਕੇਵਲ ਸਿਧਾਂਤ ਦੇ ਸਕਦਾ ਹੈ ਜਿਸ ਸਦਕਾ 'ਕੌਮੀਅਤ' ਅਤੇ 'ਨਾਗਰਿਕਤਾ' ਦੇ ਸੰਕਲਪਾਂ ਨੂੰ ਮਹੱਤਵ ਮਿਲੇ। ਭਾਰਤ ਵਿਚ ਸਮਾਜਿਕ ਅਤੇ ਜਾਤ ਵੰਡਾਂ ਇਕਸਾਰ ਨਹੀਂ ਹਨ, ਕਿਤੇ ਧਾਰਮਿਕ ਹਨ, ਕਿਤੇ ਕਬੀਲਾਈ, ਕਿਤੇ ਕਿੱਤਾ ਆਧਾਰਿਤ। ਭਾਰਤ ਦੇ ਵਰਤਮਾਨ ਲੀਡਰ ਏਨੇ ਅਨਜਾਣ ਲਗਦੇ ਤਾਂ ਨਹੀਂ ਕਿ ਉਨ੍ਹਾਂ ਨੂੰ ਪਤਾ ਨਾ ਹੋਵੇ ਕਿ ਹਿੰਦੂ ਮੱਤ ਦੀਆਂ ਸਦੀਆਂ ਪੁਰਾਣੀਆਂ ਰੀਤਾਂ ਦੀ ਆਧੁਨਿਕ ਸਿਆਸੀ ਗਣਤੰਤਰ ਨਾਲ ਸਿੱਧੀ ਟੱਕਰ ਹੈ। ਅਸੂਲ ਅਤੇ ਅਮਲ ਵਿਚਲੀ ਟੱਕਰ ਦੇ ਖ਼ਤਰਿਆਂ ਦੀ ਉਨ੍ਹਾਂ ਨੂੰ ਪਛਾਣ ਨਹੀਂ, ਜਾਂ ਫਿਰ ਉਨ੍ਹਾਂ ਦਾ ਖ਼ਿਆਲ ਹੈ ਕਿ ਸਮਾਂ ਬੀਤਣ ਨਾਲ ਕਿਵੇਂ ਨਾ ਕਿਵੇਂ ਅਸੂਲ, ਅਮਲ ਨਾਲ ਰਾਜ਼ੀਨਾਵਾਂ ਕਰ ਲਏਗਾ। ਉਨ੍ਹਾਂ ਦੀ ਖ਼ੁਸ਼ਫ਼ਹਿਮੀ ਹੈ ਕਿ ਪੂਰਬ ਈਸਾ ਕਾਲ ਵਿਚਲਾ ਬ੍ਰਾਹਮਣਵਾਦ ਈਸਾ ਦੀਆਂ ਮੁਢਲੀਆਂ ਸਦੀਆਂ ਵਿਚ ਹਿੰਦੂ ਮੱਤ ਵਿਚ ਤਬਦੀਲ ਹੋ ਗਿਆ ਸੀ ਤੇ ਭਾਰਤੀ ਇਤਿਹਾਸ ਵਿਚ ਗੁਪਤਾ ਕਾਲ ਵਿਚ ਇਸ ਨੇ ਅੰਤਿਮ ਸਰੂਪ ਘੜ ਲਿਆ ਸੀ। ਇਹ ਦ੍ਰਿਸ਼ਟਾਂਤ ਸਿਰੇ ਦਾ ਗ਼ਲਤ ਹੈ, ਅਮਲ ਉਦੋਂ ਤਕ ਪ੍ਰਵਾਨ ਨਹੀਂ ਹੁੰਦਾ ਜਦੋਂ ਤਕ ਧਰਮ ਗ੍ਰੰਥ ਇਸ ਦੀ ਆਗਿਆ ਨਾ ਦਏ, ਵਰਤਮਨ ਅਤੇ ਭਵਿਖ ਵਿਚ ਇਹ ਹਰਗਿਜ਼ ਸੰਭਵ ਨਹੀਂ ਕਿ ਧਰਮ ਨਿਰਪੱਖ ਕਾਨੂੰਨ ਸਮਾਜਿਕ ਤਬਦੀਲੀਆਂ ਨੂੰ ਬਰਦਾਸ਼ਤ ਕਰ ਲਏ। ਇਨ੍ਹਾਂ ਧਰਮ ਨਿਰਪੱਖ ਕਾਨੂੰਨਾਂ ਦੀ ਹੋਣੀ ਰਿਸ਼ੀਆਂ ਹੱਥੋਂ ਰਾਜੇ ਵੇਣ ਦੀ ਹੋਣੀ ਵਰਗੀ ਬੁੱਢ ਪੁਰਾਣੀ ਰਵਾਇਤ ਜਿਹੀ ਹੋਵੇਗੀ। ਇਸ ਪ੍ਰਥਾਇ ਇਕਲੌਤਰਾ ਪਰ ਅਰਥਪੂਰਨ ਖ਼ਿਆਲ ਪਾਲੀ ਗ੍ਰੰਥ[32] ਵਿਚ 'ਧੁੱਮਕਲਿੱਕਮ' ਸ਼ਬਦ ਨਾਲ ਹੋਇਆ ਹੈ ਜਿਸ ਵਿਚ ਇਹ ਤੌਖਲਾ ਪ੍ਰਗਟਾਇਆ ਗਿਆ ਕਿ ਸੰਘ ਦੇ ਗੁਰੂ ਗੌਤਮ ਬੁੱਧ ਦੇ ਦੇਹਾਂਤ ਉਪਰੰਤ ਸੰਘ, ਗੌਤਮ ਦੀ ਚਿਤਾ ਦੇ ਧੂਏਂ ਨਾਲ ਹੀ ਬਿਖਰ ਜਾਵੇਗਾ। ਮੇਰੇ ਵਾਂਗ ਮੇਰੇ ਵਰਗੇ ਹੋਰ ਲੋਕ ਅਜੋਕੇ ਭਾਰਤੀ ਲੀਡਰ ਵੀ ਸੋਚਦੇ ਹੋਣਗੇ ਕਿ ਆਧੁਨਿਕ ਯੋਰਪ ਅਤੇ ਅਮਰੀਕਾ ਨੇ ਈਸਾਈ ਚਰਚ ਅਤੇ ਇਸ ਦੇ ਅਡੰਬਰ ਤੋਂ ਖਹਿੜਾ ਛੁਡਾ ਕੇ, ਈਸਾਈ ਮੱਤ ਦੇ ਬੁਨਿਆਦੀ ਅਸੂਲਾਂ ਨਾਲ ਛੇੜ-ਛਾੜ ਕਰਨ ਤੋਂ ਬਗ਼ੈਰ, ਸਮਾਜਿਕ ਪ੍ਰਬੰਧ ਠੀਕ ਚਲਾਉਣ ਲਈ ਪਿਛਲੀਆਂ ਤਿੰਨ ਚਾਰ ਸਦੀਆਂ ਤੋਂ ਧਰਮ ਨਿਰਪੱਖ ਲੋਕਤੰਤਰੀ ਸਰਕਾਰਾਂ ਬਣਾ ਲਈਆਂ ਸਨ, ਇਹ ਨਮੂਨਾ ਭਾਰਤ ਵਿਚ ਵੀ ਯਕੀਨਨ ਦੁਹਰਾਇਆ ਜਾ ਸਕਦਾ ਹੈ। ਇਹ ਮਹਿਜ਼ ਮ੍ਰਿਗਤ੍ਰਿਸ਼ਨਾ ਹੈ ਜਦੋਂ ਤਕ ਸਾਨੂੰ ਦੋ ਨੁਕਤਿਆਂ ਦੀ ਸਮਝ ਨਹੀਂ ਆਉਂਦੀ। ਪਹਿਲੀ ਗੱਲ ਇਹ ਕਿ ਚਰਚ ਦੇ ਈਸਾਈ ਮੱਤ ਨੂੰ ਧਰਮ ਨਿਰਪੱਖ ਈਸਾਈ ਮੱਤ ਵਿਚ ਤਬਦੀਲ ਕਰਨ ਵੇਲੇ ਬਹੁਤ ਸਾਰੇ ਰਾਜ਼ੀਨਾਵੇਂ ਕਰਨੇ ਪਏ ਸਨ, ਇਕ ਗੱਲ੍ਹ 'ਤੇ ਥੱਪੜ ਖਾਣ ਪਿੱਛੋਂ ਹਮਲਾਵਰ ਅੱਗੇ ਦੂਜੀ ਗੱਲ੍ਹ ਕਰ ਦਿਉ, ਈਸਾ ਦੀ ਇਹ ਸਿੱਖਿਆ ਤਿਆਗਣੀ ਪਈ, ਪਾਲ ਦਾ ਸੰਸਾਰ ਦੇ ਸੰਭਾਵੀ ਵਿਨਾਸ਼ ਵਾਲਾ ਵਿਸ਼ਵਾਸ ਛੱਡਣਾ ਪਿਆ, ਨਵੇਂ ਸਮਾਜਿਕ ਆਦਰਸ਼ ਅਪਣਾਏ ਗਏ ਜਿਨ੍ਹਾਂ ਦੀ ਨਵੇਂ ਨੇਮ ਵਿਚ ਕੋਈ ਵਿਵਸਥਾ ਨਹੀਂ ਸੀ ਜਿਵੇਂ ਕਿ ਔਰਤਾਂ ਦੀ ਮੁਕਤੀ, ਤਲਾਕ

32. *Chullavagga,* IX, 1.9.

ਦੇਣ ਦੀ ਵਿਵਸਥਾ, ਗ਼ੁਲਾਮੀ ਦਾ ਅੰਤ ਆਦਿਕ। ਇਹ ਤਬਦੀਲੀਆਂ ਧਰਮ ਨਿਰਪੱਖਤਾ ਕਾਨੂੰਨ ਦਾ ਅੰਗੂਠਾ ਲਾ ਕੇ ਨਹੀਂ ਹੋਈਆਂ ਜਿਵੇਂ ਸਾਡੇ ਕੁਝ ਵਰਤਮਾਨ ਲੀਡਰਾਂ ਦਾ ਖ਼ਿਆਲ ਹੈ ਸਗੋਂ 'ਈਸਾਈ ਅੰਤਹਕਰਣ' ਨਾਮ ਦੀ ਧਾਰਮਿਕ ਗਲਪ ਦੀ ਉਪਜ ਹਨ, ਵਾਸਤਵ ਵਿਚ ਇਹ ਸਟੇਟ ਦੇ ਨਾਗਰਿਕਾਂ ਦੀ ਇਛਾ ਸ਼ਕਤੀ ਸਦਕਾ ਹੋਇਆ ਜਿਸ ਨੂੰ ਗਣਤਾਂਤਰਿਕ ਪ੍ਰਣਾਲੀ ਦੁਆਰਾ ਲਾਗੂ ਕੀਤਾ ਗਿਆ। ਸੋਲ੍ਹਵੀਂ ਸਦੀ ਵਿਚ ਵਾਪਰੇ ਲੂਥੇਰੀਅਨ ਵਿਦ੍ਰੋਹ ਦੇ 'ਈਸਾਈ ਅੰਤਹਕਰਣ' ਨੇ ਰੋਮ ਦੇ ਈਸਾਈ ਚਰਚ ਹੇਠੋਂ ਸਿੰਘਾਸਨ ਖਿੱਚ ਲਿਆ ਸੀ ਤੇ 'ਈਸਾਈ ਅੰਤਹਕਰਣ' ਨੂੰ ਵੈਧਤਾ ਦਿਵਾਣ ਵਾਸਤੇ ਦੋ ਸਦੀਆਂ ਲੰਮਾ ਖ਼ੂਨ ਖ਼ਰਾਬਾ ਹੋਇਆ ਸੀ ਤਾਂ ਕਿਤੇ ਜਾ ਕੇ ਸਮਾਜਿਕ ਸੁਧਾਰਾਂ ਵਾਸਤੇ ਇਸਨੂੰ ਧਰਮ ਨਿਰਪੱਖ ਸੱਤਾ ਮਿਲ ਸਕੀ ਸੀ। ਧਰਮ ਨਿਰਪੱਖ ਕਾਨੂੰਨ ਘੜਨ ਵਾਸਤੇ ਭਾਰਤ ਵਿਚ ਇਸ ਦੇ ਸਮਰੂਪ ਇਹੋ ਜਿਹੀ ਕੋਈ ਦੈਵੀ ਸੱਤਾ ਕਾਇਮ ਨਹੀਂ ਹੋਈ। ਪੱਛਮ ਦੀ ਇਹ ਯੂਰਪੀਅਨ ਉਦਾਹਰਣ ਖ਼ਤਰਨਾਕ ਹੱਦ ਤਕ ਗੁਮਰਾਹਕੁਨ ਹੈ ਜੋ ਸਾਡੇ ਸਮਕਾਲੀ ਲੀਡਰਾਂ ਨੂੰ ਚਾਨਣਮੁਨਾਰਾ ਲਗਦੀ ਹੈ। ਈਸਾਈਅਤ ਦੇ ਆਧਾਰ ਬਦਲਣ ਵਾਲੀ ਪੱਛਮੀ ਯੋਰਪੀਅਨ ਉਦਾਹਰਣ, ਭਾਰਤ ਦਾ ਮਾਰਗ ਦਰਸ਼ਨ ਕਰਨ ਲਈ ਅਜੇ ਬਾਲੜੀ ਹੈ, ਅਜੇ ਭਾਰਤ ਨੂੰ ਮੱਤ ਦੇਣ ਜੋਗੀ ਨਹੀਂ। ਆਤਮਕ ਕੰਗਾਲੀ ਦੇ ਲੱਛਣ ਪਹਿਲਾਂ ਹੀ ਪ੍ਰਗਟ ਹੋ ਗਏ ਹਨ, ਪੱਛਮੀ ਯੋਰਪੀ ਆਤਮਾ ਦੀ ਟੁੱਟ ਭੱਜ ਪ੍ਰਤੱਖ ਦਿੱਸ ਰਹੀ ਹੈ, ਸਮਾਜਿਕ ਬੇਗਾਨਗੀ ਗੰਭੀਰ ਚਿੰਤਕਾਂ ਵਾਸਤੇ ਚਿੰਤਾ ਦਾ ਵਿਸ਼ਾ ਹੈ ਜਿਨ੍ਹਾਂ ਨੂੰ ਪੱਕਾ ਪਤਾ ਨਹੀਂ ਕਿ ਪਿੱਛੇ ਮੁੜ ਕੇ ਆਪਣੇ ਮੂਲ ਵਲ ਪਰਤੇ ਤਾਂ ਕੀ ਸਮਾਜਿਕ ਅਤੇ ਵਿਅਕਤੀਗਤ ਰੂਹਾਨੀ ਸਿਹਤ ਵਾਪਸ ਆ ਸਕਦੀ ਹੈ ਜਾਂ ਨਹੀਂ ? ਹਿੰਦੂ ਸਮਾਜ ਹਜ਼ਾਰ ਸਾਲ ਵਿਦੇਸ਼ੀ ਹੱਲਿਆਂ ਦੇ ਸਦਮੇ ਵਿਚ ਵੀ ਥਿਰ ਰਿਹਾ, ਉਸ ਸਮਾਜ ਨੂੰ ਮੁੱਠੀ ਭਰ ਉਹ ਧਰਮ ਨਿਰਪੱਖ ਲੋਕ ਬਦਲ ਨਹੀਂ ਸਕਦੇ ਜਿਹੜੇ ਲੋਕਾਂ ਦੀ ਵੋਟ ਨਾਲ ਪੰਜ ਸਾਲ ਬਾਦ ਦਿੱਲੀ ਪੁੱਜ ਜਾਂਦੇ ਹਨ। ਲੰਮੇ ਸਮੇਂ ਬਾਦ ਉਨ੍ਹਾਂ ਸਦਕਾ ਭਾਰਤੀ ਪਰਜਾ ਸੰਕਟ ਗ੍ਰਸਤ ਹੋਵੇਗੀ।

ਇਸ ਮਸਲੇ ਨੂੰ ਜਿੰਨਾ ਧਿਆਨ ਨਾਲ ਤੇ ਨਿਰਪੱਖਤਾ ਨਾਲ ਵਿਚਾਰਿਆ ਜਾਏ, ਤਦ ਸਪਸ਼ਟ ਹੋ ਜਾਂਦਾ ਹੈ ਕਿ ਵਰਤਮਾਨ ਇਤਿਹਾਸਕ ਪਲ, ਉਹ ਪਲ ਜਦੋਂ ਨਵੀਂ ਸਿਆਸੀ ਆਜ਼ਾਦੀ ਪ੍ਰਾਪਤ ਕੀਤੀ ਹੈ ਤੇ ਜਦੋਂ ਜੁੱਗਾਂ ਪੁਰਾਣੀਆਂ ਧਾਰਮਿਕ ਰਵਾਇਤਾਂ ਨਾਲ ਆਧੁਨਿਕ ਸਿਆਸੀ ਜੀਵਨ ਦੀ ਟੱਕਰ ਹੁੰਦੀ ਹੈ, ਤਦ ਦੁਚਿਤੀ ਆਪਣੇ ਸਿੰਗ ਚੁੱਕ ਕੇ ਸਵਾਲ ਕਰਦੀ ਹੈ : ਜੀਵਨ ਰਹੇਗਾ ਕਿ ਨਹੀਂ ਰਹੇਗਾ ? ਪਰੰਪਰਿਕ ਜੜ੍ਹਾਂ ਨਾਲ ਵਫ਼ਾ ਨਿਭਾਈ ਜਾਏ ਕਿ ਰੂਹਾਨੀ ਕਦਰਾਂ-ਕੀਮਤਾਂ ਨਾਲ ਦਗ਼ਾ ਕਰ ਕੇ ਸਿਆਸਤ ਦੀ ਦਲਦਲ ਵਿਚ ਫਸਿਆ ਜਾਏ ਜੋ ਤਬਾਹਕੁਨ ਹੈ ਜਾਂ ਫਿਰ ਸਿਆਸੀ ਸੱਤਾ ਅਤੇ ਸਮਾਜਿਕ ਸਿਹਤਯਾਬੀ ਨੂੰ ਵਰਤਮਾਨ ਦੀ ਲੋੜ ਸਮਝ ਕੇ ਤਰਜੀਹ ਦੇਈਏ ਜੋ ਆਤਮਘਾਤੀ ਹੈ। ਦੇਸ਼ ਦੇ ਕੁਝ ਵਰਤਮਾਨ ਲੀਡਰਾਂ ਦੀ ਇਛਾ ਹੈ ਦੋਵੇਂ ਪੱਖ ਸਹਾਈ ਹਨ ਜਿਵੇਂ ਭਾਰਤੀ ਸੰਵਿਧਾਨ ਐਕਟ ਦਾ ਤੱਤਸਾਰ ਹੈ, ਮਹਿਜ਼ ਕਪੋਲ ਕਲਪਣਾ ਅਤੇ ਮ੍ਰਿਗਤ੍ਰਿਸ਼ਨਾ ਬਰਾਬਰ ਦੀ ਘਾਤਕ ਹੈ ਜਿਸ ਤੋਂ

ਹਿੰਦੂਵਾਦ ਦੀ ਬੁਨਿਆਦੀ ਆਤਮਾ ਨੂੰ ਬਚਾਇਆ ਜਾਣਾ ਜ਼ਰੂਰੀ ਹੈ। ਸਿਆਸੀ ਅਹਿਮੀਅਤ ਅਤੇ ਸਮਾਜਿਕ ਸਿਹਤਯਾਬੀ ਗੁਆਏ ਬਗ਼ੈਰ ਜੇ ਇਸ ਗੁੰਝਲ ਦਾ ਕੋਈ ਹੱਲ ਨਿਕਲਦਾ ਹੈ, ਉਹ ਸਿੱਖ ਧਰਮ ਹੈ। ਕੇਵਲ ਭਵਿਖ ਤੈਅ ਕਰੇਗਾ, ਜਿਹੜੇ ਦੇਸ਼ ਦੀ ਵਾਗਡੋਰ ਸਿੱਖ ਸੰਭਾਲਣਗੇ, ਉਹ ਵਿਆਪਕ ਦੂਰਅੰਦੇਸ਼ੀ ਤੇ ਕਰਮ ਦੇ ਬਲੀ ਹੋਣਗੇ ਨਾ ਕਿ ਹਠਧਰਮੀ ਦੇ ਤੰਗ ਨਜ਼ਰੀਏ ਵਾਲੇ।

ਖਰਾ ਅਤੇ ਸਿਆਣਾ ਸ਼ਾਸਕ ਸਮਾਜ ਦੀ ਬੁਨਿਆਦ ਦਾ ਯਕੀਨਨ ਸਨਮਾਨ ਕਰੇ, ਕੇਵਲ ਅਜਿਹਾ ਕਰਨ ਨਾਲ ਸਮਾਜਿਕ ਥਿਰਤਾ ਅਤੇ ਮਨੁੱਖੀ ਪ੍ਰਸੰਨਤਾ ਕਾਇਮ ਰਹਿ ਸਕਦੀ ਹੈ, ਹਾਕਮ ਦੀ ਸਨਮਾਨਿਤ ਪਦਵੀ ਇਸੇ ਗੱਲ ਦੀ ਜ਼ਾਮਨ ਹੁੰਦੀ ਹੈ।[33]

---

33. तेन धर्मात्तरश्चायं कृतो लोको महाऽऽर्तमना।
    रजिताश्च प्रजाः सर्वस्तिेन राजेनि शब्दते।।
    (ਤੇਨ ਧਰਮਾਤਰਸ਼ਚਾਯੰ ਕ੍ਰਿਤੋ ਲੋਕੋ ਮਹਾਓਰਤਮਨਾ।
    ਰਜਿਤਾਸ਼ਚ ਪ੍ਰਜਾਹ ਸਰਵਸਿਤੇਨ ਰਾਜੇਨਿ ਸ਼ਬਦਤੇ॥)

*(Shantiparva Mahabharata, VII, 33)*

### ਅਧਿਆਇ ਤੇਰ੍ਹਵਾਂ

# ਅਰਦਾਸ ਜਾਂ ਸਿੱਖ ਸੰਗਤੀ ਪ੍ਰਾਰਥਨਾ

'ਅਰਦਾਸ' ਸੰਸਕ੍ਰਿਤ ਦਾ ਸ਼ਬਦ ਹੈ ਜਿਸਦੀ ਧਾਤੂ 'ਅਰਦ' ਦਾ ਮਤਲਬ ਹੈ ਮੰਗਣਾ, ਪ੍ਰਾਰਥਨਾ ਕਰਨਾ ਅਤੇ 'ਆਸ' ਮਾਇਨੇ ਇਛਾ, ਉਮੀਦ, ਚਾਹਤ। ਜਿਸ ਵਸਤੂ ਦੀ ਇੱਛਾ ਹੈ, ਉਸਦੀ ਪੂਰਤੀ ਲਈ ਬੇਨਤੀ ਕਰਨੀ ਅਰਦਾਸ ਹੈ ਭਾਵੇਂ ਕਿ ਕੁਝ ਸਿੱਖ ਵਿਦਵਾਨ ਇਸ ਵਿਚਾਰ ਦੇ ਹਨ ਕਿ ਫ਼ਾਰਸੀ ਦੇ ਲਫ਼ਜ਼ ਅਰਜ਼ਦਸ਼ਤ ਤੋਂ ਪੰਜਾਬੀ ਭਾਸ਼ਾ ਦਾ 'ਅਰਦਾਸ' ਸ਼ਬਦ ਬਣਿਆ ਹੈ। ਅਰਜ਼ਦਸ਼ਤ, ਨਾਗਰਿਕ ਵਲੋਂ ਸਟੇਟ ਵਲ ਲਿਖਿਆ ਗਿਆ ਬੇਨਤੀ ਪੱਤਰ ਹੁੰਦਾ ਹੈ, ਅਪੀਲ, ਦਰਖ਼ਾਸ। ਪਰਮੇਸ਼ਰ ਅੱਗੇ ਅਰਦਾਸ ਕਰਨੀ ਸਿੱਖ ਮੱਤ ਦੀ ਬੁਨਿਆਦੀ ਗਤੀਵਿਧੀ ਹੈ।

**ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥**

*(ਸ੍ਰੀਰਾਗੁ, ਮ: ੫, ਪੰ. 44)*

ਉਹ ਜਿਹੜਾ ਸੁਖ ਪ੍ਰਦਾਨ ਕਰਦਾ ਅਤੇ ਡਰ ਮੁਕਾਣ ਦੇ ਸਮਰੱਥ ਹੈ, ਉਸ ਅੱਗੇ ਅਰਦਾਸ ਕਰੋ। ਰੱਬ ਸਰਬ-ਵਿਆਪਕ, ਸਰਬ-ਸ਼ਕਤੀਮਾਨ ਹੈ। ਜਿਹੜਾ ਵਿਗੜੀ ਤਕਦੀਰ ਨੂੰ ਸਿਧੀ ਕਰ ਦਏ, ਗੁਰੂ ਜੀ ਆਖਦੇ ਹਨ, ਉਸ ਅੱਗੇ ਖਲੋ ਕੇ ਨਿਮਰਤਾ ਸਹਿਤ ਅਰਦਾਸ ਕਰੋ।

**ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥**
**ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥** *(ਮਾਰੂ ਵਾਰ, ਮ: ੨, ਪੰ. 1093)*

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥**
**ਕਾਰਜੁ ਦੇਇ ਸਵਾਰਿ...॥** *(ਵਾਰ ਸਿਰੀਰਾਗ ਕੀ, ਮ: 8, ਪੰ. 91)*

**ਜਾ ਕੈ ਵਸਿ ਖਾਨ ਸੁਲਤਾਨ॥ ਜਾ ਕੈ ਵਸਿ ਹੈ ਸਗਲ ਜਹਾਨ॥**
**ਜਾ ਕਾ ਕੀਆ ਸਭੁ ਕਿਛੁ ਹੋਇ॥ ਤਿਸ ਤੇ ਬਾਹਰਿ ਨਾਹੀ ਕੋਇ॥**
**ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ॥...**

*(ਗਉੜੀ ਗੁਆਰੇਰੀ, ਮ: ੫, ਪੰ. 182)*

ਸੰਗਤੀ ਅਰਦਾਸ ਜਾਂ ਕੇਵਲ ਅਰਦਾਸ ਹਿੰਦੂ ਮੱਤ ਅਤੇ ਹਿੰਦੂ ਧਰਮ ਪਰੰਪਰਾ ਵਾਸਤੇ ਅਜਨਬੀ ਪਰੰਪਰਾ ਹੈ। ਵੈਦਿਕ ਮੱਤ ਜਾਂ ਬ੍ਰਾਹਮਣਵਾਦ ਦੀ ਬੁਨਿਆਦੀ ਰਸਮ ਅਤੇ ਕਰਮ, ਬਲੀ ਅਤੇ ਯੱਗ ਹੈ ਜਿਸ ਵਿਚ ਬਲੀ ਰਾਹੀਂ ਮਨੋਇਛਿਤ ਵਸਤੂ ਦੀ ਪ੍ਰਾਪਤੀ ਵਾਸਤੇ ਇਸ਼ਟ ਦੇਵ ਨੂੰ ਮਨਾਇਆ ਜਾਂਦਾ ਹੈ। ਯੱਗ ਕਰਨ ਦਾ ਤਰੀਕਾ,

ਸਹੀ ਗਿਆਨ ਹੋਣਾ ਆਵੱਸ਼ਕ ਹੈ ਤੇ ਪ੍ਰਾਰਥਨਾ ਦਾ ਤੱਤਸਾਰ ਮਾਨਸਿਕ ਵਰਤਾਰਾ ਨਹੀਂ। ਹਿੰਦੂ ਮੱਤ ਦੀ ਬੁਨਿਆਦੀ ਕ੍ਰਿਆ ਪੂਜਾ ਹੈ ਜੋ ਕਿਸੇ ਪ੍ਰਵਾਨਿਤ ਮੂਰਤੀ ਅੱਗੇ ਕੀਤੀ ਜਾਂਦੀ ਹੈ, ਫਿਰ ਅਰਚਾ ਹੁੰਦੀ ਹੈ ਜਿਸ ਵਿਚ ਕੁਝ ਰਸਮਾਂ ਰਾਹੀਂ ਮੂਰਤੀ ਨੂੰ ਪ੍ਰੇਰਿਆ ਜਾਂਦਾ ਹੈ। ਪੂਜਾ, ਪ੍ਰਾਰਥਨਾ ਨਹੀਂ ਹੁੰਦੀ, ਇਕ ਤਰ੍ਹਾਂ ਦੀ ਸ਼ਰਧਾਂਜਲੀ ਹੈ ਜਿਸ ਵਿਚ ਕੁਝ ਮਨੋਰੰਜਨ ਵੀ ਹੈ। ਸ਼ਰਧਾਲੂ ਆਪਣੀ ਮਨੋਇਛਿਤ ਕਾਮਨਾ ਦੀ ਪੂਰਤੀ ਲਈ ਮੂਰਤੀ ਦੇ ਚਰਨਾਂ ਵਿਚ ਪ੍ਰਾਰਥਨਾ ਕਰਦਾ ਹੈ, ਕਾਮਨਾ ਦੀ ਪੂਰਤੀ ਤਦ ਹੋਵੇਗੀ ਜੇ ਉਸਨੂੰ ਪੂਜਾ ਦੇ ਵਿਧੀ ਵਿਧਾਨ ਦਾ ਪੂਰਾ ਗਿਆਨ ਹੈ। ਦੇਵਤੇ ਦੇ ਚਰਨ ਧੋ ਕੇ ਉਸ ਅੱਗੇ ਸੁਪਾਰੀ ਦੇ ਟੁਕੜੇ ਭੇਟ ਕੀਤੇ ਜਾਂਦੇ ਹਨ ਜਿਵੇਂ ਸਤਿਕਾਰਤ ਮਹਿਮਾਨਾਂ ਅੱਗੇ। ਸਵੇਰ ਸਾਰ ਮੂਰਤੀ ਨੂੰ ਪਲੰਘ ਉਪਰੋਂ ਜਗਾਇਆ ਜਾਂਦਾ ਹੈ, ਭਜਨ ਗਾਏ ਅਤੇ ਫੁੱਲ ਭੇਟ ਕੀਤੇ ਜਾਂਦੇ ਹਨ, ਧੂਪ ਧੁਖਾਈ ਜਾਂਦੀ ਹੈ, ਭੋਜਨ ਅਰਪਣ ਕੀਤਾ ਜਾਂਦਾ ਹੈ ਜਿਸ ਵਿੱਚੋਂ ਦੇਵ ਸੂਖਮ ਭਾਗ ਛਕ ਲੈਂਦਾ ਹੈ, ਸਥੂਲ ਭਾਗ, ਸੀਤ ਪ੍ਰਸਾਦਿ ਪੂਜਾ ਕਰਨ ਵਾਲੇ ਵਾਸਤੇ ਛੱਡ ਦਿੰਦਾ ਹੈ। ਵੱਡੇ ਮੰਦਰਾਂ ਵਿਚ ਰਾਤ ਨੂੰ ਮੂਰਤੀ ਬਿਸਤਰ 'ਤੇ ਲਿਟਾਈ ਜਾਂਦੀ ਹੈ ਤਾਂ ਕਿ ਦੇਵ ਸੌਂ ਜਾਏ ਤੇ ਆਪਣੀਆਂ ਪਤਨੀਆਂ ਸ਼ਕਤੀਆਂ ਨੂੰ ਮਿਲ ਸਕੇ। ਦਿਨ ਵਿਚ ਦੇਵਦਾਸੀਆਂ ਨੱਚ ਕੇ ਉਸਦਾ ਮਨੋਰੰਜਨ ਕਰਦੀਆਂ ਹਨ। ਤੰਤਰਵਾਦ ਦੇ ਸਮਕਾਲੀ ਆਧੁਨਿਕ ਕਲਚਰ ਵਿਚ ਮੂਰਤੀ ਵਿਚ ਬਿਰਾਜਮਾਨ ਦੇਵ ਅੱਗੇ ਨਿਸ਼ਚਿਤ ਗੀਤਾਂ ਰਸਮਾਂ ਨਿਭਾ ਕੇ ਉਸਨੂੰ ਮਜਬੂਰ ਕੀਤਾ ਜਾਂਦਾ ਹੈ ਕਿ ਸ਼ਰਧਾਲੂ ਦੀ ਇਛਾ ਪੂਰੀ ਕਰੇ। ਇਉਂ ਪ੍ਰਾਰਥਨਾ ਦੇ ਸਾਰੇ ਸੂਖਮ ਭਾਵ ਇਸ ਵਿੱਚੋਂ ਲੁਪਤ ਹਨ ਕਿਉਂਕਿ ਤੰਤਰ ਦੀ ਸਾਰੀ ਕਾਰਵਾਈ ਮਜਬੂਰ ਕਰਨ ਵਾਲੀ ਜਾਦੂਗਰੀ ਹੈ। ਪ੍ਰਾਰਥਨਾ ਮਨੁੱਖ ਦੀ ਜੋਦੜੀ ਹੈ ਜਦੋਂ ਕਿ ਪੂਜਾ ਅਰਚਾ, ਦਿਸਦੇ ਸੰਸਕਾਰਾਂ ਰਾਹੀਂ ਅਣਦਿਸਦੇ ਇਸ਼ਟ ਦੇਵ ਨੂੰ ਨਚੋੜਨ ਵਾਂਗ ਹੈ। ਅਰਦਾਸ, ਅਰਜ਼ਦਸ਼ਤ ਸ਼ਬਦ ਵਿਚ ਰਲਗਡ ਨਹੀਂ ਕਰਨੀ ਚਾਹੀਦੀ ਕਿਉਂਕਿ ਇਹ ਹੁਕਮਰਾਨ ਅੱਗੇ ਪੇਸ਼ ਕੀਤੀ ਫ਼ਾਇਦੇ ਲੈਣ ਹਿਤ ਪੇਸ਼ ਅਰਜ਼ੀ ਵਾਂਗ ਨਹੀਂ। ਮੱਧਕਾਲੀ ਭਾਰਤ ਵਿਚ ਸੁਲਤਾਨ ਦੇ ਦਰਬਾਰ ਵਿਚ :

> ਹਰੇਕ ਸਿਪਾਹੀ ਪਾਸੋਂ ਉਮੀਦ ਕੀਤੀ ਜਾਂਦੀ ਸੀ ਕਿ ਆਪਣੀ ਅਰਜ਼ ਲੈ ਕੇ ਦਿੱਲੀ ਪੁੱਜੇ, ਜਿਥੇ ਅਮੀਰ-ਇ-ਅਰਜ਼ ਪੜਤਾਲ ਕਰਕੇ ਉਸਦੀ ਤਨਖ਼ਾਹ, ਘੋੜੇ ਅਤੇ ਬਾਕੀ ਦੇ ਖ਼ਰਚੇ ਮਨਜ਼ੂਰ ਕਰੇਗਾ।[1]

ਬੋਧ ਮੱਤ ਦੀ ਬੁਨਿਆਦੀ ਕ੍ਰਿਆ ਧਿਆਨ ਹੈ ਅਤੇ ਜੈਨ ਮੱਤ ਦੀ ਤਪੱਸਿਆ, ਇਹ ਦੋਵੇਂ ਅਨੀਸ਼ਵਰਵਾਦੀ ਅਤੇ ਵਿਅਕਤੀਵਾਦੀ ਕ੍ਰਿਆਵਾਂ ਹਨ। ਦੋਵੇਂ ਮੱਤ ਸਮਾਜ ਦੇ ਤਿਆਗ ਉੱਤੇ ਕੇਂਦ੍ਰਿਤ ਹੋਣ ਕਰਕੇ ਇਨ੍ਹਾਂ ਦੇ ਮਾਮਲਿਆਂ ਵਿਚ ਸੰਗਤੀ ਅਰਦਾਸ ਦਾ ਕੋਈ ਮਤਲਬ ਨਹੀਂ ਬਣਦਾ। ਵਾਸਤਵ ਵਿਚ ਬੋਧ ਚੈਤਯਾਂ, ਜੈਨ

---

1. Muhammad Habib, *Politics and Society during the Early Medieval Period*, I, p. 80.

ਮੱਠਾਂ ਅਤੇ ਵੱਡੇ ਹਿੰਦੂ ਮੰਦਰਾਂ ਵਿਚ ਧਰਮ ਗ੍ਰੰਥਾਂ ਦਾ ਪਾਠ ਅਤੇ ਵਿਆਖਿਆ ਸੁਣਨ ਸ਼ਰਧਾਲੂ ਜਾਂਦੇ ਹਨ ਪਰ ਇਹ ਕੋਈ ਧਾਰਮਿਕ ਗਤੀਵਿਧੀ ਨਹੀਂ, ਧਰਮ ਪਾਲਣ ਵਾਸਤੇ ਗੌਣ ਕ੍ਰਿਆ ਮਾਤਰ ਹੈ।

ਮੁਢਲਾ ਹਿੰਦੂ ਮੱਤ ਧਾਰਮਿਕ ਗਤੀਵਿਧੀਆਂ ਸੰਗਤੀ ਰੂਪ ਵਿਚ ਨਹੀਂ ਕਰਿਆ ਕਰਦਾ ਸੀ, ਮੱਧਕਾਲ ਦੇ ਕੁਝ ਫ਼ਿਰਕਿਆਂ ਵਿਚ ਇਹ ਪ੍ਰਚਲਿਤ ਹੋਣਾ ਸ਼ੁਰੂ ਹੋਇਆ ਜਿਵੇਂ ਚੈਤੰਨਯ ਅਤੇ ਵੱਲਭਾਚਾਰੀਆ ਵਿਚ। ਆਮ ਤੌਰ 'ਤੇ ਹਿੰਦੂ ਸ਼ਰਧਾਲੂ ਇਕੱਲਾ, ਦੋਸਤਾਂ ਜਾਂ ਪਰਿਵਾਰ ਨਾਲ ਮੰਦਰ ਜਾਂਦਾ, ਵਸਤਾਂ ਭੇਟ ਕਰਕੇ ਵਾਪਸ ਆ ਜਾਂਦਾ। ਕਦੀ ਕਦਾਈਂ ਪੁਜਾਰੀਆਂ ਵਲੋਂ ਨਿਭਾਈਆਂ ਜਾਂਦੀਆਂ ਪੂਜਾ ਅਰਚਣਾ ਆਦਿਕ ਬੈਠ ਕੇ ਵੇਖਦਾ, ਪਰ ਉਹ ਅਤੇ ਉਸਦੇ ਸੰਗੀ ਸਾਥੀ ਕੇਵਲ ਸਰੋਤੇ ਹੁੰਦੇ, ਸੰਗਤ ਨਹੀਂ। ਸੰਗਤ ਵਿਚ ਪੁਜਾਰੀ ਅਤੇ ਸ਼ਰਧਾਲੂ ਬਰਾਬਰ ਹੁੰਦੇ ਹਨ।

ਸਿੱਖਾਂ ਦੀ ਕੇਂਦਰੀ ਗਤੀਵਿਧੀ ਸਿਮਰਨ ਹੈ, ਨਾਮ ਨਾਲ ਜੁੜ ਕੇ ਪ੍ਰਭੂ ਨਾਲ ਮਿਲਾਪ, ਸੇਵਾ ਕਰਨੀ ਜ਼ਰੂਰੀ ਕ੍ਰਿਆ ਹੈ, ਉਪਰੰਤ ਅਰਦਾਸ ਮੁੱਖ ਕਰਤੱਵ ਹੈ। ਅਰਦਾਸ ਸਿਮਰਨ ਲਈ ਮਦਦਗਾਰ ਹੈ ਜੋ ਸਮਾਜ ਸੇਵਾ ਵਿਚ ਪ੍ਰਵਾਨ ਚੜ੍ਹਦੀ ਹੈ। ਇਉਂ, ਸੰਗਤੀ ਅਰਦਾਸ ਭਾਰਤੀ ਸਿੱਖਾਂ ਦੀ ਅਹਿਮ ਸੰਸਥਾ ਹੈ।

ਸਿੱਖ ਸੰਗਤੀ ਅਰਦਾਸ ਦੀ ਬਣਤਰ ਇਤਿਹਾਸ ਵਿਚ ਪੜਾਅ ਦਰ ਪੜਾਅ ਤੈਅ ਕਰਦੀ ਹੋਈ ਹੁਣ ਤਕ ਪ੍ਰਵਾਨ ਚੜ੍ਹੀ ਹੈ। ਅਰਦਾਸ ਦਾ ਮੁਢਲਾ ਹਿੱਸਾ ਪਹਿਲੇ ਨੌਂ ਗੁਰੂ ਸਾਹਿਬਾਨ ਦੇ ਨਾਮ ਹੈ ਜੋ ਗੁਰੂ ਗੋਬਿੰਦ ਸਿੰਘ ਦੀ ਪੰਜਾਬੀ ਰਚਨਾ 'ਵਾਰ ਸ੍ਰੀ ਭਗੌਤੀ ਜੀ ਕੀ' ਦਾ ਹਿੱਸਾ ਹੈ। ਇਹ ਮਾਰਕੰਡੇ ਪੁਰਾਣ ਦੇ ਇਕ ਅਧਿਆਇ ਦੁਰਗਾ ਸਪਤਸਤੀ ਦਾ ਸੰਖੇਪ ਸਾਰ ਹੈ ਜਿਸਦੇ 700 ਸਲੋਕ, 55 ਪਉੜੀਆਂ ਵਿਚ ਸੰਕੋਚ ਦਿੱਤੇ ਹਨ। ਇਹ ਪੁਰਾਣੀ ਮਿੱਥਕਾਲ ਦੀ ਕਥਾ ਹੈ ਜਦੋਂ ਬਦੀ ਅਤੇ ਨੇਕੀ ਦੀਆਂ ਸ਼ਕਤੀਆਂ ਵਿਚਕਾਰ ਭਿਅੰਕਰ ਯੁੱਧ ਹੋਇਆ ਸੀ, ਨੇਕੀ ਦਾ ਪਲੜਾ ਭਾਰੀ ਅਤੇ ਬਦੀ ਦਾ ਹਲਕਾ ਰਹਿ ਗਿਆ। ਆਰੰਭਕ ਪਉੜੀ ਮੂਲ ਗ੍ਰੰਥ ਵਿੱਚੋਂ ਨਹੀਂ, ਗੁਰੂ ਗੋਬਿੰਦ ਸਿੰਘ ਵਲੋਂ ਆਪ ਰਚਿਆ ਮੰਗਲਾਚਰਣ ਹੈ।

ਅਰਦਾਸ ਕਰਨ ਵਕਤ ਸਾਰੀ ਸੰਗਤ ਹੱਥ ਜੋੜ ਕੇ ਨਿਮਰਤਾ ਨਾਲ ਖੜੀ ਹੋ ਜਾਵੇ, ਗੁਰੂ ਗ੍ਰੰਥ ਵਲ ਮੂੰਹ ਕਰੇ ਜੋ ਉਥੇ ਅਕਸਰ ਪ੍ਰਕਾਸ਼ਵਾਨ ਹੁੰਦਾ ਹੈ। ਜਿਸ ਥਾਂ ਗੁਰੂ ਗ੍ਰੰਥ ਪ੍ਰਕਾਸ਼ਵਾਨ ਨਾ ਹੋਵੇ ਉਥੇ ਸੰਗਤ ਕਿਸੇ ਇਕ ਦਿਸ਼ਾ ਵਲ ਮੂੰਹ ਕਰ ਲਏ। ਕਿਸੇ ਜਾਤ ਦਾ ਕੋਈ ਮਰਦ ਜਾਂ ਔਰਤ ਅਰਦਾਸ ਕਰ ਸਕਦਾ ਹੈ ਕਿਉਂਕਿ ਸਿੱਖਾਂ ਵਿਚ ਕੋਈ ਪੁਜਾਰੀ ਸ਼੍ਰੇਣੀ ਨਹੀਂ। ਅਰਦਾਸੀਆ ਉਚੀ ਆਵਾਜ਼ ਵਿਚ ਅਰਦਾਸ ਕਰਦਾ ਹੈ ਤੇ ਮਿਥੇ ਵਾਕਾਂ ਪਿੱਛੋਂ ਅਰਦਾਸੀਏ ਦੀ ਆਵਾਜ਼ ਨਾਲ ਸੁਰ ਮਿਲਾ ਕੇ ਸੰਗਤ ਆਖਦੀ ਹੈ— ਵਾਹਿਗੁਰੂ, ਯਾਨੀ ਕਿ ਗੁਰੂ ਦੀ ਸ਼ਾਨ ਬੁਲੰਦ।

ਅਰਦਾਸ ਦੇ ਬੋਲ ਇਹ ਹਨ[2] :

---

2. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਤਿਆਰ ਕੀਤੀ *ਸਿੱਖ ਰਹਿਤ ਮਰਯਾਦਾ* ਪੰ. 11-12 ਤੋਂ ਉਧਰਿਤ।

ਅਰਦਾਸ।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ। ਸ੍ਰੀ ਭਗੌਤੀ ਜੀ ਸਹਾਇ। ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦॥ ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥ ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥ ਅਰਜਨ ਹਰਗੋਬਿੰਦ ਨੋ ਸਿਮਰੌਂ ਸ੍ਰੀ ਹਰਿ ਰਾਇ॥ ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥ ਤੇਗ ਬਹਾਦਰ ਸਿਮਰਿਐ ਘਰ ਨਉਨਿਧਿ ਆਵੈ ਧਾਇ॥[3] ਸਭ ਥਾਈਂ ਹੋਇ ਸਹਾਇ॥ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ! ਸਭ ਥਾਈਂ ਹੋਇ ਸਹਾਇ॥ ਦਸਾਂ ਪਾਤਸ਼ਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ![4]

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ[5], ਚਾਲ੍ਹੀਆਂ ਮੁਕਤਿਆਂ[6], ਹਠੀਆਂ ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ਼ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ, ਸੱਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ ਬੋਲੋ ਜੀ ਵਾਹਿਗੁਰੂ!

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ ਬੋਲੋ ਜੀ ਵਾਹਿਗੁਰੂ!

ਪੰਜਾਂ ਤਖ਼ਤਾਂ[7], ਸਰਬਤ ਗੁਰਦਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!

---

3. ਸ਼ਾਬਦਿਕ ਅਰਥ *ਜੀਵਨ ਦੇ ਨੌਂ ਖ਼ਜ਼ਾਨੇ*, ਜੋ ਪਦਾਰਥਕ ਖ਼ੁਸ਼ਹਾਲੀ ਦੇ ਸੂਚਕ ਹਨ। ਇਹ ਹਿੰਦੂ ਸੰਕਲਪ ਦੀਆਂ ਨੌਂ ਨਿੱਧੀਆਂ ਹਨ: (1) ***ਪਦਮ***, ਸੋਨਾ ਚਾਂਦੀ; (2) ***ਮਹਾਂਪਦਮ***, ਕੀਮਤੀ ਹੀਰੇ; (3) ***ਮਕਰ***, ਰਾਜ ਵੱਲੋਂ ਸਨਮਾਨ; (4) ***ਰਸ਼ਪ***, ਰੇਸ਼ਮ ਅਤੇ ਹੋਰ ਕੱਪੜੇ ਦਾ ਵਪਾਰ; (5) ***ਮੁਕੰਦ***, ਸੂਖ਼ਮ ਕਲਾ ਦੀਆਂ ਵਸਤਾਂ; (6) ***ਕੁੰਡ***, ਸੋਨੇ ਦੇ ਗਹਿਣੇ ਅਤੇ ਬਰਤਨ; (7) ***ਨੀਲ***, ਮੋਤੀਆਂ ਦਾ ਵਪਾਰ; (8) ***ਸੰਖ***, ਸਵਾਦਲੇ ਖਾਣੇ, ਅਤੇ (9) ***ਵਰਚ***, ਕਾਰੋਬਾਰ ਰਾਹੀਂ ਅਰਬਾਂ ਰੁਪਿਆਂ ਦੀ ਕਮਾਈ।
4. ਬੋਲੋ ਜੀ ਵਾਹਿਗੁਰੂ।
5. ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ, ਜਿਨ੍ਹਾਂ ਨੇ ਧਰਮ ਲਈ ਜਾਨ ਦੇ ਦਿੱਤੀ।
6. ਚਾਲੀ ਸਿੱਖ, ਜਿਹੜੇ ਵਕਤੀ ਤੌਰ 'ਤੇ ਧਰਮ ਤੋਂ ਥਿੜਕ ਗਏ ਸਨ, ਪਰ ਆਖ਼ਰ ਧਰਮ ਹੇਤ 1704 ਈ. ਵਿਚ ਯੁੱਧ ਦੇ ਮੈਦਾਨ ਅੰਦਰ ਮੁਕਤਸਰ, ਭਾਰਤੀ ਪੰਜਾਬ ਵਿਖੇ ਧਰਮ ਲਈ ਸ਼ਹਾਦਤਾਂ ਦੇ ਗਏ ਤੇ ਗੁਰੂ ਜੀ ਨੇ ਟੁੱਟੀ ਗੰਢੀ।
7. ਖ਼ਾਲਸਾ ਪੰਥ ਦੇ, ਵਿਧਾਨਕ ਤੌਰ 'ਤੇ ਚਾਰ ਤਖ਼ਤ ਸਨ ਤੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਨਮਤੀਆਂ ਨੇ ਪਿੱਛੇ ਜਿਹੇ ਪੰਜਵੇਂ ਤਖ਼ਤ ਦੀ ਘਾੜਤ ਘੜ ਲਈ ਜੋ ਸਾਡੇ ਹਿੰਦੂ ਵਡੇਰਿਆਂ ਦੀਆਂ ਪੌਰਾਣਿਕ ਪਰੰਪਰਾਵਾਂ ਅਤੇ ਗੁਰਮਤਿ ਦੇ ਸਿਧਾਂਤਾਂ ਤੋਂ ਐਨ ਵਿਪਰੀਤ ਹੈ।

   ਤਖ਼ਤ ਫ਼ਾਰਸੀ ਲਫ਼ਜ਼ ਹੈ ਜੋ ਸ਼ਾਹੀ ਸਿੰਘਾਸਨ ਵਾਸਤੇ ਇਸਤੇਮਾਲ ਹੁੰਦਾ ਹੈ। ਐਕੇਮੀਨੀਆਂ ਤਖ਼ਤ ਦਾ ਸ਼ਹਿਨਸ਼ਾਹ ਸੰਸਾਰ ਦੀ ਸ਼ਿਰੋਮਣੀ ਸ਼ਕਤੀ ਦਾ ਸੂਚਕ ਹੈ। ਇਕ ਹਕੂਮਤ ਵਿਚ ☛

☛ਅਸੂਲਨ ਇਕ ਤੋਂ ਵਧੀਕ ਤਖ਼ਤ ਨਹੀਂ ਹੋ ਸਕਦੇ। ਤਖ਼ਤ, ਉਹ ਵੀ ਸੱਚਾ ਤਖ਼ਤ ਤਾਂ ਸਾਰੇ ਸੰਸਾਰ ਵਿਚ ਇੱਕੋ ਹੋ ਸਕਦਾ ਹੈ, ਇਕ ਤੋਂ ਵਧੀਕ ਤਖ਼ਤ ਹਾਸੋਹੀਣੀ ਗੱਲ ਹੈ ਪਰ ਕਿਉਂਕਿ ਸਿੱਖਾਂ ਵਿਚ ਦੂਹਰੀ ਸੱਤਾ ਮੀਰੀ ਅਤੇ ਪੀਰੀ ਪਰਵਾਨ ਹੈ, ਜਬਰਨ ਅਨੁਸ਼ਾਸਨ ਲਾਗੂ ਨਹੀਂ ਕਰਦਾ ਜਿਵੇਂ ਆਮ ਹਕੂਮਤਾਂ ਕਰਿਆ ਕਰਦੀਆਂ ਹਨ। ਇਥੇ ਇਕ ਤੋਂ ਵਧੀਕ ਤਖ਼ਤਾਂ ਦੀ ਸੰਭਾਵਨਾ ਹੈ ਜੋ ਇਕ ਦੂਜੇ ਦੇ ਸਹਾਈ ਅਤੇ ਪੂਰਕ ਹੋਣਗੇ। ਦੂਹਰੀ ਨਿਰੰਕੁਸ਼ਤਾ, ਤਖ਼ਤਾਂ ਦੀ ਪਰਿਕਲਪਨਾ ਹਿੰਦੂ ਪਰੰਪਰਾ ਵਿੱਚੋਂ ਤੁਰੀ ਆਉਂਦੀ ਹੈ ਤੇ ਪੁਰਾਣੇ ਵੇਲਿਆਂ ਦੀ ਪਰਾਭੌਤਿਕਤਾ ਵਿਚ ਇਸ ਦੀਆਂ ਜੜ੍ਹਾਂ ਹਨ।

ਪ੍ਰਪੰਚ ਜਗਤ ਦੇ ਧਰਮ ਦਾ ਅਧਿਰਾਜ ਪੁਲਾੜ ਦੇ ਸੰਕਲਪ ਨਾਲ ਜੁੜਿਆ ਹੋਇਆ ਹੈ ਤੇ ਹਿੰਦੂ ਪੁਲਾੜ ਚਾਰ ਦਿਸ਼ਾਵਾਂ ਵਿਚ ਫੈਲਿਆ ਇਕਹਿਰਾ ਪਸਾਰ ਹੈ ਜਿਹੜਾ ਆਈਨਸਟੀਨ ਦੇ ਕਾਲ (ਟਾਈਮ) ਵਿਚ ਰਮੀ ਹੋਈ ਡੂੰਘਾਣ ਹੈ ਜਿਸ ਦਾ ਹਿੰਦੂ ਦਰਸ਼ਨ ਨੂੰ ਬੋਧ ਨਹੀਂ। ਇਹ ਹਿੰਦੂ ਸ਼ੁਧ ਪੁਲਾੜ ਦਾਰਸ਼ਨਿਕ 'ਸੰਕਲਪਭੁ' ਕਾਲਪ੍ਰਵਾਹ ਤੋਂ ਮੁਕਤ ਹੈ ਕਿਉਂਕਿ ਦੋਵੇਂ ਗਿਆਨ ਇੰਦਰੀਆਂ ਉਪਰ ਆਧਾਰਿਤ ਮਨ ਦੀਆਂ ਵਿਭਿੰਨ ਸ਼੍ਰੇਣੀਆਂ ਹਨ। ਇਮੈਨੁਅਲ ਕਾਂਟ ਤੋਂ ਦੋ ਹਜ਼ਾਰ ਸਾਲ ਪਹਿਲਾਂ ਇਸ ਪਰਾਭੌਤਿਕ ਅੰਤਰਵ੍ਰਿਤੀ ਦੀ ਘਾੜਤ ਘੜੀ ਗਈ ਸੀ। ਉਪਨਿਸ਼ਦ ਦਾ ਕਥਨ ਹੈ : "ਵਾਸਤਵ ਵਿਚ ਪੁਲਾੜ, ਮਨ ਵਿੱਚੋਂ ਪੈਦਾ ਹੋਇਆ ਹੈ : ਏਤਸਮਦ ਆਤਮਾ ਆਕਾਸ ਸੰਭੁਤਾਹ (ਤੈਤ੍ਰੇਯ ਉਪਨਿਸ਼ਦ II, I), ਆਕਾਸ਼ ਚਾਰ ਦਿਸ਼ਾਵੀ ਹੈ, ਪੂਰਬ-ਪੱਛਮ, ਉੱਤਰ-ਦੱਖਣ। ਇਸ ਆਕਾਸ਼ ਵਿਚ ਸਾਰਾ ਪ੍ਰਪੰਚ ਹੈ ਜਿਸ ਨੂੰ 'ਸੰਸਾਰ' ਕਹਿੰਦੇ ਹਨ, ਉਹ ਵਾਸਤਵਿਕਤਾ ਹੈ ਜਿਹੜੀ ਪ੍ਰਤੀਤ ਹੁੰਦੀ ਹੈ, ਧਰਮ ਮਨੁੱਖਾਂ ਦੇ ਮਨ ਨਾਲ ਟਕਰਾਉਂਦਾ ਹੈ, ਜੋ ਸਾਰੇ ਮਨੁੱਖਾਂ ਦੀ ਆਤਮਾ ਵਿਚ ਸਥਾਈ ਤੌਰ 'ਤੇ ਮੌਜੂਦ ਹੈ, ਅਕਾਸ਼ ਵਿਚ ਪਸਰਦਾ ਹੈ। ਇਸ ਸੰਸਾਰ ਵਿਚ ਧਰਮ ਦਾ ਪਸਾਰ ਅਤੇ ਵੇਗ ਇਸ ਕਰਕੇ ਚਾਰ ਦਿਸ਼ਾਵਾਂ ਵਿਚ ਸਮਝ ਆਉਂਦਾ ਹੈ।

ਹਿੰਦੂ ਰਹੱਸਵਾਦ ਵਿਚ ਅੰਕੜਿਆਂ ਦੀ ਖ਼ਾਸ ਅਹਿਮੀਅਤ ਹੈ ਜੋ ਹਿੰਦੂ ਸੰਕਲਪਨਾ ਦੀਆਂ ਕਈ ਸ਼ਾਖ਼ਾਵਾਂ ਵਿਚ ਰਚੇ ਹੋਏ ਹਨ। ਅਨੰਤਤਾਈਆਂ ਹੈਰਾਨੀਜਨਕ ਹਨ, ਵਿਸ਼ਵ ਦੇ ਕਾਲ, ਬ੍ਰਹਿਮੰਡੀ ਯੁੱਗਾਂ ਦੇ ਵ੍ਰਿਤੀ ਸੰਕਲਪਾਂ ਵਿਚ ਘਿਰੇ ਹੋਏ ਹਨ। ਗਿਆਨ ਦੀ ਸ਼ਾਖ਼ਾ ਗਿਣਤੀ, ਅੰਕੜਾ ਵਿਗਿਆਨ ਤੱਤ ਵਿਗਿਆਨ ਦਾ ਹਿੱਸਾ ਹੈ ਅਤੇ ਏਕਾ ਹਿੰਦਸਾ ਸਿੱਖ ਧਰਮ ਗ੍ਰੰਥ ਦਾ ਪਹਿਲਾ ਚਿੰਨ੍ਹ ਹੈ ਜਿਸ ਦੀਆਂ ਜੜ੍ਹਾਂ ਹਿੰਦੂ ਪ੍ਰਾਭੌਤਿਕ ਚਿੰਤਨ ਦੇ ਚੌਖਟੇ ਵਿਚ ਮੌਜੂਦ ਹਨ।

ਹਿੰਦੂ ਅੰਕੜਾ ਵਿਗਿਆਨ ਅਨੁਸਾਰ ਜ਼ੀਰੋ (ਸ਼ੂਨਯ) ਦਾ ਅਰਥ ਹੈ ਹਰ ਵਸਤੂ ਦੀ ਅਣਹੋਂਦ ਪਰ ਇਸੇ ਵਿਚ ਸਭ ਕੁਝ ਮੌਜਦ ਹੈ, 'ਏਕਾ' ਅੱਖਰ ਬੁਨਿਆਦੀ ਚਿੰਨ੍ਹ ਲਿੰਗਮ ਦਾ, ਸੂਰਜ ਦਾ ਚਿੰਨ੍ਹ ਹੈ, ਰੂਹਾਨੀਅਤ ਹੈ ਜਿਸ ਵਿਚ ਚਮਕ, ਰੋਸ਼ਨੀ, ਏਕਤਾ, ਸਿਆਣਪ ਮੌਜੂਦ ਹਨ। ਅੰਕੜਾ 'ਚਾਰ' ਇਸ ਪ੍ਰਣਾਲੀ ਦਾ ਸੰਪੂਰਨ ਹਿੰਦਸਾ ਹੈ ਕਿਉਂਕਿ ਇਹ ਪੁਲਾੜ ਦੀਆਂ ਚਾਰ ਦਿਸ਼ਾਵਾਂ ਦਾ ਸੰਕੇਤ ਹੈ। ਸਤਪਥਬ੍ਰਾਹਮਣ ਗ੍ਰੰਥ ਅਨੁਸਾਰ, 'ਗਊ ਨੂੰ ਚਾਰ ਪੈਰਾਂ ਦੀ ਜ਼ਰੂਰਤ ਹੈ, ਉਸੇ ਪ੍ਰਕਾਰ ਯੱਗ ਅਤੇ ਬਲੀ ਲਈ ਚਾਰ ਵੇਦਾਂ ਅਤੇ ਚਾਰ ਪੁਰੋਹਤਾਂ ਦੀ ਲੋੜ ਹੈ।' ਉਪਨਿਸ਼ਦਾਂ ਵਿਚ ਮਨਸ ਦੀ ਵਿਆਖਿਆ ਕਰਦਿਆਂ ਸ਼ੰਕਰ ਆਖਦਾ ਹੈ, 'ਗਊ ਦੇ ਚਾਰ ਪੈਰਾਂ ਵਾਂਗ।'

ਆਕਾਸ਼ ਦੀ ਪ੍ਰਕ੍ਰਿਤੀ ਦੀਆਂ ਸੰਕਲਪਨਾਵਾਂ ਅਤੇ ਅੰਕੜਾ ਵਿਗਿਆਨ ਦੀਆਂ ਸ਼ਬਦ ਸ਼ਕਤੀਆਂ ਇਕ ਦੂਜੀ ਨਾਲ ਗੰਢ ਕੇ ਹਿੰਦੂ ਪਰੰਪਰਾ ਅਤੇ ਇਤਿਹਾਸ ਦੇ ਧਾਰਮਿਕ ਸੰਸਾਰ ਵਿਚ ਪ੍ਰਸਾਰਿਤ ਕੀਤੀਆਂ ਜਾਂਦੀਆਂ ਹਨ ਤੇ ਇਨ੍ਹਾਂ ਦਾ ਵਿਹਾਰਕ ਰੁਤਬਾ ਬਹਾਲ ਹੋ ਜਾਂਦਾ ਹੈ। ਪੂਜਾ ਵਿਧਾਨ ਦੇ ਕੇਂਦਰੀ ਨੁਕਤੇ ਇਹੋ ਚਾਰ ਮੰਨੇ ਗਏ ਹਨ। ਗੁਰੂ ਗ੍ਰੰਥ ਵਿਚ ਇਨ੍ਹਾਂ ਵਿਚਾਰਾਂ ਨਾਲ ਮਿਲਦਾ-ਜੁਲਦਾ ਕਥਨ ਹੈ ਜੋ ਰੱਬ ਦੀ ਸਰਬ-ਵਿਆਪਕਤਾ ਅਤੇ ਸਰਬ-ਸ਼ਕਤੀਮਾਨਤਾ ਦਾ ਸੂਚਕ ਹੈ : ਚਤੁਰ ਦਿਸਾ ਕੀਨੋ ਬਲੁ ਅਪਨਾ (ਗੁਰੂ ਗ੍ਰੰਥ ਸਾਹਿਬ, ਪੰਨਾ 681)। ਵਿਚਾਰਧਾਰਾ ਦੀ ਇਸ ਦਿਸ਼ਾ ਤਹਿਤ ਪੁਰਾਤਨ ਵੈਦਿਕ ਪਰੰਪਰਾ ਅਨੁਸਾਰ ਰਾਜਤੀਰਥਸ, ਪਵਿਤਰਤਾ ਦੇ ਚਾਰ ਕੇਂਦਰਾਂ ਨੂੰ ਮਾਨਤਾ ਮਿਲੀ ਜਿਵੇਂ ਕਿ ਪੁਸ਼ਕਰਰਾਜ, ਪਰਿਆਗਰਾਜ, ਕਾਸ਼ੀ ਰਾਜ ☛

☛ਆਦਿਕ ਤੇ ਇਹ ਸਾਰੇ ਵੱਖ-ਵੱਖ ਦਿਸ਼ਾਵਾਂ ਵਿਚ ਸਥਿਤ ਸਨ ਜਿਵੇਂ ਪੂਰਬ, ਪੱਛਮ, ਉੱਤਰ, ਦੱਖਣ। ਬ੍ਰਾਹਮਣਵਾਦ ਦੇ ਚਤੁਰਧਾਮ ਦੀਆਂ ਇਨ੍ਹਾਂ ਦਿਸ਼ਾਵਾਂ ਵਿਚ ਦੇਵਤਿਆਂ ਦਾ ਨਿਵਾਸ ਸੀ : ਪੂਰਬ ਵਿਚ ਜਗਨਨਾਥ, ਪੱਛਮ ਵਿਚ ਦਵਾਰਕਾਵਤੀ, ਉੱਤਰ ਵਿਚ ਬਦਰੀਨਾਥ ਅਤੇ ਦੱਖਣ ਵਿਚ ਰਮੇਸ਼ਵਰਮ ਧਾਮ ਹਨ। ਸ਼ੰਕਰਾਚਾਰੀਆਂ ਨੇ ਚਤੁਰਮੱਠ ਸਥਾਪਤ ਕੀਤੇ ਤਾਂ ਕਿ ਵੇਦਾਂਤ ਰਾਹੀਂ ਵੇਦਾਂ ਦੀ ਸਹੀ ਵਿਆਖਿਆ ਕੀਤੀ ਜਾਵੇ : ਵੈਸ਼ਨਵ ਹਿੰਦੂ ਮੱਤ ਦੇ ਜਗਨਮੱਠ ਪੂਰਬ ਵਿਚ, ਦਵਾਰਕਾ ਮੱਠ ਪੱਛਮ ਵਿਚ, ਬਦਰੀਮੱਠ ਉੱਤਰ ਵਿਚ ਅਤੇ ਸ੍ਰਿੰਗਰਮੱਠ ਦੱਖਣ ਵਿਚ ਸਥਾਪਤ ਕੀਤੇ। ਮਹਾਂਪਰਿਨਿਰਵਾਣ, ਯਾਨੀ ਕਿ ਦੇਹਾਂਤ ਤੋਂ ਪਹਿਲਾਂ ਗੌਤਮ ਬੁੱਧ ਨੇ ਧਾਮ ਦੱਸੇ ਜੋ ਪਵਿੱਤਰ ਹਨ ਤੇ ਇਥੇ ਸ਼ਰਧਾਂਜਲੀਆਂ ਦਿੱਤੀਆਂ ਜਾਇਆ ਕਰਨਗੀਆਂ, ਉਹ ਥਾਂ ਜਿਥੇ ਜਨਮ ਹੋਇਆ, ਲੁੰਬਿਨੀ, ਜਿਥੇ ਨਿਰਵਾਣ ਪ੍ਰਾਪਤ ਹੋਇਆ ਗਯਾ, ਜਿਥੇ ਪਹਿਲਾ ਉਪਦੇਸ਼ ਦਿੱਤਾ ਸਾਰਨਾਥ ਤੇ ਜਿਥੇ ਦੇਹਾਂਤ ਹੋਇਆ ਕੁਸ਼ੀਨਾਰ। ਇਹ ਵੀ ਹਿੰਦੂ ਆਕਾਸ਼ ਪਰਿਕਲਪਨਾ ਦੀਆਂ ਚਾਰ ਦਿਸ਼ਾਵਾਂ ਹਨ।

ਪੁਰਾਣੇ ਧਾਰਮਿਕ ਵਿਸ਼ਵਾਸਾਂ ਦੀ ਪ੍ਰਥਾ ਅਨੁਸਾਰ ਗੁਰੂ ਹਰਗੋਬਿੰਦ ਸਾਹਿਬ ਨੇ ਗੁਰੂ ਨਾਨਕ ਦੇਵ ਜੀ ਦੇ ਵੱਡੇ ਬੇਟੇ ਬਾਬਾ ਸ਼੍ਰੀ ਚੰਦ ਜੀ ਜੋ ਸਿੱਖ ਤਿਆਗੀ ਸਾਧੂਆਂ ਦੀ ਉਦਾਸੀ ਸੰਪਰਦਾ ਦਾ ਮੋਢੀ ਸੀ, ਚਾਰ ਧੂਣੇ ਸਥਾਪਤ ਕੀਤੇ ਤੇ ਇਨ੍ਹਾਂ ਦਾ ਮੁਖੀ ਆਪਣਾ ਬੇਟਾ ਬਾਬਾ ਗੁਰਦਿੱਤਾ ਥਾਪਿਆ ਤਾਂ ਕਿ ਸਿੱਖ ਧਰਮ ਦਾ ਵਿਸ਼ਵ ਧਰਮਾਂ ਵਾਂਗ ਪਸਾਰ ਹੋਵੇ। ਬਾਬਾ ਗੁਰਦਿੱਤਾ ਨੂੰ ਦੀਨ ਦੁਨੀ ਦਾ ਟਿੱਕਾ ਕਿਹਾ ਗਿਆ ਯਾਨੀ ਕਿ ਇਸ ਅਤੇ ਅਗਲੇ ਸੰਸਾਰ ਵਿਚ ਮਹਿਮਾ ਦੀ ਮੁਹਰ। ਇਨ੍ਹਾਂ ਤੱਥਾਂ ਤੋਂ ਸਿੱਖ ਤਖ਼ਤਾਂ ਦੀ ਪਦ ਪਦਵੀ ਦੀ ਅਸਲੀ ਅਹਿਮੀਅਤ ਦਾ ਪਤਾ ਲਗਦਾ ਹੈ।

ਹਿੰਦੂ ਪਰੰਪਰਾ ਵਿਚ ਪਵਿਤਰ ਧਾਮ ਦੋ ਵਰਗਾਂ ਵਿਚ ਵੰਡੇ ਹੋਏ ਹਨ ਇਕ ਉਹ ਜਿਹੜੇ ਥਾਪੇ ਗਏ, ਇਤਿਹਾਸ ਦੌਰਾਨ ਨਿਰਮਿਤ ਹੋਏ, ਉਹ ਹਨ ਸਥਾਪਤ। ਦੂਜੇ ਉਹ ਹਨ ਜੋ ਆਪਣੇ ਆਪ ਪ੍ਰਗਟ ਹੋਏ ਸ੍ਵੈਭੂ। ਰੂਹਾਨੀਅਤ ਦੇ ਕੇਂਦਰ ਨੂੰ ਇਤਿਹਾਸਕ ਘਟਨਾ ਨਾਲ ਸੰਬੰਧਿਤ ਹੋ ਕੇ ਕੁਝ ਰਸਮਾਂ ਰਾਹੀਂ ਥਾਪਿਆ ਜਾਂਦਾ ਹੈ ਜਾਂ ਫਿਰ ਇਹ ਅਦਿੱਖ ਸੰਸਾਰ ਵਿਚ ਆਦਿ ਕਾਲ ਤੋਂ ਮੌਜੂਦ ਹੈ ਜੋ ਕਿਸੇ ਚਿੰਨ੍ਹ, ਘਟਨਾ ਜਾਂ ਮਹਾਂਪੁਰਖ ਦੇ ਇਸ਼ਾਰੇ ਰਾਹੀਂ ਪ੍ਰਗਟ ਹੋ ਜਾਂਦਾ ਹੈ। ਵਿਸ਼ਣੂ ਅਤੇ ਸ਼ਿਵ ਦੇ ਬਹੁਤ ਪੁਰਾਣੇ ਮੰਦਰ ਮਿਲਦੇ ਹਨ ਜਿਹੜੇ ਕਿਸੇ ਮਹਾਂਪੁਰਖ ਦੇ ਸੁਫ਼ਨੇ ਰਾਹੀਂ ਜਾਂ ਜੋਗੀ ਦੇ ਅਨੁਭਵ ਰਾਹੀਂ ਪ੍ਰਗਟੇ ਤੇ ਉਸੇ ਥਾਂ ਉੱਤੇ ਸ਼ਾਨਦਾਰ ਮੂਰਤੀਆਂ ਸਥਾਪਤ ਕਰ ਕੇ ਮੰਦਰ ਉਸਾਰ ਦਿੱਤੇ। ਇਹੋ ਜਿਹੇ ਮੰਦਰ ਮੌਜੂਦ ਹਨ ਜੋ ਖ਼ਾਸ ਸਮੇਂ ਅਤੇ ਸਥਾਨ ਉੱਤੇ ਉਸਾਰੇ ਤੇ ਇਸ ਤੋਂ ਪਹਿਲਾਂ ਉਹ ਮੌਜੂਦ ਨਹੀਂ ਸਨ।

ਇਨ੍ਹਾਂ ਸਾਰੇ ਸਿੱਖ ਤਖ਼ਤਾਂ ਦੀ ਵੈਧਤਾ ਅਤੇ ਮਹੱਤਤਾ ਦਾ ਮੁਲਾਂਕਣ ਇਸੇ ਸੰਦਰਭ ਵਿਚ ਹੋ ਸਕਦਾ ਹੈ। ਇਨ੍ਹਾਂ ਤਖ਼ਤਾਂ ਦੀ ਸਥਾਪਨਾ ਦਾ ਆਧਾਰ ਇਤਿਹਾਸਕ ਘਟਨਾਵਾਂ ਨਹੀਂ ਹਨ ਬੇਸ਼ਕ ਇਹ ਸਥਾਨ ਗੁਰੂ ਦੇ ਜਨਮ ਜਾਂ ਦੇਹਾਂਤ ਨਾਲ ਸੰਬੰਧਿਤ ਹਨ ਤੇ ਅਕਾਲ ਤਖ਼ਤ ਤਾਂ ਉਸਾਰਿਆ ਅਤੇ ਥਾਪਿਆ ਆਪ ਗੁਰੂ ਹਰਗੋਬਿੰਦ ਸਾਹਿਬ ਨੇ ਹੈ। ਇਹ ਤਖ਼ਤ ਸ੍ਵੈਭੂ ਭਾਵ ਅਨਾਦੀ ਰਹਿਣਗੇ, ਕਿਸੇ ਵਿਅਕਤੀ ਵਿਸ਼ੇਸ਼ ਜਾਂ ਸਥਾਨ ਤੋਂ ਪਾਰ ਜਾਣੇ ਜਾਣਗੇ।

ਤਖ਼ਤ ਚਾਰ ਤੋਂ ਵਧੀਕ ਨਹੀਂ ਹੋ ਸਕਦੇ ਕਿਉਂਕਿ ਹਿੰਦਸਾ 4 ਸੰਪੂਰਣ ਅੰਕੜਾ ਹੈ, ਸਾਡੀ ਨਸਲ ਵਾਸਤੇ ਇਸ ਦੀ ਵਿਸ਼ਵ-ਵਿਆਪੀ ਮਹੱਤਤਾ ਹੈ ਤੇ ਪੁਰਾਣੀ ਪਰਾਭੌਤਿਕਤਾ ਦਾ ਨਿਸ਼ਾਨ ਹੈ ਜਦੋਂ ਕਿ 5 ਅੰਕੜਾ ਸੰਪੂਰਣ ਨਹੀਂ ਤੇ ਇਹ ਕਿਸੇ ਪੁਲਾੜ ਦਾ ਸੂਚਕ ਨਹੀਂ। ਯਾਨੀ ਕਿ ਸਥਾਨ ਉਪਰ ਨਹੀਂ ਜਦੋਂ ਕਿ ਤਖ਼ਤ ਸਮੇਂ ਸਥਾਨ ਉਪਰ ਹੋਣਾ ਜ਼ਰੂਰੀ ਹੈ। ਅੰਕੜਾ ਪੰਜ (5) ਵਿਸ਼ਾਲਤਾ ਨੂੰ ਸੀਮਤ ਕਰਦਾ ਹੈ। ਮਿਣਤੀ ਵਿਚ ਆਉਂਦਾ ਹੈ, ਮਨੁੱਖਾਂ ਅਤੇ ਵਸਤਾਂ ਦਾ ਲਖਾਇਕ ਹੈ ਜਿਵੇਂ ਪੰਚਜਨਯ, ਪੰਚਤੱਤਵ, ਪੰਚਗਵਯ ਆਦਿਕ। ਪੰਜ ਤਖ਼ਤ ਅਹਿਮਕਾਨਾ ਅਤੇ ਤਰਕਹੀਣ ਸੰਕਲਪ ਹੈ।

ਕਿਸੇ ਇਤਿਹਾਸਕ ਸਥਾਨ ਦੇ ਪ੍ਰਬੰਧਕਾਂ ਨੇ ਜੇ 'ਤਖ਼ਤ' ਸ਼ਬਦ ਉਕਰ ਕੇ ਕੋਈ ਮੁਹਰ ਬਣਾ ਲਈ ਹੈ ਜਿਵੇਂ ਕਿ ਪੰਜਾਬ ਵਿਚ ਦਮਦਮਾ ਸਾਹਿਬ ਵਿਖੇ, ਅਜਿਹਾ ਕਰਨ ਨਾਲ ਉਹ ☛

ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ[8], ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿਤ ਆਵੇ, ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ਼ ਫ਼ਤਿਹ, ਬਿਰਦ ਕੀ ਪੈਜ[9], ਪੰਥ ਜੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸੇ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ!

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ, ਨਾਮ ਦਾਨ, ਸ੍ਰੀ ਅਮ੍ਰਿਤਸਰ ਜੀ ਦੇ ਇਸ਼ਨਾਨ, ਚੌਂਕੀਆਂ, ਝੰਡੇ, ਬੁੰਗੇ ਜੁਗੋ ਜੁਗੋ ਅਟੱਲ, ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ!

ਸਿੱਖਾਂ ਦਾ ਮਨ ਨੀਵਾਂ, ਮਤ ਉਚੀ, ਮਤ ਦਾ ਰਾਖਾ ਆਪਿ ਵਾਹਿਗੁਰੂ। ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।

ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸੱਚੇ ਪਿਤਾ, ਵਾਹਿਗੁਰੂ ਆਪ ਦੇ ਹਜ਼ੂਰ.....* ਦੀ ਅਰਦਾਸ ਹੈ ਜੀ।

---

☛ਥਾਂ ਤਖ਼ਤ ਨਹੀਂ ਬਣ ਜਾਂਦੀ ਜੋ ਬਾਕੀ ਦੇ ਪੂਰਬਲੇ ਇਤਿਹਾਸਕ ਤਖ਼ਤਾਂ ਦੀ ਸ਼੍ਰੇਣੀ ਵਿਚ ਆ ਸਕੇ। 'ਤਖ਼ਤ' ਸ਼ਬਦ ਪਿੱਛੇ ਸ਼ਾਹਾਨ ਸ਼ਖ਼ਸੀਅਤ ਦੇ ਅਰਥ ਉਘੜਦੇ ਹਨ ਤੇ ਤਕਨੀਕੀ ਤੌਰ 'ਤੇ ਇਹ ਉਹ ਥਾਂ ਹੁੰਦੀ ਹੈ ਜਿਥੇ ਸਿੱਖ ਗੁਰੂ ਨੇ ਵਿਸਰਾਮ ਕੀਤਾ ਹੋਵੇ, ਸੰਗਤ ਸਜੀ ਹੋਵੇ। ਕਿਸੇ ਖ਼ਾਸ ਮੁਹਰ ਉਪਰ ਉਕਰੇ ਅੱਖਰ ਖ਼ੁਦਬਖ਼ੁਦ ਮਸਲਾ ਸਪਸ਼ਟ ਕਰ ਦਿੰਦੇ ਹਨ। ਜਦੋਂ ਅਸੀਂ ਪੜ੍ਹਦੇ ਹਾਂ ਤਖ਼ਤ, ਜਗ੍ਹਾ ਗੁਰੂ ਗੋਬਿੰਦ ਸਿੰਘ ਜੀ, ਉਸਦਾ ਮਤਲਬ ਹੁੰਦਾ ਹੈ ਉਹ ਥਾਂ ਜਿਥੇ ਗੁਰੂ ਗੋਬਿੰਦ ਸਿੰਘ ਦਾ ਸਿੰਘਾਸਨ ਸੀ। ਇਸ ਪ੍ਰਕਾਰ ਦੀ ਲਿਖਤ ਪੜ੍ਹ ਕੇ ਐਲਾਨ ਕਰ ਦੇਣਾ ਕਿ ਦਮਦਮਾ ਸਾਹਿਬ ਪੰਜਵਾਂ ਤਖ਼ਤ ਹੈ ਮੂਰਖਤਾ ਹੈ, ਅਟਪਟਾ ਵਿਚਾਰ ਹੈ। ਭਾਈ ਕਾਨ੍ਹ ਸਿੰਘ ਨਾਭਾ ਆਪਣੇ *ਮਹਾਨ ਕੋਸ਼* ਜੋ ਸਿੱਖ ਸਾਹਿਤ ਦਾ ਵਿਸ਼ਵਕੋਸ਼ ਹੈ, ਵਿਚ (ਪੰਨਾ 1386) ਤਖ਼ਤ ਦਾ ਸਹੀ ਅਰਥ ਲਿਖਦੇ ਹਨ, ਜਿਵੇਂ ਸਿੱਖ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ ਤੇ ਉਹ ਸਪਸ਼ਟ ਹਨ ਕਿ ਵੈਧ ਤਖ਼ਤ ਕੇਵਲ ਚਾਰ ਹਨ। ਕੀਰਤਪੁਰ ਵਿਚ ਇਕ ਇਤਿਹਾਸਕ ਥਾਂ ਹੈ ਜਿਸ ਦਾ ਨਾਮ ਤਖ਼ਤ ਸਾਹਿਬ ਹੈ ਪਰ ਇਹ ਖ਼ਾਲਸਾ ਪੰਥ ਦੇ ਸਥਾਪਤ ਤਖ਼ਤਾਂ ਵਿਚ ਨਹੀਂ।

ਪੰਜਾਬ ਦੇ ਬਠਿੰਡਾ ਜ਼ਿਲ੍ਹੇ ਵਿਚ ਦਮਦਮਾ ਸਾਹਿਬ ਸਿੱਖਾਂ ਦਾ ਪਵਿਤਰ ਅਤੇ ਅਹਿਮ ਇਤਿਹਾਸਕ ਸਥਾਨ ਹੈ ਜੋ ਮਹੱਤਵਪੂਰਨ ਤਾਂ ਹੈ ਪਰ ਬਾਕੀ ਚਾਰੇ ਸਿੱਖ ਸ਼ਕਤੀ ਸਥਲਾਂ ਵਾਂਗ ਪੰਜਵਾਂ ਤਖ਼ਤ ਨਹੀਂ ਅਤੇ ਕੋਈ ਮਨੁੱਖੀ ਤਾਕਤ, ਹੁਣ ਜਾਂ ਕਦੇ ਫੇਰ ਨਵਾਂ ਤਖ਼ਤ ਨਹੀਂ ਥਾਪ ਸਕਦੀ ਜਿਸ ਨੂੰ ਸਿੱਖ ਸਿਧਾਂਤ ਮਨਜ਼ੂਰ ਕਰ ਲਏ।

8. *ਸਮੂਹ ਖ਼ਾਲਸਾ* ਵਿਚ ਖ਼ਾਲਸਾ ਪੰਥ ਦੇ ਤਿਆਰ-ਬਰ-ਤਿਆਰ ਮੈਂਬਰ ਹੁੰਦੇ ਹਨ, ਇਸ ਤੋਂ ਭਿੰਨ *ਸਰਬੱਤ ਖ਼ਾਲਸਾ* ਵਿਚ ਸਿੱਖ ਧਰਮ ਵਿਚ ਵਿਸ਼ਵਾਸ ਰੱਖਣ ਵਾਲੇ ਸਾਰੇ ਪ੍ਰਾਣੀ ਹਨ। ਇਹ ਭੇਦ ਅਹਿਮ ਹੈ ਬੇਸ਼ੱਕ ਗ਼ਲਤੀ-ਵੱਸ ਇਹ ਸ਼ਬਦ ਇਕ ਦੂਜੇ ਵਾਸਤੇ ਵੀ ਵਰਤ ਲਏ ਜਾਂਦੇ ਹਨ।
9. ਸੰਸਕ੍ਰਿਤ ਬਿਰੁਦ (ਬਿਰੁਦ) ਸ਼ਬਦ ਪੰਜਾਬੀ ਵਿਚ ਬਿਰਦ ਹੈ, ਜਿਸ ਦਾ ਮਾਇਨਾ ਹੈ— ਸ਼ਾਹੀ ਵਿਸ਼ੇਸ਼ਣ, ਸਾਰੇ ਸਨਮਾਨ ਚਿੰਨ੍ਹ, ਉੱਚੇ ਦਾਅਵੇ। *ਖ਼ਾਲਸਾ* ਉਪਾਧੀ ਬਿਰੁਦ ਹੈ।

* ਇਥੇ ਅਰਦਾਸ ਵਿਚ ਅਰਦਾਸ ਕਰਨ ਦਾ ਮਨੋਰਥ ਆਪਣੇ ਸ਼ਬਦਾਂ ਵਿਚ ਅਰਦਾਸੀਆ ਬਿਆਨ ਕਰਦਾ ਹੈ।

ਅੱਖਰ ਵਾਧਾ ਭੁਲ-ਚੁਕ ਮਾਫ਼ ਕਰਨੀ। ਸਰਬੱਤ ਦੇ ਕਾਰਜ ਰਾਸ ਕਰਨੇ।
ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ। ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।"[10]

ਇਸ ਤੋਂ ਉਪ੍ਰੰਤ ਅਰਦਾਸ ਵਿਚ ਸ਼ਾਮਲ ਹੋਣ ਵਾਲੀ ਸਾਰੀ ਸੰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਦਬ ਨਾਲ ਮੱਥਾ ਟੇਕੇ ਅਤੇ ਫਿਰ ਖੜੇ ਹੋ ਕੇ :

ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ।
ਸਭ ਸਿੱਖਨ ਕਉ ਹੁਕਮ ਹੈ ਗੁਰੂ ਮਾਨਿਓ ਗਰੰਥ।
ਗੁਰੂ ਗਰੰਥ ਕੋ ਮਾਨਿਓ ਪ੍ਰਗਟ ਗੁਰਾਂ ਕੀ ਦੇਹ।
ਜਾ ਕਾ ਹਿਰਦਾ ਸੁਧ ਹੈ ਖੋਜ ਸਬਦ ਮੈਂ ਲੇਹ।
ਜਾਂ (ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦਿ ਮਹਿ ਲੇਹ)
ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ।
ਖੁਆਰ ਹੋਇ ਸਭ ਮਿਲੈਂਗੇ ਬਚੈ ਸਰਨ ਜੋ ਹੋਇ।[11]

ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫ਼ਤਿਹ।"

"ਬੋਲੇ ਸੋ ਨਿਹਾਲ
ਸਤਿ ਸ੍ਰੀ ਅਕਾਲ"[12]

---

10. ਆਰੀਆ ਨਸਲ ਦੀ ਪ੍ਰਾਚੀਨ ਅਰਦਾਸ ***ਸਰਵਜਨ ਸੁਖੀਨੋ ਭਵੰਤੁ*** ਹੈ, ਸਾਰੇ ਮਨੁੱਖ ਸੁਖ ਸ਼ਾਂਤੀ ਨਾਲ ਵੱਸਣ। ਇਹ ਅਰਦਾਸ ਆਰੀਆ ਕਬੀਲੇ ਦੇ ਲੋਕਾਂ ਦੀਆਂ ਇੱਛਾਵਾਂ ਦੀ ਪੂਰਤੀ ਵਾਸਤੇ, ਅਮਨ ਸ਼ਾਂਤੀ ਵਾਸਤੇ ਦੇਵਤਿਆਂ ਤੋਂ ਵਰਦਾਨ ਮੰਗਣ ਲਈ ਹੈ। ਇਹ ਅਰਦਾਸ ਸਾਰੀ ਮਨੁੱਖਤਾ ਲਈ ਨਹੀਂ ਹੈ, ਨਾ ਹੀ ਆਤਮਾ ਦੀ ਅਨੰਤ ਸ਼ਾਂਤੀ ਵਾਸਤੇ ਹੈ, ਜਿਸ ਵਾਸਤੇ ਸ਼ਬਦ ***ਸ਼ਾਂਤੀਹ*** ਹੈ। ਬੋਧ ਅਰਦਾਸ ਸੰਸਾਰਕ ਦੁਖਾਂ ਉਦਾਸੀਆਂ ਤੋਂ ਸੰਸਾਰ ਨੂੰ ਮੁਕਤ ਕਰਨ ਲਈ ਹੈ, ***ਸੱਬੇ ਸੁਖੋ ਹੋਤੀ***। ਦੂਜੇ ਪਾਸੇ ਸਿੱਖ ਅਰਦਾਸ ਵਾਹਿਗੁਰੂ ਤੋਂ ਸੰਸਾਰਕ ਦੁਖਾਂ ਤਕਲੀਫ਼ਾਂ ਦਾ ਛੁਟਕਾਰਾ ਨਹੀਂ ਮੰਗਦੀ, ਕਿਉਂਕਿ ਦੁਖ-ਸੁਖ ਜੀਵਨ ਦੇ ਨਾਲ ਪ੍ਰਵਾਨ ਕੀਤੇ ਹਨ, ਨਾ ਹੀ ਇਹ ਆਪਣੇ ਕਬੀਲੇ ਦੇ ਬੰਦਿਆਂ ਦਾ ਕੇਵਲ ਸੁਖ ਮੰਗਦੀ ਹੈ। ਇਹ ਸਾਰੇ ਪ੍ਰਾਣੀਆਂ ਦਾ ਸੁਖ ਮੰਗਦੀ ਹੈ, ਚਾਹੇ ਇਸ ਧਰਤੀ ਦੇ ਹੋਣ, ਚਾਹੇ ਰੱਬ ਦੇ ਸਾਜੇ ਅਣਗਿਣਤ ਸੰਸਾਰ ਹੋਣ, ਸਾਰੇ ਉਸ ਦੇ ਭਾਣੇ ਵਿਚ ਰਹਿਣ, ਸਾਰੇ ਇਕ-ਦੂਜੇ ਦਾ ਭਲਾ ਲੋਚਣ। ਇਸੇ ਲਈ ਅਰਦਾਸ ਦਾ ਵਾਕ ਹੈ : ***ਤੇਰੇ ਭਾਣੇ ਸਰਬੱਤ ਦਾ ਭਲਾ***; ਤੇਰਾ ਭਾਣਾ ਵਰਤੇ। ਇਹ ਵਿਚਾਰ ਪੱਛਮੀ ਈਸਾਈ ਮੱਤ ਦੇ ਐਨ ਵਿਪਰੀਤ ਹੈ, ਜਿਸ ਦਾ ਦਾਅਵਾ ਹੈ ਕਿ ਅਮਰਤੱਵ ਅਤੇ ਪ੍ਰਸੰਨਤਾ ਕੇਵਲ ਮਨੁੱਖੀ ਹੋਂਦ ਦੀਆਂ ਸਮੱਸਿਆਵਾਂ ਹਨ। ਸੰਤ ਪਾਲ ਨੇ ਕੋਰਿੰਥੀਅਨਜ਼ ix.9 ਵਿਚ ਅਹਿਮਕਾਨਾ ਕਥਨ ਕੀਤਾ ਹੈ ਕਿ ਰੱਬ ਨੂੰ ਬਲਦਾਂ ਦਾ ਕੋਈ ਫ਼ਿਕਰ ਨਹੀਂ।
11. ਰਹਿਤਨਾਮਾ ਭਾਈ ਨੰਦ ਲਾਲ ਅਤੇ ਗਿਆਨੀ ਗਿਆਨ ਸਿੰਘ, ***ਗੁਰੂ ਪੰਥ ਪ੍ਰਕਾਸ਼***, ਪੰ. 353.
12. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਜਿਹੜੀ ਸੰਗਤੀ ਅਰਦਾਸ ਤਿਆਰ ਅਤੇ ਮਨਜ਼ੂਰ ਕੀਤੀ ਹੈ, ਇਹ ਉਸੇ ਦਾ ਪਾਠ ਹੈ। ਇਹ ਰੂਪ ਤੱਤਸਾਰ ਵਿਚ ਸਰਬੱਤ ਖ਼ਾਲਸਾ ਨੇ ਪਿਛਲੀਆਂ ਤਿੰਨ ਸਦੀਆਂ ਤੋਂ ਪ੍ਰਵਾਨ ਕੀਤਾ ਹੋਇਆ ਹੈ।

## ਸਰਦਾਰੀ ਲਾਲ ਪਾਰਾਸ਼ਰ
# ਪੰਜਾਬ ਵੰਡ ਦਾ ਬਿਰਤਾਂਤਕਾਰ



*ਪਾਰਾਸ਼ਰ ਲਾਹੌਰ ਵਿਖੇ*

ਚਿੱਤਰਕਾਰ ਅਤੇ ਬੁਤਤ੍ਰਾਸ਼ ਸਰਦਾਰੀ ਲਾਲ ਪਾਰਾਸ਼ਰ ਦਾ ਜਨਮ 7 ਅਪ੍ਰੈਲ, 1904 ਨੂੰ ਗੁਜਰਾਂਵਾਲੇ ਹੋਇਆ। ਉਨ੍ਹਾਂ ਨੇ 1935 ਵਿਚ ਫੋਰਮਨ ਕ੍ਰਿਸਚਿਅਨ ਕਾਲਜ, ਲਾਹੌਰ ਤੋਂ ਅੰਗਰੇਜ਼ੀ ਦੀ ਐਮ.ਏ. ਕੀਤੀ। ਮੇਓ ਸਕੂਲ ਆਫ਼ ਆਰਟ ਵਿਚ ਅਗਲੇ ਸਾਲ ਲੈਕਚਰਾਰ ਲੱਗ ਗਏ, ਜਿਥੇ ਬਾਦ ਵਿਚ ਵਾਈਸ-ਪ੍ਰਿੰਸੀਪਲ ਰਹੇ।

ਉਨ੍ਹਾਂ ਦੇ ਜੀਵਨ ਵਿਚਲੀਆਂ ਦੁਰਘਟਨਾਵਾਂ ਵਿੱਚੋਂ ਪਹਿਲੀ ਇਹ ਹੋਈ ਕਿ 1947 ਦੀ ਦੇਸ਼ ਵੰਡ ਵੇਲੇ ਉਹ ਪਾਕਿਸਤਾਨ ਵਿਚ ਰਹਿਣਾ ਚਾਹੁੰਦੇ ਸਨ। ਜਦ ਇਹ ਅਸੰਭਵ ਹੋ ਗਿਆ, ਤਦ ਪਰਿਵਾਰ ਸਮੇਤ ਸ਼ਰਨਾਰਥੀ ਕੈਂਪਾਂ ਦਾ ਦੁਖ ਭੋਗਦਿਆਂ ਆਖ਼ਰ 1951 ਵਿਚ ਸ਼ਿਮਲੇ ਸਕੂਲ ਆਫ਼ ਆਰਟ ਦੇ ਮੋਢੀ ਪ੍ਰਿੰਸੀਪਲ ਨਿਯੁਕਤ ਹੋਏ। ਕਈ ਸਾਲਾਂ ਬਾਦ ਬਤੌਰ ਡਾਇਰੈਕਟਰ ਆਲ ਇੰਡੀਆ ਹੈਂਡੀਕ੍ਰਾਫ਼ਟਸ ਬੋਰਡ, ਮੁੰਬਈ ਚਲੇ ਗਏ ਅਤੇ ਆਖ਼ਰ 1960ਵਿਆਂ ਵਿਚ ਦਿੱਲੀ ਆਬਾਦ ਹੋ ਗਏ। ਆਪਣੀ ਜੰਮਣ ਭੋਇੰ ਤੋਂ ਦੂਰ ਪਾਰ 1990 ਵਿਚ ਆਖ਼ਰ ਖ਼ੂਨ ਦੀ ਕੈਂਸਰ ਕਾਰਨ ਦੇਹਾਂਤ ਹੋ ਗਿਆ।

ਉਹ ਸਿਰਦਾਰ ਕਪੂਰ ਸਿੰਘ ਆਈ.ਸੀ.ਐੱਸ. ਦੇ ਗੂੜ੍ਹੇ ਮਿੱਤਰ ਸਨ, ਜਿਨ੍ਹਾਂ ਨੇ ਪਾਰਾਸ਼ਰ ਨਾਲ ਵਿਚਾਰ-ਵਟਾਂਦਰਾ ਕਰਦਿਆਂ *ਪਾਰਾਸ਼ਰ-ਪ੍ਰਸ਼ਨ* ਕਿਤਾਬ ਲਿਖੀ, ਜਿਹੜੀ 1959 ਵਿਚ ਛਪੀ। ਇਸ ਕਿਤਾਬ ਵਿਚ ਖ਼ਾਲਸਾ ਪੰਥ ਦੀ ਉਤਪਤੀ, ਸ੍ਰੇਸ਼ਟ ਵਿਹਾਰ ਅਤੇ ਸਿੱਖ ਰਵਾਇਤਾਂ ਦੀ ਗੰਭੀਰ ਵਿਆਖਿਆ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ 1988 ਵਿਚ ਇਹ ਕਿਤਾਬ ਮੁੜ ਪ੍ਰਕਾਸ਼ਿਤ ਕੀਤੀ।

### ਕਲਾ ਕਿਰਤਾਂ :

- A memorial sculpture in black granite stone of the Saint Musician Pdt. Vishnu Digamber Paluskar, New Delhi
  Size: 12'

- A Memorial Portrait in Bronze, “Lala Lajpat Rai”, Jullundar City.
  Commissioned by the Gulab Devi T.B. Hospital
  Year: 1956
- A Sculpture Symbol in Brass Sheet, “Bull Fight”, New Delhi
  Size: 26' x 9'
  Architects: Anand Aptay and Jabvala
  Commissioned by the Uttar Pradesh Pavillion at the World Agriculture Fair.
  Year: 1959
- A Sculpture Symbol in Beaten Copper, “A Farmer”, New Delhi
  Size: 9'
  Architects: Anand Aptay and Jabvala
  Commissioned by the Uttar Pradesh Pavillion at the World Agriculture Fair.
  Year: 1959
- A Composite Sculpture of two figures of Farmers in plaster of Paris New Delhi.
  Architect: V.P. Dhameja
  Commissioned by the Punjab Government Pavilion at the World Agriculture Fair.
  Year: 1959
- A sculpture Mural in steel, Govt College for Men, Chandigarh.
  Size 100' x 23'
  Architects: P. Jeannerette and B. P. Mathur
  Design selected by Le Corbusier after an All India Design Contest.
  Year: 1963
- Two Sculpture Murals in Mosaic Concrete, Nirman Bhawan, New Delhi.
  Size 40' x 80' and 40' x 20'
  Architect: Billimoria
  Selected by the Committee for Selection of Artists Government of India
  Year: 1966-1967, Ceramic tiled in the 70’s
- A fountain Sculpture in Metal, National Institute of Sugar Technology, Kanpur.
  Size: 18'
  Selected by the Committee for the Selection of Artists, Govt of India.
  Year: 1968-1969

- Ceramic Mural, Telecommunications Building, Janpath, New Delhi.
  Size: 48' x 80'
  Architects: Anand Aptay and Jabvala
  Selected by the Committee for the Selection of Artists, Govt of India.
  Year: 1970-1971
- Painting Mural in the Mathematics Faculty, Panjab University, Chandigarh.
  Size 12' x 30'
  Architect: B.P. Mathur
  Selected by the Panjab University - Chandigarh
  Year: 1973
- Sculpture Mural in Brass, Copper and Steel, Kumar Art Gallery, Sunder Nagar, New Delhi.
  Year: 1973
- Landscape Sculpture, Leisure Valley, Museum of Modern Art, Chandigarh
  Size: 16'
  Architect: M.M. Sharma
  Commissioned by the Capital Project Union Territory, Chandigarh.
  Year: 1973 -1974
- Sculpture in Stone, "Vishwamitra", University of Panjab.
  Size: 8'
  Commissioned by the University of Panjab
  Commissioned by the Gandharva Mahavidyalaya, New Delhi
  Year: 1980

# ਸਹਾਇਕ ਪੁਸਤਕ ਸੂਚੀ

## ਪੰਜਾਬੀ

ਅਸ਼ੋਕ, ਸ਼ਮਸ਼ੇਰ ਸਿੰਘ, *ਨਿਸ਼ਾਨ ਤੇ ਹੁਕਮਨਾਮੇ*, ਅੰਮ੍ਰਿਤਸਰ, 1950.

ਸੰਤੋਖ ਸਿੰਘ, ਭਾਈ, *ਗੁਰਪ੍ਰਤਾਪ ਸੂਰਯੋਦਯ* (ਪ੍ਰਕਾਸ਼ਤ ਰੂਪ : *ਸੂਰਜ ਪ੍ਰਕਾਸ਼ ਗ੍ਰੰਥ*) : ਅਨੰਦਪੁਰ ਸੋਢੀ (MS), ਅਨੰਦਪੁਰ ਸਾਹਿਬ। *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* (1883) ਸਿਰਲੇਖ ਹੇਠ ਵੀ ਪ੍ਰਕਾਸ਼ਤ; ਵਜ਼ੀਰ ਹਿੰਦ ਪ੍ਰੈੱਸ, ਅੰਮ੍ਰਿਤਸਰ, 1926-37, 14 ਭਾਗਾਂ ਵਿਚ ਵਿਆਖਿਆਵਾਂ ਸਹਿਤ।

*ਸਾਖੀ ਗੁਰੂ ਅਮਰਦਾਸ ਕੀ*, ਅੰਮ੍ਰਿਤਸਰ, 1937.

*ਸਿੱਖ ਰਹਿਤ ਮਰਯਾਦਾ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1950.

ਸੁੱਖਾ ਸਿੰਘ, ਭਾਈ, *ਗੁਰਬਿਲਾਸ ਪਾਤਸ਼ਾਹੀ ੧੦*, ਐਂਗਲੋ-ਸੰਸਕ੍ਰਿਤ ਪ੍ਰੈੱਸ, ਲਾਹੌਰ, 1785.

*ਸੁੰਦਰ ਗੁਟਕਾ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1951.

*ਸੌ ਸਾਖੀ* (MS), ਖ਼ਾਲਸਾ ਕਾਲਜ, ਅੰਮ੍ਰਿਤਸਰ।

*ਸ੍ਰੀ ਗੁਰੂ ਗ੍ਰੰਥ ਸਾਹਿਬ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

*ਕਰਨੀਨਾਮਹ : ਜਨਮ ਸਾਖੀ ਭਾਈ ਬਾਲਾ*, ਮੈਸਰਜ਼ ਗੁਲਾਬ ਸਿੰਘ ਐਂਡ ਸੰਨਜ਼, ਪ੍ਰਕਾਸ਼ਕ ਤੇ ਛਾਪਕ, ਲਾਹੌਰ, 1921.

*ਖ਼ਾਲਸਾ ਰਹਿਤ : ਰਹਿਤਨਾਮੇ*, ਅੰਮ੍ਰਿਤਸਰ, 1899.

ਗਿਆਨ ਸਿੰਘ, ਗਿਆਨੀ, *ਸ੍ਰੀ ਗੁਰੁ ਪੰਥ ਪ੍ਰਕਾਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970.

ਗੁਰਦਾਸ, ਭਾਈ, *ਵਾਰਾਂ* (ਸੰਪਾ. ਭਾਈ ਵੀਰ ਸਿੰਘ), ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 1967.

ਚਉਪਾ ਸਿੰਘ, *ਰਹਿਤਨਾਮੇ*, ਪਟਿਆਲਾ, 1962.

*ਦਸਮ ਗ੍ਰੰਥ*, ਸੰਪਾਦਿਤ ਤੇ ਪ੍ਰਕਾਸ਼ਤ ਗਿਆਨੀ ਮੁਹਿੰਦਰ ਸਿੰਘ, ਅੰਮ੍ਰਿਤਸਰ, ਬਿਕ੍ਰਮੀ 2024.

ਨੰਦ ਲਾਲ, ਭਾਈ, *ਰਹਿਤਨਾਮੇ*, ਸਿੰਘ ਸੰਗਤ, ਮੱਲਾਕਾ, 1963.

ਨਿਰਮਲਾ, ਭੂਪ ਸਿੰਘ, *ਸੁਧਾਰ ਮਾਰਗ ਗ੍ਰੰਥ*, (1818), ਪ੍ਰਕਾਸ਼ਕ ਸੰਤ ਸੰਪੂਰਨ ਸਿੰਘ, ਅੰਮ੍ਰਿਤਸਰ, 1923.

ਪਦਮ, ਪਿਆਰਾ ਸਿੰਘ (ਸੰਪਾ.) *ਸ਼ਾਹ ਮੁਹੰਮਦ ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ*, ਕਲਾ ਮੰਦਰ, ਪਟਿਆਲਾ, 1973.

ਭੰਗੂ, ਰਤਨ ਸਿੰਘ, *ਪ੍ਰਾਚੀਨ ਪੰਥ ਪ੍ਰਕਾਸ਼*, ਵਜ਼ੀਰ ਹਿੰਦ ਪ੍ਰੈੱਸ, ਅੰਮ੍ਰਿਤਸਰ, 1914.

## Hindi/Sanskrit

*Aitreyaranyaka.*

*Ahirbudhnyasamhita* of the Pancharatragama, (ed. M.D. Ramanujacharya).

*Angutara Nikaya* (ed. Rev. R. Morris and E. Hardy), 5 Vols., Pali Text Society, London, 1883-1900.

*Arthasastra* (ed. and Tr. R. Shamastry), Bangalore, 1915; *The Kautiliya Arthasastra*, (ed. tr. R.P. Kangle), 3 Vols., Bombay 1969-72.

*Astadhyayi of Panini*, ed. Otto Bohtlingk, Bonn, 1839. *The Ashtadhyayi of Panini*, (ed. tr. Srisa Chandra Vasu), 4 Vols., Benaras, 1897; Allahabad, 1894.

*Atharavaveda.*

*Atreyabrahmana.*

*Bhagavadgita*, with the commentary of Sankara, Oriental Series, I, Poona, 1950.

*Bhagavata Purana*, (ed) Bombay, 1905, with the commentary of Sridhara, Bombay, 1832.

*Brahadaranyakopanishad*, with the commentary of Sankaracharya, Almora, 1950.

*Chandogyapanisad*, (ed. and tr. Emile Senart), Paris, 1930.

*Chullavagga*, *Vinayapitakam*, (ed. H. Oldenberg), 5 Vols., London, 1879-83.

*Dighanikaya*, (ed. T.W. Rhys Davids and J.B. Carpenter), 3 Vols., Pali Text Society, London, 1890-191l.

Dayananda Saraswati, *Satyarth Prakash*, New Edition, Vedic Sahitya Sadan. Delhi, 1965.

*Kalki Purana* (ed.) Bombay, 1891.

*Kathopanishad*, (ed. & tr. Swami Sarvananda), Sri Ramakrishna, Madras, 1956.

*Kasikavritta* (Ed.), Banaras, 1898.

Madhava, *Commentary on the Brahmasutras*, Banaras, 1908.

*Mahabharata* (ed. V.S. Sukthankar *et al.)*, 19 Vols., Bhandarkar Oriental Research Institute, Poona, 1967-72.

*Majjhima Nikaya* (ed. V. Trencker and R. Chalmers, (tr. William and Norgate), 4 Vols., Pali Text Society, London, 1879-83.

*Manavadharmasastra* with the commentaries of Medhatithi, Saravajananarayana, Kulluka, Raghavananada, Nanadana and Ramachanadra (ed. Visvanatha Narayana Mandalika) 2 Vols., Bombay, 1886.

*Mahanrvanatantra* with the commentary of Harihariananda Bharati, Tantrik Texts 13 13, Madras, 1929.

*Mandukyopanisad* (ed. and tr. Swami Sarvananda), Sri Ramakrishana Math, Madras, 1957.

*Matsyapurana*, (ed. Hari Narayana Apte), ASS 54, Poona, 1907.

*Padmapurana*, (ed. Anandasrama Sanskrit Series, ASS) 131, Poona, 1893.

*Panini* see *Astadhyayi* above.

*Patanjli* see *Yogasutra* below.

*Pancaratra Agamas* of Sandilya (AD 100).

*Pitakus* (Pali canon).

*Prajna parmitasutras*.

*Punasidhantika* (Series Sacred Books of the East), London; Also, Jaina Sahitya Uddharaka Fund Karyalya, Alraoti.

*Puspavaggo*.

*Rgveda*, *The Hymns of the Rgveda in the Samhita and Pada Texts* (ed. Max Muller), Vols, London 1877; and with the commentary of Sayana, 5 Vols., Vaidika Samshodhan MandaI, Poona, 1933-51.

*Ramanaya.(Sribhasya)*, Banaras, 1910.

*Satapatha Brahmana* of the *White Yajur Veda* with the commentary of Sayana (ed. Acharaya Satyavarata Samasrami), Bibliothica Indica, 6 Vols., Calcutta, 1903, in the Madhyandina recensions, Ajmer, 1902.

*Samyuttanikaya*, (ed. L. Feer), 6 Vois. (Index Vol. VI by Mrs, Rhys Davids 1904), Pali Text Society, London, 1884-1898).

*Santiparva* (Kumbhkoram recension).

*Saktisamatantra*, Calcutta.

*Saddharmapundarika*, Bibliothica, St, Petersburg, 1908.

*Sukraniti* (ed. Sri Pandit Brahamasankara Misra), Chowkhamba Sanskrit Series, Varanasi, 1968.

*Taittriya Samhita* of the Black *Yajurveda*, with the commentary of Madhavacarya (ed. Pandit Satyavrat Samasrami), 6 Vols., ASS 37, Poona, 1898.

*Uttaradhyanasutra*, being the fist *mulasutra* of the Svetambara Jains (ed. J. Charpentier), UppasaIs, 1922.

*Upanishads*, *Vamanapurana*, (ed. and tran. Anand Swarup Gupta) Varanasi, 1968.

Vallabhacarya, *Sidhantrabhasya*, Bombay, 1908.

*Vamanapurana*, (ed. and tr. by Anand Swarup Gupta, Varanasi, *Vedas.*

*Visnupurana* (ed.), Bombay, 1910 (with two commentaries called the *Visucittayavyakhya* and *Atmaprakas* by Sridharasvamin.

*Vajasaneyi.*

*Yajurveda.*

*Yogasutra* of Patanjali with the commentary of Vyasa.

## Arabic/Urdu/Persian

Ahmad Bin Mohammad Ali, *Miratul Ahwali Jahannuma* (MS) A.D 1810.

*Akhbarati-i-Darbari Mu'alla*, Royal Asiatic Society, London Vol. I, 1677-1695 (Persian).

Batalia, Ahmad Shah, *Tawarikh-i-Hind*, (MS) A.D. 1818.

Bute Shah, *Tawarikh-i-Punjab* (MS), A.D. 1848, Sikh History Research Library, Khalsa College, Amritsar (Persian).

Ganda Singh (ed.) *Makh-u-ze Tawarikhe Sikhan*, SGPC, Amritsar, 1949 (Persian).

Gobind Singh, Guru, *Fatehnama (A.D.* 1705), (Persian).

Iqbal, *Bal-e-Jabrail*, Lahore, 1929, (Urdu).

Jalalud-Din Rumi, *Mathnavi*, Nawal Kishore, Press Lucknow, 1948 (Persian).

*Al Qor'an*, (Arabic).

Chishti, Maulvi Nur Ahmad, *Tahqiqati Chishti*, Punjab Govt. Record's Office, Lahore (Persian).

Musta'id Khan, *Ma'athari-i-Tawarikhe*, Lahore, 1885 (Persian).

Nur Muhammad, *Qazi*, *Janganameh* (MS), 1764-65. Translated into English by Ganda Singh, Pub. Khalsa College, Amritsar, 1939 (Persian).

*Suri*, Sohan Lal, *Umdat-ut-Tawarikh*, Lahore, 1880 (Persian).

## English

Adams, *Episodes of Anglo-Indian History*, London, 1862.

Alcaeus, *The State*, adap, London, 1898.

Alexander S., *Time*, *Space and Deity*, Macmillan, London, 1966.

Allingham, W., *Some Useful Diaries*, London, 1907.

Anderson J.D., *The People of India*, London, 1935.

